# ਮਰਾਠੀ ਭਗਤਾਂ ਦੀ ਬਾਣੀ ਦਾ ਵਿਸ਼ਲੇਸ਼ਣ

ਲੇਖਕ
ਡਾ. ਨਵਰਤਨ ਕਪੂਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

MARATHI BHAGTAN
DI
BANI DA VISHLESHAN *(Punjabi)*
*by*
DR. NAVRATTAN KAPUR

ISBN 81-302-0007-4

2006
ਕਾਪੀਆਂ : 550
ਕੀਮਤ : 130.00 ਰੁਪਏ



ਪ੍ਰੋ: ਪਰਮ ਬਖਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਪ੍ਰਿੰਟਲਾਈਨ ਆਫ਼ਸੈਟ ਪ੍ਰਿੰਟਰਜ਼, ਮੋਹਾਲੀ ਵਿਖੇ ਛਪੀ।

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ ਵਿਕਾਸ ਵਿਭਾਗ ਪੰਜਾਬੀ ਸਾਹਿਤ ਦੇ ਸਰੋਤਾਂ ਦੀ ਪ੍ਰਮਾਣਿਕ ਪਛਾਣ ਅਤੇ ਵਿਸ਼ਲੇਸ਼ਣ ਲਈ ਹੋ ਰਹੇ ਖੋਜ ਯਤਨਾਂ ਵਿੱਚ ਵਿਸ਼ੇਸ਼ ਦਿਲਚਸਪੀ ਦਰਸਾਉਂਦਾ ਹੈ। ਅਜਿਹੇ ਹਵਾਲਿਆਂ (ਸੰਦਰਭਾਂ) ਅਤੇ ਪ੍ਰਸੰਗਾਂ ਨੂੰ ਖੋਜਣਾ ਅਤੇ ਗਿਆਨ ਦੇ ਵਾਧੇ ਲਈ ਖੋਜਾਰਥੀਆਂ ਅਤੇ ਪਾਠਕਾਂ ਦੇ ਲਈ ਉਪਲਬਧ ਕਰਵਾਉਣਾ ਸਮੇਂ ਦੀ ਲੋੜ ਹੈ। ਮਰਾਠੀ ਭਗਤਾਂ ਦੀ ਬਾਣੀ ਦਾ ਵਿਸ਼ਲੇਸ਼ਣ ਡਾ. ਨਵਰਤਨ ਕਪੂਰ ਵਲੋਂ ਕੀਤਾ ਗਿਆ ਇਕ ਅਜਿਹਾ ਹੀ ਪ੍ਰਮਾਣਿਕ ਯਤਨ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤਾਂ ਦੀ ਬਾਣੀ ਕਰਕੇ ਅਸੀਂ ਭਗਤ ਨਾਮਦੇਵ, ਭਗਤ ਤ੍ਰਿਲੋਚਨ, ਭਗਤ ਪਰਮਾਨੰਦ ਅਤੇ ਭਗਤ ਸੈਣ ਨੂੰ ਜਾਣਦੇ ਹਾਂ, ਪਰ ਉਨ੍ਹਾਂ ਦੇ ਮਰਾਠੀ ਪਿਛੋਕੜ ਬਾਰੇ ਸਾਡੇ ਕੋਲ ਬਹੁਤੀ ਵਾਕਫ਼ੀ ਨਹੀਂ ਹੈ। ਡਾ. ਨਵਰਤਨ ਕਪੂਰ ਨੇ ਮੂਲ ਸੋਮਿਆਂ ਦੇ ਹਵਾਲੇ ਨਾਲ ਇਨ੍ਹਾਂ ਭਗਤਾਂ ਦੇ ਜੀਵਨ ਵੇਰਵੇ, ਉਨ੍ਹਾਂ ਦੇ ਅਨੁਭਵ ਸੰਬੰਧੀ ਸੰਦਰਭ, ਪ੍ਰਸੰਗ ਬੜੀ ਦਿਲਚਸਪੀ ਨਾਲ ਬਿਆਨੇ ਹਨ। ਡਾ. ਨਵਰਤਨ ਕਪੂਰ ਦੇ ਵਿਸ਼ਲੇਸ਼ਣ ਦੀ ਇਹ ਖੂਬੀ ਹੈ ਕਿ ਉਨ੍ਹਾਂ ਨੇ ਮੱਧਕਾਲੀਨ ਸਾਹਿਤ ਬਾਰੇ ਪ੍ਰਾਪਤ ਸੋਮਿਆਂ ਨੂੰ ਆਪਣੀ ਖੋਜ ਨਾਲ ਹੋਰ ਭਰਪੂਰ ਕੀਤਾ ਹੈ ਅਤੇ ਇਨ੍ਹਾਂ ਭਗਤਾਂ ਦੇ ਸਭਿਆਚਾਰਕ ਸੰਦਰਭਾਂ ਨਾਲ ਇਸ ਬਾਣੀ ਤੇ ਵਿਸ਼ਲੇਸ਼ਣ ਨੂੰ ਸਹੀ ਪਰਿਪੇਖ ਪ੍ਰਦਾਨ ਕੀਤਾ ਹੈ। ਮੇਰਾ ਵਿਸ਼ਵਾਸ ਹੈ ਕਿ ਮੱਧਕਾਲੀਨ ਪੰਜਾਬੀ ਸਾਹਿਤ ਅਤੇ ਖ਼ਾਸ ਕਰ ਭਗਤ ਬਾਣੀ ਵਿੱਚ ਦਿਲਚਸਪੀ ਰੱਖਣ ਵਾਲੇ ਖੋਜਾਰਥੀਆਂ, ਵਿਦਿਆਰਥੀਆਂ ਅਤੇ ਪਾਠਕਾਂ ਲਈ ਇਹ ਪੁਸਤਕ ਵਿਸ਼ੇਸ਼ ਰੂਪ ਵਿੱਚ ਲਾਹੇਵੰਦ ਹੋਵੇਗੀ।

ਧਨਵੰਤ ਕੌਰ
ਮੁਖੀ
ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਵਿਸ਼ਾ ਸੂਚੀ

+9

+9

+9

# ਭੂਮਿਕਾ

ਮਰਾਠੀ ਭਾਸ਼ਾ ਵਿੱਚ ਭਗਤੀ ਸਾਹਿੱਤ ਦੀ ਸ਼ੁਰੂਆਤ 13 ਵੀਂ ਸ਼ਤਾਬਦੀ ਈਸਵੀ ਤੋਂ ਹੋਈ। "ਗਿਆਨੇਸ਼੍ਵਰੀ" ਨਾਂ ਦੇ ਗ੍ਰੰਥ ਰਾਹੀਂ "ਸ਼੍ਰੀਮਦ ਭਗਵਦ ਗੀਤਾ" ਦੀ ਮਰਾਠੀ ਵਿੱਚ ਕਾਵਿਮਈ ਵਿਆਖਿਆ ਕਰਨ ਵਾਲੇ ਸੰਤ ਗਿਆਨੇਸ਼੍ਵਰ (ਗਿਆਨ ਦੇਵ), ਉਨ੍ਹਾਂ ਦੇ ਦੋ ਵੱਡੇ ਭਰਾ ਅਤੇ ਭੈਣ ਭਗਤ ਨਾਮਦੇਵ (ਸੰਨ 1270-1348 ਈ.) ਦੇ ਸਮਕਾਲੀ ਸਨ। ਸੰਤ ਏਕਨਾਥ ਅਤੇ ਵੀਰ ਸ਼ਿਵਾਜੀ ਦੇ ਗੁਰੂ ਸਮਰਥ ਰਾਮ ਦਾਸ ਨੂੰ ਜੋੜ ਕੇ ਭਗਤੀ ਪ੍ਰਧਾਨ ਬਾਣੀ ਦੇ ਮਰਾਠੀ ਰਚਨਾਕਾਰਾਂ ਦੀ ਗਿਣਤੀ ਲਗਭਗ ਦੋ ਦਰਜਨ ਪਹੁੰਚ ਜਾਂਦੀ ਹੈ। ਮੈਨੂੰ ਇਨ੍ਹਾਂ ਸੰਤਾਂ ਦੀ ਮੂਲ ਬਾਣੀ ਦੀ ਘੋਖ ਦੌਰਾਨ ਆਕਾਰ (Size), ਵਿਸ਼ਿਆਂ (Topics) ਅਤੇ ਭਾਸ਼ਾ ਸੰਬੰਧੀ ਅਨੇਕ ਭਿੰਨਤਾਵਾਂ (Variations) ਵੱਖ-ਵੱਖ ਸੰਗ੍ਰਹਿਆਂ ਵਿੱਚ ਨਜ਼ਰ ਆਈਆਂ। ਮਰਾਠੀ ਪਰੰਪਰਾ ਅਨੁਸਾਰ ਇਹ ਬਾਣੀ ਨਾਗਰੀ ਲਿਪੀ (Nagri script) ਵਿੱਚ ਲਿਖਿਤ ਹੈ। ਪਰ ਮਰਾਠੀ ਸ਼ਬਦਾਵਲੀ ਅਤੇ ਮਰਾਠੀ ਵਿਆਕਰਣ ਦੀ ਨੁਹਾਰ ਹਿੰਦੀ ਤੋਂ ਬਿਲਕੁਲ ਵੱਖਰੀ ਹੈ। ਇਸ ਲਈ ਇਨ੍ਹਾਂ ਸੰਤਾਂ ਦੀ ਬਾਣੀ ਦਾ ਵਿਸ਼ਲੇਸ਼ਣ ਕਰਨ ਵੇਲੇ ਬਹੁਤੀ ਥਾਂ ਟੂਕਾਂ (Quotations) ਅਤੇ ਉਨ੍ਹਾਂ ਦੇ ਅਰਥਾਂ (Meanings) ਨੇ ਹੀ ਘੇਰ ਲੈਣੀ ਸੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਮੈਂ ਆਪਣੇ ਖੋਜ ਕਾਰਜ ਨੂੰ ਕੇਵਲ ਉਨ੍ਹਾਂ ਮਰਾਠੀ ਭਗਤਾਂ ਤੱਕ ਹੀ ਸੀਮਿਤ ਰੱਖਿਆ ਹੈ, ਜਿਨ੍ਹਾਂ ਦੀਆਂ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਹੋਣ ਕਾਰਨ ਪੂਰੀ ਤਰ੍ਹਾਂ ਪ੍ਰਮਾਣਿਕ ਹਨ। ਇਹ ਨਾਮਵਰ ਸੱਜਨ ਹਨ : ਭਗਤ ਨਾਮਦੇਵ, ਭਗਤ ਤ੍ਰਿਲੋਚਨ, ਭਗਤ ਪਰਮਾਨੰਦ ਅਤੇ ਭਗਤ ਸੈਣ।

ਮਹਾਰਾਸ਼ਟਰ ਦੇ ਭਗਤਾਂ ਦੀ ਬਾਣੀ ਪ੍ਰਤੀ ਮੇਰੇ ਰੁਝਾਨ ਦਾ ਸੰਜੋਗ ਅਕਾਲ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਕਾਰਨ ਲਗਭਗ 14 ਵਰ੍ਹੇ ਪਹਿਲਾਂ ਬਣਿਆ। ਮੈਂ ਉਨ੍ਹੀਂ ਦਿਨੀਂ ਪਟਿਆਲੇ ਦੇ ਸਰਕਾਰੀ ਮਹਿੰਦਰਾ ਕਾਲਜ ਵਿਖੇ ਅਧਿਆਪਨ ਕਾਰਜ ਕਰਦਾ ਹੀ ਸੀ ਕਿ ਚੰਡੀਗੜ੍ਹ ਦੇ "ਟ੍ਰਿਬਿਊਨ ਟ੍ਰਸਟ" ਵੱਲੋਂ ਅੰਗ੍ਰੇਜ਼ੀ ਵਿੱਚ ਲਿਖੀ ਡਾ. ਆਰ. ਐਨ. ਮੌਰੀਯ ਦੀ ਪੁਸਤਕ "ਸੰਤ ਨਾਮਦੇਵ" (Sant Namdev: His Mind & Art) ਮੇਰੇ ਕੋਲ ਸਮੀਖਿਆ ਲਈ ਭੇਜੀ ਗਈ। ਇਹ ਪੁਸਤਕ-ਸਮੀਖਿਆ "The Tribune" ਦੇ 15 ਸਤੰਬਰ, 1990 ਵਾਲੇ ਅੰਕ ਵਿਖੇ ਛਾਪ ਦਿੱਤੀ ਗਈ ਸੀ। ਗੁਰਬਾਣੀ ਪ੍ਰਤੀ ਮੇਰੀ ਰੁਚੀ ਬਚਪਨ ਤੋਂ ਹੀ ਹੈ। ਸੰਨ 1969 ਤੋਂ ਗੁਰਮਤਿ ਸਾਹਿੱਤ ਸੰਬੰਧੀ ਮੇਰੇ ਲੇਖ ਵੀ ਅਕਾਲ ਪੁਰਖ ਦੀ ਕ੍ਰਿਪਾ ਕਾਰਨ ਹਿੰਦੀ ਅਤੇ ਪੰਜਾਬੀ ਪਤ੍ਰਿਕਾਵਾਂ ਵਿੱਚ ਛਪਣੇ ਸ਼ੁਰੂ ਹੋ ਗਏ ਸਨ। ਇਸੇ ਕਾਰਨ ਮੈਨੂੰ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿੱਚ ਦਰਜ "ਭਗਤ ਬਾਣੀ" ਦੀ ਭਰਪੂਰ ਜਾਣਕਾਰੀ ਸੀ। ਐਮ.ਏ. ਪੱਧਰ ਤੇ "ਮੱਧਕਾਲੀ ਹਿੰਦੀ ਕਾਵਿ" ਦਾ ਪਰਚਾ ਪਿਛਲੇ ਢਾਈ ਦਹਾਕਿਆਂ ਤੋਂ ਪੜ੍ਹਾਉਂਦੇ ਰਹਿਣ ਕਾਰਨ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਭਗਤ ਕਬੀਰ ਅਤੇ ਭਗਤ ਸੂਰਦਾਸ ਦੀਆਂ ਕਾਵਿ ਰਚਨਾਵਾਂ ਦੇ ਸੂਖਮ ਵਿਸ਼ਲੇਸ਼ਣ ਦਾ ਸੁਭਾਗ ਵੀ ਮੈਨੂੰ ਪ੍ਰਾਪਤ ਹੋ ਰਿਹਾ ਸੀ। 'ਸੰਤ ਨਾਮਦੇਵ' ਸੰਬੰਧੀ ਪੁਸਤਕ-ਸਮੀਖਿਆ (Book Review) ਛਪ ਜਾਣ ਮਗਰੋਂ ਮੈਨੂੰ ਇਹ ਫੁਰਨਾ ਫੁਰਿਆ ਕਿ 'ਸੰਤ ਨਾਮਦੇਵ' ਦੀ

'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਉਪਲਬਧ ਬਾਨੀ ਤੋਂ ਇਲਾਵਾ ਹੋਰ ਸੋਮੇ (Source) ਘੋਖ ਕੇ ਉਨ੍ਹਾਂ ਦੀਆਂ ਰਚਨਾਵਾਂ ਇਕੱਤਰ ਕਰਨੀਆਂ ਚਾਹੀਦੀਆਂ ਹਨ। ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਲਈ ਕੁਝ ਖਰੜਿਆਂ (Manuscripts) ਦਾ ਸੰਪਾਦਨ ਕਰਨ ਵੇਲੇ ਮੈਂ ਆਪਣੇ ਮਹਿੰਦਰਾ ਕਾਲਜ ਦੀ ਲਾਇਬ੍ਰੇਰੀ ਵਿੱਚ ਸੁਰੱਖਿਅਤ ਹੱਥ ਲਿਖਤਾਂ ਤੋਂ ਲਾਭ ਪ੍ਰਾਪਤ ਕੀਤਾ ਸੀ। ਇਸੇ ਕਾਰਨ ਮੈਨੂੰ ਦਾਦੂ ਪੰਥੀ ਸੰਤ ਰੱਜਬ ਦੀ 'ਸਰਬੰਗੀ' ਦਾ ਵੀ ਗਿਆਨ ਸੀ। ਇੱਕ ਦਿਨ ਜਦੋਂ ਮੈਂ ਇਸ ਖਰੜੇ ਦੇ ਕੁਝ ਪੰਨੇ ਉਲਟਾਏ ਤਾਂ ਮੈਨੂੰ ਭਗਤ ਨਾਮਦੇਵ ਦੇ ਹੀ ਬਹੁਤ ਸਾਰੇ ਪਦ (Verses) ਇਸ ਵਿੱਚ ਨਜ਼ਰ ਆਏ। ਭਾਈ ਕਾਨ੍ਹ ਸਿੰਘ ਜੀ ਦੇ 'ਮਹਾਨ ਕੋਸ਼' ਤੋਂ ਪਤਾ ਚਲਿਆ ਕਿ ਭਗਤ ਨਾਮਦੇਵ ਹੀ ਨਹੀਂ ਸਗੋਂ ਭਗਤ ਤ੍ਰਿਲੋਚਨ, ਭਗਤ ਸੈਣ ਅਤੇ ਭਗਤ ਪਰਮਾਨੰਦ ਦਾ ਸੰਬੰਧ ਵੀ ਮਹਾਰਾਸ਼ਟਰ ਨਾਲ ਸੀ। ਇਸ ਲਈ ਮੈਂ ਭਾਵੇਂ ਭਾਸ਼ਾ ਵਿਭਾਗ ਦੀ ਲਾਇਬ੍ਰੇਰੀ ਵਿਖੇ ਜਾਂਦਾ ਜਾਂ ਪਟਿਆਲੇ ਦੀ ਮਾਲ ਰੋਡ ਤੇ ਸਥਿਤ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਵਿੱਚ ਬੈਠਦਾ ਤਾਂ ਭਗਤਾਂ ਦੀ ਬਾਣੀ ਕਿਹੜੇ ਖਰੜੇ ਵਿੱਚ ਕਿਹੜੇ ਪੰਨੇ ਉੱਤੇ ਦਰਜ ਹੈ, ਇਸ ਸੰਬੰਧੀ ਵੇਰਵੇ ਆਪਣੀ ਡਾਇਰੀ ਵਿੱਚ ਦਰਜ (Note) ਕਰ ਲੈਂਦਾ ਸੀ।

31 ਅਗਸਤ, 1991ਨੂੰ ਮੈਂ ਸਰਕਾਰੀ ਨੌਕਰੀ ਤੋਂ ਰਿਟਾਇਰ ਹੋ ਗਿਆ ਅਤੇ ਕੁਝ ਮਹੀਨਿਆਂ ਬਾਅਦ ਮੇਰਾ ਵੱਡਾ ਬੇਟਾ ਡਾ. ਨਵਲਜੀਤ ਵੀ ਭਾਰਤ ਸਰਕਾਰ ਦੀ ਸੇਵਾ ਲਈ ਚੁਣੇ ਜਾਣ ਤੇ ਟ੍ਰੇਨਿੰਗ ਲਈ ਨਾਗਪੁਰ ਚਲਿਆ ਗਿਆ। ਉਸ ਨੇ ਆਪਣੀ ਮਾਤਾ ਅਤੇ ਮੈਨੂੰ ਵੀ ਉੱਥੇ ਸੱਦ ਲਿਆ। ਨਾਗਪੁਰ ਵਿਖੇ ਛੇ ਕੁ ਮਹੀਨੇ ਦੀ ਰਿਹਾਇਸ਼ ਦੌਰਾਨ ਮੈਂ ਮਰਾਠੀ ਭਾਸ਼ਾ ਚੰਗੀ ਤਰ੍ਹਾਂ ਸਿੱਖ ਲਈ, ਕਿਉਂਕਿ ਇਸ ਦੀ ਲਿਪੀ (Script) ਸੰਸਕ੍ਰਿਤ-ਹਿੰਦੀ ਵਾਲੀ ਹੀ ਹੈ। ਇਸ ਤੋਂ ਇਲਾਵਾ ਮਰਾਠੀ ਭਾਸ਼ਾ ਵਿੱਚ ਬਹੁਤੀ ਸ਼ਬਦਾਵਲੀ ਦਾ ਮੁੱਢਲਾ ਰੂਪ (Basic Form) ਸੰਸਕ੍ਰਿਤ ਵਾਲਾ ਹੀ ਹੈ। ਲਗਭਗ ਅੱਠ ਵਰ੍ਹੇ ਚੰਡੀਗੜ੍ਹ ਰਹਿਣ ਮਗਰੋਂ ਮੇਰੇ ਵੱਡੇ ਬੇਟੇ ਅਤੇ ਨੂੰਹ ਰਾਣੀ ਸੁਹਾਗਵੰਤੀ ਸਪਨਾ ਦੀ ਬਦਲੀ ਅਗਸਤ, 2001 ਵਿੱਚ ਪੂਣੇ ਹੋ ਗਈ। ਇਸ ਪ੍ਰਕਾਰ ਮੈਨੂੰ ਮਰਾਠੀ ਸੰਤਾਂ ਦੀ ਮੂਲ ਬਾਣੀ ਪੜ੍ਹਨ ਅਤੇ ਸਮਝਣ ਦੇ ਖੁੱਲ੍ਹੇ ਮੌਕੇ ਮਿਲ ਗਏ। ਪੂਣੇ ਵਿਖੇ ਪਿਛਲੇ ਪੰਜ ਕੁ ਸਾਲਾਂ ਤੋਂ ਰਹਿੰਦਿਆਂ ਮੈਂ ਮਰਾਠੀ ਸੰਤ ਸਾਹਿੱਤ ਅਤੇ ਮਰਾਠੀ ਸਾਹਿਤ ਦੇ ਇਤਿਹਾਸ ਸੰਬੰਧੀ ਪੰਜਾਹ ਤੋਂ ਵੱਧ ਗ੍ਰੰਥ ਵਾਚੇ ਹਨ, ਪਰ ਉਨ੍ਹਾਂ ਵਿੱਚੋਂ ਮੈਨੂੰ ਕਿਸੇ ਇੱਕ ਵਿੱਚ ਵੀ ਕਵੀ ਤ੍ਰਿਲੋਚਨ ਨਾਂ ਦਾ ਕੋਈ ਮਹਾਪੁਰਖ ਅਜੇ ਤੱਕ ਨਹੀਂ ਲੱਭਿਆ। ਪਰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਭਗਤ ਤ੍ਰਿਲੋਚਨ ਦੀ ਬਾਣੀ ਵਿਖੇ ਮਰਾਠੀ ਸ਼ਬਦਾਂ ਦੀ ਨੁਹਾਰ ਅਤੇ ਭਗਤ ਨਾਮਦੇਵ ਦੇ ਸ਼ਬਦਾਂ ਵਿੱਚ ਉਸ ਪ੍ਰਤੀ ਸੰਬੋਧਨਾਤਮਕ ਟੂਕਾਂ "ਕਹਤ ਨਾਮਦੇਉ ਸੁਨਹੁ ਤਿਲੋਚਨ" (ਸ੍ਰੀ ਗੁ. ਗ੍ਰੰ. ਸਾ. ਪੰਨਾ ੯੭੨) ਅਤੇ ਸੰਤ ਰੱਜਬ ਦੀ 'ਸਰਬੰਗੀ' ਵਿੱਚ 'ਭਣਤ ਨਾਮਦੇਵ ਸੁਣੋ ਤਿਲੋਚਨ' (ਅਥ ਸੁਮਰਣ ਕੋ ਅੰਗ ਅਤੇ ਤੀਰਥ ਤਿਸਕਾਰ ਦਾ ਅੰਗ) ਤੋਂ ਇਹੋ ਸਿੱਧ ਹੁੰਦਾ ਹੈ ਕਿ ਭਗਤ ਤ੍ਰਿਲੋਚਨ ਜੀ ਨਿਸ਼ਚਿਤ ਰੂਪ ਵਿੱਚ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਰਾਜਸਥਾਨ ਦੀਆਂ ਲਾਇਬ੍ਰੇਰੀਆਂ ਵਿੱਚ ਸੁਰੱਖਿਅਤ ਹਥ ਲਿਖਿਤ ਖਰੜਿਆਂ ਵਿੱਚ ਵੀ ਭਗਤ ਨਾਮਦੇਵ ਦੀ ਪਦਾਵਲੀ ਵਿਖੇ ਪ੍ਰਾਪਤ ਅਜਿਹੀ ਸਮੱਗਰੀ ਤੋਂ ਭਾਈ ਕਾਨ੍ਹ ਸਿੰਘ, ਗਿਆਨੀ ਲਾਲ ਸਿੰਘ (ਸੰਗਰੂਰ), ਪ੍ਰੋਫ਼ੈਸਰ ਸਾਹਿਬ ਸਿੰਘ ਅਤੇ ਹੋਰ ਉਘੇ ਸਿੱਖ ਵਿਦਵਾਨਾਂ ਦੇ ਇਸ ਮਤ ਦੀ ਪੁਸ਼ਟੀ ਹੁੰਦੀ ਹੈ ਕਿ ਭਗਤ ਨਾਮਦੇਵ ਅਤੇ ਭਗਤ ਸੈਣ ਵਾਂਗ ਭਗਤ ਤ੍ਰਿਲੋਚਨ ਵੀ ਮਹਾਰਾਸ਼ਟਰ ਦਾ ਹੀ ਜੰਮਪਲ ਸੀ।

ਭਗਤ ਨਾਮਦੇਵ ਤਾਂ ਉਨ੍ਹਾਂ ਭਗਤਾਂ ਵਿੱਚੋਂ ਸ਼ਿਰੋਮਣੀ ਹਨ, ਜਿਨ੍ਹਾਂ ਨੇ ਮਹਾਰਾਸ਼ਟਰ ਤੋਂ ਦੂਰ ਦੁਰਾਡੇ ਰਾਜਸਥਾਨ ਅਤੇ ਪੰਜਾਬ ਵਿਖੇ ਆ ਕੇ ਆਪਣੀਆਂ ਯਾਤਰਾਵਾਂ ਵਾਲੇ ਖੇਤਰਾਂ ਦੀਆਂ ਭਾਸ਼ਾਵਾਂ ਵਿੱਚ ਆਪਣੀ ਬਾਣੀ ਰਚੀ। ਇਸ ਲਈ ਉਨ੍ਹਾਂ ਨੂੰ ਹਥਲੇ ਗ੍ਰੰਥ ਵਿਖੇ ਸਿਰਮੌਰਤਾ ਦਿੱਤੀ ਗਈ ਹੈ। ਮੰਨੇ-ਪ੍ਰਮੰਨੇ ਮਹਾਪੁਰਖ ਹੋਣ ਕਾਰਨ ਉਨ੍ਹਾਂ ਬਾਰੇ ਜਿੰਨਾ ਵੀ ਖੋਜ ਕਾਰਜ ਮਰਾਠੀ, ਹਿੰਦੀ, ਪੰਜਾਬੀ ਅਤੇ ਅੰਗ੍ਰੇਜ਼ੀ ਭਾਸ਼ਾਵਾਂ ਰਾਹੀਂ ਹੋਇਆ, ਉਸ ਨੂੰ ਪੂਰੀ ਤਰ੍ਹਾਂ ਘੋਖਿਆ ਵੀ ਗਿਆ ਹੈ ਅਤੇ ਖੱਪੇ ਭਰਨ ਦਾ ਨਿਮਾਣਾ ਜਿਹਾ ਉਪਰਾਲਾ ਵੀ ਕੀਤਾ ਗਿਆ ਹੈ। ਉਨ੍ਹਾਂ ਤੋਂ ਬਾਅਦ ਸੁਭਾਵਿਕ ਤੌਰ 'ਤੇ ਭਗਤ ਤ੍ਰਿਲੋਚਨ ਦੀ ਥਾਂ ਹੀ ਬਣਦੀ ਸੀ।

ਭਗਤ ਪਰਮਾਨੰਦ ਦੇ ਸਮਾਧੀ ਲੈਣ ਵਾਲੇ ਪ੍ਰਸੰਗ ਤੋਂ ਹੀ ਪਤਾ ਚਲਦਾ ਹੈ ਕਿ ਉਹ ਮਹਾਰਾਸ਼ਟਰ ਦੇ ਸੋਲਾਪੁਰ ਜ਼ਿਲ੍ਹੇ ਦੇ 'ਬਾਰਸੀ' ਪਿੰਡ ਨਾਲ ਸੰਬੰਧਤ ਸਨ। ਪਰ ਉਨ੍ਹਾਂ ਦਾ ਸਹੀ ਨਾਂ ਕੀ ਸੀ ? ਇਸ ਬਾਰੇ ਮਰਾਠੀ ਸੋਮੇ ਵੀ ਚੁੱਪ ਹਨ। ਮਰਾਠੀ ਸੰਤਾਂ ਦੀ ਬਾਣੀ ਦੇ ਕੁਝ ਸੰਗ੍ਰਹਿਆਂ ਵਿੱਚ 'ਜੋਗਾ ਪਰਮਾਨੰਦ' ਨਾਂ ਦਾ ਇੱਕ ਕਵੀ ਮਿਲਦਾ ਹੈ। ਉਸ ਨੇ ਕੁੱਲ ਛੇ ਹੀ ਪਦ ਰਚੇ ਹਨ ਅਤੇ ਮਹਾਰਾਸ਼ਟਰ ਦੇ ਵਿਦਵਾਨਾਂ ਦੀਆਂ ਲਿਖਤਾਂ ਅਨੁਸਾਰ ਉਸਨੇ ਆਪਣੇ ਗੁਰੂ 'ਪਰਮਾਨੰਦ' ਦੇ ਨਾਂ ਅੱਗੇ 'ਜੋਗਾ' ਸ਼ਬਦ ਜੋੜ ਕੇ ਆਪਣੀ ਇਹ ਪਦਾਵਲੀ ਰਚੀ ਹੈ। ਇਸ ਮਹਾਪੁਰਖ ਬਾਰੇ ਜੋ ਜੀਵਨੀ-ਪਰਕ ਤੱਥ ਮੈਨੂੰ ਰਾਜਸਥਾਨ ਦੀਆਂ ਲਾਇਬ੍ਰੇਰੀਆਂ ਵਿੱਚ ਸੁਰੱਖਿਅਤ ਖਰੜਿਆਂ ਵਿੱਚੋਂ ਲੱਭੇ ਹਨ, ਉਨ੍ਹਾਂ ਤੋਂ ਇਹੋ ਸਿੱਧ ਹੁੰਦਾ ਹੈ ਕਿ ਇਹ ਕਵੀ ਵੀ ਮਹਾਰਾਸ਼ਟਰ ਦਾ ਕੋਈ 'ਗੁਮਨਾਮ' ਕਵੀ ਹੈ। ਭਗਤ ਸੈਣ ਬਾਰੇ ਕੋਈ ਬਹੁਤਾ ਭੁਲੇਖਾ ਨਹੀਂ ਹੈ। ਫੇਰ ਵੀ ਉਸ ਦੀ ਜੀਵਨੀ ਬਾਰੇ ਅਨੇਕ ਅਜਿਹੇ ਤੱਥ ਇਸ ਗ੍ਰੰਥ ਰਾਹੀਂ ਸਾਮ੍ਹਣੇ ਆਉਣਗੇ, ਜਿਨ੍ਹਾਂ ਤਈਂ ਅਜੇ ਤਕ ਖੋਜੀ ਵਿਦਵਾਨਾਂ ਦੀ ਪਹੁੰਚ ਕੇਵਲ ਖੇਤਰੀ ਅਤੇ ਭਾਸ਼ਾਈ ਸੀਮਾਵਾਂ (Regional and Lingustic Limitations) ਕਾਰਨ ਨਹੀਂ ਹੋ ਸਕੀ।

ਸਾਡਾ ਛੋਟਾ ਬੇਟਾ ਇੰਜੀਨੀਅਰ ਨਵੀਨ ਪਿਛਲੇ ਸੱਤ ਵਰ੍ਹਿਆਂ ਤੋਂ ਜੋਧਪੁਰ ਵਿਖੇ ਵਸਿਆ ਹੋਇਆ ਹੈ। ਉਸ ਦੇ ਪਰਿਵਾਰ ਨੂੰ ਮਿਲਣ ਦੇ ਬਹਾਨੇ 'ਰਾਜਸਥਾਨ ਪ੍ਰਾਚਯ ਵਿੱਦਿਆ ਪ੍ਰਤਿਸ਼ਠਾਨ', ਜੋਧਪੁਰ ਦੇ ਮਹਾਰਾਜ ਵੱਲੋਂ ਸਥਾਪਿਤ 'ਮਹਾਰਾਜਾ ਮਾਨ ਸਿੰਘ ਪੁਸਤਕ ਪ੍ਰਕਾਸ਼ ਸ਼ੋਧ ਕੇਂਦਰ' ਅਤੇ ਜੈ ਨਾਰਾਇਣ ਵਿਆਸ ਯੂਨੀਵਰਸਿਟੀ ਦੀਆਂ ਲਾਇਬ੍ਰੇਰੀਆਂ ਵਿੱਚੋਂ ਪ੍ਰਾਪਤ ਰਾਜਸਥਾਨੀ ਗ੍ਰੰਥਾਂ ਅਤੇ ਹੱਥ ਲਿਖਿਤ ਖਰੜਿਆਂ ਨੂੰ ਵਾਚਣ ਦਾ ਸੁਭਾਗ ਵੀ ਮੈਨੂੰ ਮਿਲਦਾ ਰਿਹਾ ਹੈ। ਇਸ ਨਾਲ ਮਰਾਠੀ ਭਗਤਾਂ ਦੀ ਨਿਰਾਕਾਰ ਭਗਤੀ ਅਤੇ ਉਨ੍ਹਾਂ ਦੀ ਜੀਵਨੀ ਬਾਰੇ ਬਹੁਤ ਸਾਰੇ ਅਣਡਿੱਠੇ ਤੱਥ ਸੁਹਿਰਦ ਵਿਦਵਾਨਾਂ ਸਾਮ੍ਹਣੇ ਲਿਆਉਣ ਲਈ ਦਾਤੇ ਨੇ ਹੀ ਮੇਰੀ ਬਾਂਹ ਫੜੀ ਹੈ। ਸਤਿਗੁਰ ਸੱਚੇ ਪਾਤਿਸ਼ਾਹ ਅੱਗੇ ਨਿਮਰਤਾ ਪੂਰਬਕ ਸਿਰ ਝੁਕਾਉਂਦਿਆਂ ਇਹ ਮਿੱਠੀ ਸੁਗਾਤ ਸਮੂਹ ਗੁਰਮਤਿ ਪ੍ਰੇਮੀਆਂ ਆਦਰ ਸਹਿਤ ਭੇਟ ਹੈ।

ਇਸ ਪੁਸਤਕ ਦੇ ਪ੍ਰੇਰਣਾ ਸ੍ਰੋਤ ਵਾਇਸ ਚਾਂਸਲਰ (ਪਦਮ ਸ਼੍ਰੀ) ਸ: ਸਵਰਨ ਸਿੰਘ ਜੀ ਬੋਪਾਰਾਏ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੇ ਮੁਖੀ ਡਾ: ਧਨਵੰਤ ਕੌਰ ਜੀ ਅਤੇ ਉਨ੍ਹਾਂ ਦੇ ਸਮੂਹ ਅਮਲੇ ਅਤੇ ਪੁਸਤਕ ਦੇ ਸੋਧਕ ਡਾ. ਗੁਰਦੇਵ ਸਿੰਘ ਜੀ ਦਾ ਮਨੋਂ ਚਿਤੋਂ ਧੰਨਵਾਦ।

ਨਵਰਤਨ ਕਪੂਰ

# ਭਗਤ-ਬਾਣੀ ਦੀ ਸਾਂਭ-ਸੰਭਾਲ

## ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਸਮੁੱਚੀ ਬਾਣੀ ਦਾ ਵੇਰਵਾ

ਭਾਈ ਕਾਨ੍ਹ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਸਿੱਖ ਗੁਰੂ ਸਾਹਿਬਾਨ ਅਤੇ ਹੋਰ ਮਹਾਪੁਰਖਾਂ ਦੀ ਬਾਣੀ ਦਾ ਵੇਰਵਾ ਅੱਖਰ-ਕ੍ਰਮ ਅਨੁਸਾਰ ਇਸ ਪ੍ਰਕਾਰ ਦਿੱਤਾ ਹੈ:[1]

1. ਅਮਰ ਦਾਸ ਸਤਿਗੁਰੂ = 869
2. ਅਰਜਨ ਸਤਿਗੁਰੂ = 2312
3. ਅੰਗਦ ਸਤਿਗੁਰੂ = 63
4. ਸੱਤਾ ਬਲਵੰਡ, ਵਾਰ ਰਾਮਕਲੀ 3 = 8
5. ਸਧਨਾ = 1
6. ਸੁੰਦਰ, ਰਾਮਕਲੀ ਸਦੁ = 6
7. ਸੂਰ ਦਾਸ = 2
8. ਸੈਣ = 1
9. ਕਬੀਰ ਜੀ = 534
10. ਗੋਬਿੰਦ ਸਿੰਘ ਸਤਿਗੁਰੂ, ਸਲੋਕ = 1
11. ਜੈ ਦੇਵ = 2
12. ਤੇਗ਼ ਬਹਾਦੁਰ ਸਤਿਗੁਰੂ = 115
13. ਤ੍ਰਿਲੋਚਨ = 5
14. ਧੰਨਾ = 4
15. ਨਾਨਕ ਦੇਵ ਸਤਿਗੁਰੂ = 947
16. ਨਾਮ ਦੇਵ = 62
17. ਪਰਮਾਨੰਦ = 1
18. ਪੀਪਾ = 1
19. ਫ਼ਰੀਦ ਜੀ =123
20. ਬੇਣੀ = 3
21. ਭੱਟਾਂ ਦੇ ਸਵੈਯੇ = 123
22. ਭੀਖਨ = 2
23. ਮਰਦਾਨਾ, ਵਾਰ ਬਿਹਾਗੜਾ ਵਿੱਚ ਸਲੋਕ = 3
24. ਰਵਿਦਾਸ = 40
25. ਰਾਮਦਾਸ ਸਤਿਗੁਰੂ = 638
26. ਰਾਮਾਨੰਦ = 1

ਗਿਆਨੀ ਲਾਲ ਸਿੰਘ ਨੇ ਸਤਿਗੁਰਾਂ ਦੀ ਬਾਣੀ ਦਾ ਕੁਲ ਜੋੜ 4945 (ਚਾਰ ਹਜ਼ਾਰ ਨੌ ਸੌ ਪੰਤਾਲੀ) ਦੱਸਦੇ ਹੋਏ ਇਹ ਗੱਲ ਆਖੀ ਹੈ :

"ਕਈਆਂ ਦਾ ਖਿਆਲ ਹੈ ਕਿ ਨੌਵੇਂ ਮਹਲੇ ਦੇ ਸਲੋਕਾਂ ਵਿਖੇ "ਬਲੁ ਹੋਆ ਬੰਧਨ ਛੁਟੇ" ਵਾਲਾ ਦੋਹਰਾ ਸ੍ਰੀ ਗੁਰੂ ਦਸਮੇਸ਼ ਜੀ ਦਾ ਹੈ, ਪਰ ਇਹ ਮਨੋ ਕਲਪਿਤ ਹੈ" ।[2]

ਗਿਆਨੀ ਜੀ ਨੇ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦੇ ਸਲੋਕਾਂ ਦੀ ਗਿਣਤੀ 116 (ਇੱਕ ਸੌ ਸੋਲਾਂ) ਦੱਸੀ ਹੈ। ਉਨ੍ਹਾਂ ਨੇ ਭਾਈ ਕਾਨ੍ਹ ਸਿੰਘ ਵਾਂਗ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਇਕ ਸਲੋਕ' ਦਾ ਉਲੇਖ ਆਪਣੀ ਸੂਚੀ ਵਿੱਚ ਨਹੀਂ ਕੀਤਾ। ਭਗਤਾਂ ਦੀ ਬਾਣੀ ਦਾ ਕੁੱਲ ਜੋੜ 5,867 (ਪੰਜ ਹਜ਼ਾਰ ਅੱਠ ਸੌ ਸਤਾਹਠ) ਦੱਸਦੇ ਹੋਏ ਉਹ ਆਖਦੇ ਹਨ ਕਿ ਕਈ ਭੱਟਾਂ ਦੇ ਸਵੈਯੇ 123 ਮੰਨਦੇ ਹਨ ।[3]

## ਭਗਤਾਂ ਦੀ ਬਾਣੀ ਇਕੱਤਰ ਕਰਨ ਦਾ ਪਹਿਲਾ ਉਪਰਾਲਾ

ਭਗਤਾਂ ਦੀ ਬਾਣੀ ਸਭ ਤੋਂ ਪਹਿਲੀ ਵਾਰੀ ਕਿਸ ਨੇ ਇਕੱਠੀ ਕੀਤੀ, ਉਸ ਬਾਰੇ ਕੁਝ ਭੁਲੇਖੇ ਪਾਉ ਮਤ ਮਿਲਦੇ ਹਨ, ਜਿਵੇਂ :

(ੳ) ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਸੰਬੰਧੀ ਵੇਰਵੇ ਦਿੰਦੇ ਹੋਏ ਉਨ੍ਹਾਂ ਵੱਲੋਂ ਤਿਆਰ ਕਰਵਾਈ ਗਈ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬੀੜ ਵਿੱਚ ਦਰਜ ਹੋਈ 'ਭਗਤਾਂ ਦੀ ਬਾਣੀ' ਬਾਰੇ ਗਿਆਨੀ ਗਿਆਨ ਸਿੰਘ ਨੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ :

> "ਪ੍ਰਤੇਕ ਰਾਗ ਦੇ ਅੰਤ ਵਿੱਚ ਜੋ ਭਗਤਾਂ ਦੀ ਬਾਣੀ ਗੁਰੂ ਜੀ ਲਿਖਾਉਂਦੇ ਰਹੇ, ਇਸ ਬਾਰੇ ਦੋ ਮਤ ਹਨ; ਕੋਈ ਆਖਦੇ ਹਨ ਕਿ ਭਗਤ ਆਪ ਬੈਕੁੰਠ ਵਿਚੋਂ ਆ ਕੇ ਲਿਖਾਉਂਦੇ ਸੇ ਤੇ ਉਹਨਾਂ ਦਾ ਦਰਸ਼ਨ ਭੀ ਭਾਈ ਗੁਰਦਾਸ ਨੂੰ ਉਸ ਦੇ ਸੰਸੇ ਦੂਰ ਕਰਨ ਵਾਸਤੇ ਕਰਾਇਆ ਗਿਆ ਸੀ। ਕਈ ਆਖਦੇ ਹਨ ਕਿ ਭਗਤਾਂ ਦੀ ਬਾਣੀ ਜਿਹੜੀ ਗੁਰੂ ਜੀ ਨੂੰ ਪਸੰਦ ਆਈ ਉਹਨਾਂ ਦੀਆਂ ਪੋਥੀਆਂ ਤੋਂ ਲਿਖਾਈ ਹੈ। ਸੋ ਇਹ ਬਾਤ ਉਹਨਾਂ ਪੋਥੀਆਂ ਤੋਂ ਭੀ ਸਾਬਤ ਹੈ, ਜੋ ਗੁਰੂ ਜੀ ਮੋਹਨ ਪਾਸੋਂ ਲਿਆਏ ਸੇ, ਕਿਉਂਕਿ ਉਹਨਾ ਵਿੱਚ ਭੀ ਭਗਤ ਬਾਣੀ ਹੈ।"[4]

(ਅ) ਅੰਗ੍ਰੇਜ਼ ਇਤਿਹਾਸਕਾਰ ਐਮ.ਏ. ਮੈਕਾਲਿਫ਼ ਨੇ ਇਸ ਸੰਬੰਧ ਵਿੱਚ ਲਿਖਿਆ ਹੈ :

> "ਗੁਰੂ (ਅਰਜਨ ਸਾਹਿਬ) ਜੀ ਨੇ ਭਗਤ ਜੈ ਦੇਵ ਜੀ ਦੇ ਸਮੇਂ ਤੋਂ ਲੈ ਕੇ ਹਿੰਦੁਸਤਾਨ ਦੇ ਵੱਡੇ ਵੱਡੇ ਸੰਤਾਂ-ਭਗਤਾਂ ਦੇ ਉਪਾਸਕਾਂ, ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬੁਲਾਇਆ ਕਿ ਉਹ ਆ ਕੇ ਪਵਿਤ੍ਰ ਬੀੜ ਵਿੱਚ ਚੜ੍ਹਾਉਣ ਯੋਗ ਬਾਣੀ ਦੱਸਣ। ਉਹਨਾਂ ਨੇ ਆਪੋ ਆਪਣੇ ਮਤ ਦੀ ਬਾਣੀ ਨੂੰ ਪੜ੍ਹਿਆ ਅਤੇ ਅਜੇਹੀ ਬਾਣੀ, ਜਿਹੜੀ ਉਸ ਸਮੇਂ ਦੇ ਪ੍ਰਚਲਤ ਸੁਧਾਰ ਦੇ ਆਸ਼ੇ ਦੇ ਅਨੁਕੂਲ ਸੀ ਯਾ ਜੋ ਗੁਰੂ ਜੀ ਦੀ ਸਿੱਖਿਆ ਦੇ ਉੱਕੀ ਉਲਟ ਨਹੀਂ ਸੀ, ਪ੍ਰਵਾਣ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹਾਈ।"[5]

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਭਗਤ-ਬਾਣੀ ਇਕੱਤਰ ਕਰਨ ਦਾ ਕਾਰਜ ਖ਼ੁਦ ਗੁਰੂ ਨਾਨਕ ਦੇਵ ਜੀ ਵੱਲੋਂ ਹੋਇਆ ਦੱਸ ਕੇ ਇਤਿਹਾਸਕਾਰਾਂ ਦੇ ਉਪਰੋਕਤ ਦੋਵੇਂ ਮਤਾਂ ਦੀ ਨਿਖੇਧੀ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ :

"'ਤਵਾਰੀਖ਼ ਗੁਰੂ ਖ਼ਾਲਸਾ' ਤੇ ਮੈਕਾਲਿਫ਼ ਨੇ ਤਾਂ ਇਹੀ ਲਿਖਿਆ ਹੈ ਕਿ ਇਹ ਕੰਮ ਗੁਰੂ ਅਰਜਨ ਸਾਹਿਬ ਨੇ ਕੀਤਾ ਸੀ; ਪਰ ਗੁਰਬਾਣੀ ਦੀ ਅੰਦਰਲੀ ਗਵਾਹੀ ਇਸ ਖ਼ਿਆਲ ਨਾਲ ਮੇਲ ਨਹੀਂ ਖਾਂਦੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੋਇਆ ਕਰਦਾ ਹੈ ਤੇ ਇਤਿਹਾਸ-ਕਾਰਾਂ ਦੀ ਮੇਹਨਤ ਸਦਾ ਆਦਰ-ਸਤਕਾਰ ਦੀ ਹੱਕਦਾਰ ਹੁੰਦੀ ਹੈ। ਪਰ, ਇਹ ਗੱਲ ਭੀ ਅੱਖਾਂ ਤੋਂ ਉਹਲੇ ਨਹੀਂ ਕੀਤੀ ਜਾ ਸਕਦੀ ਕਿ ਸਿੱਖ ਧਰਮ ਦਾ ਅਸਲ ਕੇਂਦ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ; ਇਤਿਹਾਸ ਦੇ ਜਿਹੜੇ ਵਰਕੇ ਇਸ ਦੇ ਨਾਲ ਮੇਲ ਨਹੀਂ ਖਾਂਦੇ, ਉਹਨਾਂ ਨੂੰ ਗੁਰਬਾਣੀ ਦੀ ਗਵਾਹੀ ਦੇ ਟਾਕਰੇ ਤੇ ਬਰਾਬਰ ਦੀ ਥਾਂ ਨਹੀਂ ਦਿੱਤੀ ਜਾ ਸਕੇਗੀ।"[6]

ਇਨ੍ਹਾਂ ਦੋਵੇਂ ਇਤਿਹਾਸਕਾਰਾਂ ਵਾਂਗ ਹੀ ਅਜਿਹੀ ਇੱਕ ਭੁੱਲ ਇੱਕ ਹੋਰ ਵਿਦਵਾਨ ਨੇ ਕੀਤੀ ਹੈ, ਜਿਸ ਵੱਲ ਗਿਆਨੀ ਲਾਲ ਸਿੰਘ ਨੇ ਪਾਠਕਾਂ ਦਾ ਧਿਆਨ ਖਿੱਚਿਆ ਹੈ :

"ਪੰਡਿਤ ਤਾਰਾ ਸਿੰਘ ਜੀ ਨੇ ਸੰਮਤ 1939 ਬਿ: ਵਿੱਚ ਭਗਤ ਬਾਣੀ ਦੇ ਟੀਕੇ ਕਰਨ ਵੇਲੇ ਲਿਖਿਆ ਸੀ ਕਿ ਭਗਤ ਬਾਣੀ ਪੰਜਵੇਂ ਗੁਰੂ ਜੀ ਨੇ ਆਪ ਭਗਤਾਂ ਦੇ ਨਾਮ ਪਰ ਉਚਾਰੀ ਹੈ।"[7]

## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਦੁੱਤੀ ਦੇਣ

ਪ੍ਰੋਫ਼ੈਸਰ ਸਾਹਿਬ ਸਿੰਘ ਦਾ ਮਤ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਸਦਾ ਆਪ ਹੀ ਲਿਖ ਕੇ ਆਪਣੇ ਪਾਸ ਸਾਂਭ ਕੇ ਰੱਖਦੇ ਰਹੇ ਹਨ।[8] ਉਹ ਪਾਕਪਟਨ ਗਏ ਅਤੇ ਉਨ੍ਹਾਂ ਨੇ ਬਾਬਾ ਫ਼ਰੀਦ ਜੀ ਦੀ ਉਸ ਨਗਰ ਵਿੱਚ ਉਚਾਰੀ ਹੋਈ ਬਾਣੀ ਵੀ ਆਪ ਹੀ ਲਿਖ ਕੇ ਆਪਣੇ ਪਾਸ ਰੱਖ ਲਈ। ਜੋ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਕਪਟਨ ਵਿੱਚ ਉਚਾਰੀ, ਉਸ ਵਿੱਚ ਤੇ ਬਾਬਾ ਫ਼ਰੀਦ ਜੀ ਦੀ ਕੁਝ ਬਾਣੀ ਵਿੱਚ ਬੜੀ ਡੂੰਘੀ ਤੇ ਨੇੜੇ ਦੀ ਸਾਂਝ ਹੈ।[9] ਇਸੇ ਪ੍ਰਕਾਰ ਦੇ ਬਾਣੀਆਂ ਦੇ ਟਾਕਰੇ ਕਰਦੇ ਹੋਏ ਪ੍ਰੋਫ਼ੈਸਰ ਸਾਹਿਬ ਨੇ ਹੋਰ ਭਗਤਾਂ ਬਾਰੇ ਵੀ ਅਜਿਹੇ ਸਿੱਟੇ ਕੱਢੇ ਹਨ, ਜਿਵੇਂ :

(ੳ) 'ਗੂਜਰੀ ਰਾਗ' ਅਤੇ 'ਮਾਰੂ ਰਾਗ' ਵਿੱਚ ਸਤਿਗੁਰੂ ਨਾਨਕ ਦੇਵ ਜੀ ਦੇ ਭੀ ਦੋ ਸ਼ਬਦ ਹਨ। ਇਹਨਾਂ ਨੂੰ ਜੈ ਦੇਵ ਜੀ ਦੇ ਸ਼ਬਦਾਂ ਦੇ ਸਾਮ੍ਹਣੇ ਰੱਖ ਕੇ ਪੜ੍ਹੋ, ਐਸੀ ਸੋਹਣੀ ਸੁਆਦਲੀ ਸਾਂਝ ਮਿਲਦੀ ਹੈ, ਜਿਸ ਤੋਂ ਇਹ ਨਤੀਜਾ ਨਿਕਲ ਸਕਦਾ ਹੈ ਕਿ ਜੈ ਦੇਵ ਜੀ ਦੇ ਇਹ ਦੋਵੇਂ ਸ਼ਬਦ ਗੁਰੂ ਨਾਨਕ ਸਾਹਿਬ ਨੇ ਆਪ ਹੀ ਪਹਿਲੀ 'ਉਦਾਸੀ' ਸਮੇਂ ਜੈ ਦੇਵ ਦੀ ਜਨਮ-ਭੂਮੀ ਤੋਂ ਲਿਆਂਦੇ ਸਨ।[10]

(ਅ) ਸਤਿਗੁਰੂ ਨਾਨਕ ਦੇਵ ਜੀ ਨੇ...ਜਦੋਂ ਸੰਨ 1507 ਵਿੱਚ ਪਹਿਲੀ 'ਉਦਾਸੀ' ਸ਼ੁਰੂ ਕੀਤੀ ਤਾਂ ਪੂਰੇ ਅੱਠ ਸਾਲ ਵਿੱਚ ਸਾਰੇ ਹੀ ਭਾਰਤ ਦਾ ਚੱਕਰ ਲਾਇਆ; ਬੰਗਾਲ, ਆਸਾਮ ਤੇ ਮਦਰਾਸ ਵਿੱਚ ਵੀ ਗਏ, ਸੰਗਲਦ੍ਵੀਪ ਵਿੱਚ ਭੀ ਜਾ ਅੱਪੜੇ, ਵਾਪਸੀ ਤੇ ਬੰਬਈ ਸੂਬੇ ਵਿਚੋਂ ਦੀ ਲੰਘੇ। ਇਥੋਂ ਹੀ ਤਾਂ ਉਹਨਾਂ ਨੇ ਭਗਤ ਨਾਮਦੇਵ ਜੀ ਦੀ ਸਾਰੀ ਬਾਣੀ ਲਈ ਸੀ।[11] 'ਸੋਰਠਿ ਰਾਗ' ਵਿੱਚ ਦਰਜ ਭਗਤ ਨਾਮ ਦੇਵ ਦੇ ਸ਼ਬਦ "ਜਬ ਦੇਖਾ ਤਬ ਗਾਵਾ...ਜਨੁ ਨਾਮਾਂ ਸਹਜ ਸਮਾਨਿਆ ॥੪॥੧॥ [ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੬] ਦਾ ਟਾਕਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ "ਸੋਰਠਿ ਰਾਗ" ਵਿੱਚ ਅੰਕਿਤ "ਜਾ ਤਿਸੁ ਭਾਵਾ ਤਦ ਹੀ ਗਾਵਾ...ਜਾ ਆਪੇ ਮਿਲਿਆ ਸੋਈ ॥੪॥੧॥੧੨॥ [ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੯] ਨਾਲ ਕਰਦੇ ਹੋਏ ਉਹ ਲਿਖਦੇ ਹਨ :

"ਦੋਹਾਂ ਸ਼ਬਦਾਂ ਨੂੰ ਰਲਾ ਕੇ ਗਹੁ ਨਾਲ ਪੜ੍ਹੋ। ਇਨ੍ਹਾਂ ਵਿੱਚ ਕਈ ਸੁਆਦਲੀਆਂ ਸਾਂਝੀਆਂ ਗੱਲਾਂ ਮਿਲਦੀਆਂ ਹਨ। ਦੋਹਾਂ ਸ਼ਬਦਾਂ ਦੀ ਚਾਲ ਇੱਕੋ ਜਿਹੀ ਹੈ, ਬਹੁਤ ਸਾਰੇ ਲਫ਼ਜ਼ ਸਾਂਝੇ ਹਨ, ਖਿਆਲ ਭੀ ਦੋਹਾਂ ਸ਼ਬਦਾਂ ਵਿੱਚ ਇੱਕੋ ਹੀ ਹੈ। ਹਾਂ, ਜਿਨ੍ਹਾਂ ਖਿਆਲਾਂ ਨੂੰ ਭਗਤ ਨਾਮ ਦੇਵ ਜੀ ਨੇ ਡੂੰਘੇ ਗੂਝ ਲਫ਼ਜ਼ਾਂ ਰਾਹੀਂ ਬਿਆਨ ਕੀਤਾ ਸੀ, ਉਹਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਦਾ ਤੇ ਸੁਖੱਲੇ ਲਫ਼ਜ਼ਾਂ ਵਿੱਚ ਪਰਗਟ ਕਰ ਦਿੱਤਾ ਹੈ ; ਜਿਵੇਂ ਝਿਲਿਮਿਲਕਾਰੁ=ਚੰਚਲ ਮਤਿ; ਅਨਹਦ ਸ਼ਬਦ (ਨਾਮਦੇਵ)=ਗੁਰ ਸਾਖੀ ਕਾ ਉਜਿਆਰਾ; (=ਗੁਰੂ ਨਾਨਕ ਦੇਵ ਜੀ)[12] ... ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਭਗਤ ਜੀ ਦੇ ਸ਼ਬਦ ਨੂੰ ਚੰਗੀ ਤਰ੍ਹਾਂ ਸਪੱਸ਼ਟ ਕਰਨ ਲਈ ਲਿਖਿਆ ਹੈ...ਇਹ ਦੋਵੇਂ ਸਬੱਬ ਨਾਲ ਹੀ 'ਸੋਰਠਿ ਰਾਗ' ਵਿਚ ਦਰਜ ਨਹੀਂ ਹੋ ਗਏ, ਸਬੱਬ ਨਾਲ ਹੀ ਦੋਹਾਂ ਦੇ ਲਫ਼ਜ਼ ਤੇ ਖਿਆਲ ਆਪੋ ਵਿੱਚ ਹੀ ਨਹੀਂ ਮਿਲ ਗਏ।ਇਹ ਸਭ ਕੁਝ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਹੀ ਕੀਤਾ। ਭਗਤ ਜੀ ਦੀ ਸਾਰੀ ਬਾਣੀ ਸਤਿਗੁਰੂ ਜੀ ਨੇ ਆਪ ਹੀ ਲਿਆਂਦੀ ਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੀ।"[13]

## ਪੂਰਬਲੇ ਸਤਿਗੁਰਾਂ ਤੋਂ ਪੰਚਮ ਪਾਤਿਸ਼ਾਹ ਜੀ ਤਕ ਪਹੁੰਚ

ਸਤਿਗੁਰੂ ਨਾਨਕ ਦੇਵ ਜੀ ਆਪਣੀ ਉਚਾਰੀ ਹੋਈ ਬਾਣੀ ਨੂੰ ਖ਼ੁਦ ਹੀ ਲਿਖ ਕੇ ਸਾਂਭਦੇ ਰਹੇ। ਉਦਾਸੀਆਂ ਦੌਰਾਨ ਪ੍ਰਾਪਤ ਹੋਈ ਭਗਤਾਂ ਦੀ ਬਾਣੀ ਨੂੰ ਵੀ ਉਨ੍ਹਾਂ ਨੇ ਉਵੇਂ ਜਿਵੇਂ ਆਪਣੇ ਕੋਲ ਸੁਰੱਖਿਅਤ ਰੱਖਿਆ। ਗੁਰੂ ਗੱਦੀ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ ਗਈ ਤਾਂ ਇਹ ਸਾਰੀ ਬਾਣੀ ਵੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਹਵਾਲੇ ਕਰ ਦਿੱਤੀ। ਗੁਰੂ ਅੰਗਦ ਦੇਵ ਜੀ ਦੇ ਉਚਾਰੇ ਹੋਏ ਬਹੁਤ ਸਾਰੇ ਸਲੋਕਾਂ ਵਿੱਚ ਵਿਚਾਰਿਕ ਅਤੇ ਸ਼ਾਬਦਿਕ ਸਾਂਝ ਦੇ ਦਰਸ਼ਨ ਹੁੰਦੇ ਹਨ, ਜਿਵੇਂ :

(ੳ) ਪ੍ਰਥਮ ਪਾਤਿਸ਼ਾਹ ਜੀ ਦੀ ਵਾਰ

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥
ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥[14]

(ਆਸਾ ਦੀ ਵਾਰ, ਮਹਲਾ ੨, ਪਉੜੀ ੨੨)

(ਅ) ਦੂਜੇ ਪਾਤਿਸ਼ਾਹ ਜੀ ਦੇ ਸਲੋਕ

ਚਾਕਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥[15]
× × × ×
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥[16]

(ਆਸਾ ਦੀ ਵਾਰ, ਮਹਲਾ ੧, ਪਉੜੀ ੨੨; ਸਲੋਕ ਮ. ੨)

ਅਕਾਲ ਪੁਰਖ ਦੇ ਹੁਕਮ ਨੂੰ ਮੰਨ ਕੇ ਨਿਮਰਤਾ ਪੂਰਬਕ ਜ਼ਿੰਦਗੀ ਗੁਜ਼ਾਰਨ ਵਾਲੇ ਨੂੰ ਜੋ ਸਨਮਾਨ ਮਿਲਦਾ ਹੈ, ਉਸ ਵੱਲ ਸੰਕੇਤ ਕਰਨ ਵਾਲੀ ਭਾਵਨਾ ਦੇ ਨਾਲ ਹੀ ਉਪਰੋਕਤ ਦੋਵੇਂ ਹਵਾਲਿਆਂ ਦੀਆਂ ਪਹਿਲੀਆਂ ਅਤੇ ਆਖ਼ਰੀ ਤੁਕਾਂ ਦੀ ਸ਼ਬਦਾਵਲੀ ਵਿੱਚ ਕਾਫ਼ੀ ਇੱਕਸਾਰਤਾ ਵਿਖਾਈ ਦਿੰਦੀ ਹੈ।

'ਸੱਤਾ ਬਲਵੰਡ ਕੀ ਵਾਰ' ਤੋਂ ਇਹ ਸੰਕੇਤ ਮਿਲਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਦੀ ਬਾਣੀ ਨੂੰ ਸੰਭਾਲਿਆ ਅਤੇ ਉਸ ਦਾ ਪ੍ਰਚਾਰ ਪ੍ਰਸਾਰ ਕੀਤਾ। ਇਸ ਵਾਰ ਦੀਆਂ ਹੇਠਲੀਆਂ ਤੁਕਾਂ ਇਸ ਮੰਤਵ ਦੇ ਵਿਸ਼ਲੇਸ਼ਣ ਲਈ ਪੇਸ਼ ਹਨ:

ਸਤਿਗੁਰ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥
ਗੁਰ ਅੰਗਦ ਕੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥
× × ×
ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥
× × ×

ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥
ਪਏ ਕਬੂਲ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥[17]

ਜੇ ਇਸ ਦਾ ਅਰਥ ਕਰੀਏ ਤਾਂ ਇਹ ਬਣਦਾ ਹੈ:

ਗੁਰੂ ਅੰਗਦ ਦੇਵ ਜੀ ਆਪਣੇ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਦੀ ਆਖੀ ਹੋਈ ਹਰੇਕ ਗੱਲ ਨੂੰ ਸੋਚ ਸਮਝ ਕੇ ਤੁਰੰਤ (=ਦਰਹਾਲੀ) ਪੂਰੀ ਕਰਦੇ ਸਨ। ਇਸੇ ਕਾਰਨ ਸ੍ਰੀ ਗੁਰੂ ਅੰਗਦ ਦੇਵ ਦੀ ਮਹਿਮਾ ਵਧੀ (=ਦੋਹੀ ਫਿਰੀ), ਜਿਸ ਨੂੰ ਪਰਮਾਤਮਾ ਨੇ ਹੋਰ ਪੱਕਾ ਕਰ ਦਿੱਤਾ। ਗੁਰੂ ਨਾਨਕ ਦੇਵ ਦੇ ਦਰ ਤੇ ਨਾਮ (ਰੂਪੀ) ਸੱਚੀ ਬਾਣੀ ਪ੍ਰਾਪਤ ਕਰਨ ਪਿੱਛੋਂ ਉਸੇ ਨੂੰ ਆਪਣੇ ਉਪਦੇਸ਼ਾਂ ਵਿੱਚ ਵਰਤ ਕੇ ਗੁਰੂ ਅੰਗਦ ਦੇਵ ਨੇ ਨਾਮਣਾ (ਲਾਲੀ) ਖੱਟਿਆ। ਨਾਮ ਦੀ ਇਹ ਅਤੁੱਟ ਲੰਗਰ ਰੂਪੀ ਦੌਲਤ ਇੰਞ ਵੰਡੀ ਜਿਵੇਂ ਘੀ ਨਾਲ ਭਰੀ ਹੋਈ ਅੰਮ੍ਰਿਤ ਵਰਗੇ ਸੁਆਦ ਵਾਲੀ ਖੀਰ (ਰਸ ਅੰਮ੍ਰਿਤੁ ਖੀਰਿ) ਹੋਵੇ। ਇਸ ਕਾਰਨ ਗੁਰਮਤਿ ਪ੍ਰੇਮੀਆਂ ਦੀ ਖੁਸ਼ੀ ਦੀ ਹੱਦ ਨਾ ਰਹੀ (=ਮੁਖ ਉਜਲੇ) ਅਤੇ ਮਨਮੁਖਾਂ ਦੇ ਮੂੰਹ ਉਦਾਸ ਹੋ ਗਏ (=ਮਨਮੁਖ ਥੀਏ ਪਰਾਲੀ)। ਆਪਣੇ ਗੁਰੂ-ਰੂਪ ਸੁਆਮੀ ਕੋਲੋਂ (=ਖਸੰਮ ਨਾਲ) ਗੁਰੂ ਅੰਗਦ ਦੇਵ ਨੂੰ ਪੂਰੀ ਮਾਨਤਾ ਮਿਲੀ, ਜਿਨ੍ਹਾਂ ਨੇ ਦਲੇਰੀ ਨਾਲ ਇਹ ਮਿਹਨਤ ਕੀਤੀ। ਮਿਹਨਤ ਵਾਲਾ ਇਹ ਕਾਰਜ ਸੀ ਬਾਣੀ ਨੂੰ ਸੰਭਾਲਣ ਦਾ, ਜਿਸ ਨੂੰ ਮਾਤਾ ਖੀਵੀ ਦੇ ਪਤੀ ਨੇ ਕੀਤਾ। ਭਾਈ ਕਾਨ੍ਹ ਸਿੰਘ ਨੇ "ਗੋਇ" ਦਾ ਅਰਥ ਇਸ ਪ੍ਰਕਾਰ ਦਿੱਤਾ ਹੈ :

"ਗੋਇ (ਸੰਗਯਾ): 1. ਗੋ (ਬਾਣੀ); (2) ਗੋ (ਪ੍ਰਿਥਿਵੀ)...ਤੁਧੁ ਆਪੇ ਗੋਇ ਉਠਾਲੀਆ (ਸ੍ਰੀ ਰਾਗ ਮ:੫); ਜਿਸ ਨੇ ਸਾਰੀ ਪ੍ਰਿਥਿਵੀ ਉਠਾਈ ਹੋਈ ਹੈ, ਅਰਥਾਤ ਸਾਰੇ ਵਿਸ਼ਵ ਦਾ ਭਾਰ ਆਪਣੇ ਪੁਰ ਲਿਆ ਹੋਇਆ ਹੈ।"[18]

'ਵਿਸ਼ਵ ਦਾ ਭਾਰ ਚੁੱਕਣਾ' ਇੱਕ ਮੁਹਾਵਰਾ ਹੈ, ਜਿਸ ਦਾ ਅਰਥ ਹੈ ਸੱਚੇ ਮਨ ਨਾਲ ਜ਼ਿੰਮੇਵਾਰੀ ਨਿਭਾਉਣੀ। ਗੁਰੂ ਨਾਨਕ ਦੇਵ ਜੀ ਨੇ ਦੇਸ਼-ਵਿਦੇਸ਼ (ਵਿਸ਼ਵ) ਵਿੱਚ ਘੁੰਮ ਕੇ ਭਗਤਾਂ ਦੀ ਬਾਣੀ ਦਾ ਸੰਗ੍ਰਹਿ ਕੀਤਾ ਸੀ। ਸਤਿਗੁਰਾਂ ਦੀ ਨਿਜੀ ਬਾਣੀ ਅਤੇ ਵਿਸ਼ਵ ਵਿੱਚ ਪੱਸਰੀ (ਉੱਘੀ) ਭਗਤ ਬਾਣੀ ਨੂੰ ਗੁਰੂ ਅੰਗਦ ਦੇਵ ਜੀ ਨੇ ਸਾਂਭਣ ਦਾ ਕਾਰਜ ਪੂਰੀ ਯੋਗਤਾ ਨਾਲ ਨਿਭਾਇਆ–ਸਾਡੀ ਦ੍ਰਿਸ਼ਟੀ ਵਿੱਚ ਇਹੋ ਸੰਕੇਤ ਇਸ ਟੂਕ ਵਿੱਚੋਂ ਮਿਲਦਾ ਹੈ।[19]

ਗੁਰੂ ਗੱਦੀ ਸਮੇਤ ਗੁਰਬਾਣੀ ਅਤੇ ਭਗਤ-ਬਾਣੀ ਦੇ ਹਸਤਾਂਤਰਨ ਦਾ ਸਿਲਸਿਲਾ ਅਗਾਂਹ ਟੁਰਿਆ। ਗੁਰੂ ਨਾਨਕ ਦੇਵ ਜੀ ਨੇ 'ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ ਅਤੇ ਪ੍ਰਭਾਤੀ ਰਾਗਾਂ ਦੀ ਵਰਤੋਂ ਕੀਤੀ ਸੀ। ਇਨ੍ਹਾਂ 19 ਰਾਗਾਂ ਵਿੱਚੋਂ 'ਰਾਗ ਤਿਲੰਗ' ਅਤੇ 'ਰਾਗ ਤੁਖਾਰੀ'ਨੂੰ ਛੱਡ ਕੇ ਬਾਕੀ 17 ਰਾਗਾਂ ਵਿੱਚੋਂ ਤੀਜੇ ਪਾਤਿਸ਼ਾਹ ਜੀ ਦੀ ਬਾਣੀ ਉਪਲਬਧ ਹੁੰਦੀ ਹੈ। ਪੱਟੀ (ਰਾਗ ਆਸਾ); ਅਲਾਹਣੀਆਂ (ਰਾਗ ਵਡਹੰਸ); ਸੋਲਹੇ (ਰਾਗ ਮਾਰੂ); ਥਿਤਾਂ ਤੇ ਵਾਰ (ਰਾਗ ਬਿਲਾਵਲ) ਆਦਿ ਵਿੱਚ ਵੀ ਗੁਰੂ ਨਾਨਕ ਦੇਵ ਜੀ ਵਾਂਗ ਗੁਰੂ ਅਮਰ ਦਾਸ ਜੀ ਦੀਆਂ ਰਚਨਾਵਾਂ ਵਿਦੱਮਾਨ ਹਨ।

ਗੁਰੂ ਨਾਨਕ ਦੇਵ ਜੀ ਵੱਲੋਂ ਸਾਂਭੀ ਹੋਈ ਭਗਤਾਂ ਦੀ ਬਾਣੀ ਵੀ ਤੀਜੇ ਪਾਤਿਸ਼ਾਹ ਕੋਲ ਪਰੰਪਰਾਗਤ ਰੂਪ ਵਿੱਚ ਪਹੁੰਚੀ। ਇਸੇ ਕਾਰਨ ਉਹ ਭਗਤਾਂ ਦੇ ਨਾਂਵਾਂ ਤੋਂ ਜਾਣੂੰ ਸਨ, ਜਿਸ ਦਾ ਪ੍ਰਮਾਣ ਹੇਠ ਦਿੱਤੀ ਟੂਕ ਤੋਂ ਮਿਲਦਾ ਹੈ :

ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿਨਰ ਤਿਨਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥
ਸਤਿਗੁਰ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥
ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥[20]

(ਸਿਰੀ ਰਾਗ ਮ:੩, ਅਸ਼ਟਪਦੀ)

"ਨਾਮਾ ਛੀਬਾ" ਮਰਾਠੀ ਸੰਤ ਨਾਮਦੇਵ ਵੱਲ ਸੰਕੇਤ ਕਰਦਾ ਹੈ। ਭਗਤ ਨਾਮਦੇਵ ਜੀ ਨੇ ਹਰਨਾਖਸ ਦੈਂਤ ਦੇ ਪੁੱਤਰ ਪ੍ਰਹਿਲਾਦ ਜੀ ਦੀ ਮਹਿਮਾ ਬਾਰੇ ਇੱਕ ਸ਼ਬਦ ਉਚਾਰਿਆ ਸੀ ਜੋ ਕਿ ਪ੍ਰਥਮ ਪਾਤਿਸ਼ਾਹ ਜੀ ਰਾਹੀਂ ਤੀਜੇ ਪਾਤਿਸ਼ਾਹ ਜੀ ਨੂੰ ਪ੍ਰਾਪਤ ਹੋਇਆ ਸੀ। ਉਪਰੋਕਤ ਚੌਥੀ ਤੁਕ ਵਿੱਚ ਵਰਤਿਆ 'ਦੈਤ ਪੁਤੁ' ਇਹੋ ਪ੍ਰਹਿਲਾਦ ਭਗਤ ਹੈ, ਜਿਸ ਦੀ ਚਰਚਾ ਭਗਤ ਨਾਮਦੇਵ ਜੀ ਨੇ ਇਸ ਪ੍ਰਕਾਰ ਕੀਤੀ ਹੈ :

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥
ਰਾਮ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥
ਰਾਮ ਨਾਮਾ ਜਪਿਬੋ ਕਰੈ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮ ਮਾਇਆ ਫੇਰੀ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥੫॥੩॥੯॥[21]

(ਭੈਰਉ ਨਾਮਦੇਉ)

ਤੀਜੇ ਸਤਿਗੁਰਾਂ ਦੇ ਅਜਿਹੇ ਇੱਕ ਪਦ ਵੱਲ ਧਿਆਨ ਦਿਓ:

ਮੇਰੀ ਪਟੀਆ ਲਿਖਹੁ ਹਰਿ ਗੋਬਿੰਦ ਗੋਪਾਲਾ ॥
ਦੂਜੈ ਭਾਇ ਫਾਥੇ ਜਮ ਜਾਲਾ ॥
ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥
ਹਰਿ ਸੁਖ ਦਾਤਾ ਮੇਰੈ ਨਾਲਾ ॥੧॥
ਗੁਰ ਉਪਦੇਸਿ ਪ੍ਰਹਿਲਾਦੁ, ਹਰਿ ਉਚਰੈ ॥ ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ਰਹਾਉ॥

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥ ਪੁਤ੍ਰ ਰਾਮ ਨਾਮੁ ਨ ਛੋਡਹੁ ਜੀਉ ਲੇਹੁ ਉਬਾਰੇ ॥
ਪ੍ਰਹਿਲਾਦ ਕਹੈ ਸੁਨਹੁ ਮੇਰੀ ਮਾਇ ॥ ਰਾਮਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥
ਸੰਡਾ ਮਰਕਾ ਸਭਿ ਜਾਇ ਪੁਕਾਰੇ ॥ ਪ੍ਰਹਿਲਾਦ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥
ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥ ਪ੍ਰਹਿਲਾਦੁ ਕਾ ਰਾਖਾ ਹੋਇ ਰਘੁਰਾਇਆ ॥੩॥
ਹੱਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥ ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ਹ ਉਪਾੜਿ ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ ॥੪॥
ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥ ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ ॥
ਗੁਰਕੈ ਸਬਦਿ ਹਉਮੈ ਬਿਖੁ ਮਾਰੇ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥[22]

(ਭੈਰਉ ਮਹਲਾ ੩, ਚਉਪਦੇ ਘਰੁ ੧)

ਪ੍ਰਹਿਲਾਦ ਇੱਕ ਉੱਘਾ ਭਗਤ ਹੈ। ਉਸ ਨੇ ਆਪਣੀ ਪਾਠਸ਼ਾਲਾ (ਸਕੂਲ) ਦੇ ਅਧਿਆਪਕ ਨੂੰ ਵੀ ਕਿਤਾਬੀ ਗਿਆਨ ਦੇਣ ਦੀ ਬਜਾਏ 'ਨਾਮ-ਭਗਤੀ' ਸਿਖਾਉਣ ਲਈ ਪ੍ਰੇਰਿਆ। ਦੈਂਤ ਪਿਤਾ ਦੇ ਰੋਹ ਤੋਂ ਬਚਾਉਣ ਲਈ ਮਾਂ ਨੇ ਵੀ ਆਪਣੇ ਲਾਡਲੇ ਪੁੱਤਰ ਨੂੰ ਆਪਣੀ ਜ਼ਿੱਦ ਤੋਂ ਬਾਜ਼ ਆਉਣ ਲਈ ਟੁੰਬਿਆ। ਭਗਤ ਨਾਮ ਦੇਵ ਦੇ ਪਦ ਵਿੱਚ ਇਨ੍ਹਾਂ ਮਨੋਵਿਗਿਆਨਿਕ ਸਥਿਤੀਆਂ ਦੀ ਘਾਟ ਸੀ, ਜਿਸ ਨੂੰ ਗੁਰੂ ਅਮਰਦਾਸ ਜੀ ਨੇ ਪੂਰਾ ਹੀ ਨਹੀਂ ਕੀਤਾ; ਸਗੋਂ ਉਸ ਨੂੰ ਬਿਆਨ ਕਰਦਿਆਂ ਪਰਿਆਇਵਾਚੀ ਸ਼ਬਦਾਂ (Synonyms) ਅਤੇ ਢੁੱਕਵੇਂ ਮੁਹਾਵਰਿਆਂ ਨਾਲ ਵੀ ਸ਼ਿੰਗਾਰਿਆ। 'ਫਾਥੇ ਜਮ ਜਾਲਾ' (ਜਮ ਰਾਜ ਦਾ ਮਜ਼ਬੂਤ ਫੰਦਾ); 'ਜੀਉ ਲੇਹੁ ਉਬਾਰੇ' ਅਤੇ 'ਤੁਝੁ ਲਏ ਉਬਾਰਿ' (ਮੁਸੀਬਤ ਤੋਂ ਛੁਟਕਾਰਾ ਪਾਉਣਾ); 'ਇਕੀਹ ਕੁਲ ਉਧਾਰੇ'(ਅਗਲੀਆਂ ਪਿਛਲੀਆਂ ਪੀੜ੍ਹੀਆਂ ਦਾ ਛੁਟਕਾਰਾ); 'ਕਾਰਜ ਸਵਾਰੇ' (ਇੱਛਾ ਪੂਰੀ ਕਰਨੀ) ਜਿਹੇ ਮੁਹਾਵਰੇ ਗੁਰੂ ਸਾਹਿਬ ਦੀ 'ਪ੍ਰਸਾਦ ਗੁਣ ਭਰਪੂਰ ਸ਼ੈਲੀ' ਦਾ ਪ੍ਰਮਾਣ ਹਨ। 'ਅਹੰਕਾਰ' ਸੰਸਕ੍ਰਿਤ ਸ਼ਬਦ ਹੈ, ਉਸ ਦਾ ਪੰਜਾਬੀ ਪ੍ਰਥਾਇ (Synonym) "ਹਉਮੈ" ਹੈ। ਨਾਮ-ਸਿਮਰਨ ਦੀ ਦ੍ਰਿਸ਼ਟੀ ਤੋਂ ਭਾਰਤ ਦੇ ਭਗਤਾਂ ਵਿੱਚ ਪ੍ਰਚੱਲਤ 'ਰਾਮ' ਸ਼ਬਦ ਦਾ ਪ੍ਰਥਾਇ 'ਰਘੁਰਾਇਆ' ਗੁਰੂ ਸਾਹਿਬ ਦੇ ਬਹੁ-ਭਾਸ਼ੀ ਗਿਆਨ ਦਾ ਬੋਧਕ ਹੈ। ਮਹਾਰਾਸ਼ਟਰ ਦੇ ਜੰਮ-ਪਲ ਭਗਤ ਨਾਮ ਦੇਵ ਜੀ ਅਜਿਹੀ ਸ਼ਬਦ ਵੰਨਗੀ ਤੋਂ ਵਾਂਝੇ ਸਨ। ਪਰ "ਸੋਰਠਿ ਰਾਗ" ਵਿੱਚ ਭਗਤ ਪ੍ਰਹਿਲਾਦ ਦੀ ਮਹਿਮਾ ਨਾਲ ਸੰਬੰਧਤ ਇੱਕੋ ਜਿਹੇ ਸ਼ਬਦ ਤੋਂ ਇਹੋ ਆਖਿਆ ਜਾ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਕੋਲ 'ਨਾਮਦੇਵ-ਬਾਣੀ' ਸਾਂਭੀ ਹੋਈ ਸੀ। ਇਸ ਬਾਰੇ ਪ੍ਰੋ. ਸਾਹਿਬ ਸਿੰਘ ਦਾ ਕਥਨ ਹੈ:

"ਇੱਕ ਗੱਲ ਬਿਲਕੁਲ ਪਰਤੱਖ ਹੈ ਕਿ ਨਾਮਦੇਵ ਜੀ ਦਾ ਇਹ ਸ਼ਬਦ ਗੁਰੂ ਅਮਰ ਦਾਸ ਜੀ ਦੇ ਸਾਹਮਣੇ ਮੌਜੂਦ ਹੈ। ਇਹ ਖਿਆਲ ਉੱਕਾ ਹੀ ਗਲਤ ਹੈ ਕਿ ਭਗਤਾਂ ਦੇ ਸ਼ਬਦ ਗੁਰੂ ਅਰਜਨ ਸਾਹਿਬ ਨੇ ਇਕੱਠੇ ਕੀਤੇ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਸਾਰੇ ਭਾਰਤ ਵਿੱਚ ਚੱਕਰ ਲਾ ਕੇ ਭਗਤਾਂ ਦੀ ਬਾਣੀ ਇਕੱਠੀ ਕੀਤੀ ਸੀ। ਨਾਮਦੇਵ ਜੀ ਦੀ ਬਾਣੀ ਭੀ ਸਾਹਿਬ ਗੁਰੂ ਨਾਨਕ ਦੇਵ ਜੀ ਨੇ ਹੀ ਲਿਆਂਦੀ ਸੀ, ਤਾਂਹੀਏਂ ਗੁਰੂ ਅਮਰਦਾਸ ਜੀ ਨੂੰ ਆਪਣਾ (ਉਪਰੋਕਤ) ਸ਼ਬਦ ਉਚਾਰਨ ਦਾ ਮੌਕਾ ਮਿਲਿਆ।"[23]

ਸੰਤ ਮਹਾਤਮਾ ਆਪਣੇ ਮਤ ਦਾ ਪ੍ਰਚਾਰ ਕਰਦੇ ਹੋਏ ਥਾਂਉਂ-ਥਾਂਉਂ ਦੀਆਂ ਬੋਲੀਆਂ ਦੇ

ਸ਼ਬਦ ਸਹਿਜ-ਸੁਭਾਇ ਸਿੱਖ ਲੈਂਦੇ ਹਨ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇੱਕ ਤੁੱਕ ਵਿੱਚ 'ਆਈ ਹੈ' ਲਈ 'ਆਈਲੇ' ਸ਼ਬਦ ਵਿਚ ਕੁਝ ਮਰਾਠੀ ਝਲਕਾਰਾ ਮਾਰਦਾ ਹੈ, ਜਿਵੇਂ:

"ਰੁਤਿ ਆਈਲੇ ਸਰਸ ਬਸੰਤ ਮਾਹਿ ॥ [ਰਾਗ ਬਸੰਤ ਮ:੧ ਘਰ ੨ ਬਸੰਤ ਚਉਪਦੇ ਦੁਤੁਕੇ"]

**ਭਗਤ ਨਾਮਦੇਵ ਦੀ ਬਾਣੀ ਦੀ ਇਹ ਤੂਕ ਤੁਲਨਾ ਲਈ ਪੇਸ਼ ਹੈ :**

ਪਾਖੰਤਨ ਬਾਜ ਬਜਾਈਲਾ॥ ਗਰੁੜ ਚੜੇ ਗੋਬਿੰਦ ਆਇਲਾ ॥੧੫॥[25]

(ਭੈਰਉ ਨਾਮਦੇਉ ਜੀ,ਘਰੁ ੨)

ਇਹ ਉਦਾਹਰਨ ਵੀ ਪ੍ਰੋਫੈਸਰ ਸਾਹਿਬ ਸਿੰਘ ਦੇ ਵਿਚਾਰ ਦੀ ਪੁਸ਼ਟੀ ਕਰਦਾ ਹੈ। ਇਸ ਪ੍ਰਕਾਰ ਇਹ ਨਿਸ਼ਚੇ ਪੂਰਬਕ ਆਖਿਆ ਜਾ ਸਕਦਾ ਹੈ ਕਿ ਗੁਰੂ ਅਮਰ ਦਾਸ ਕੋਲ ਸਾਂਭੀ ਹੋਈ ਅਤੇ ਆਪਣੀ ਉਚਾਰੀ ਹੋਈ ਬਾਣੀ ਗੁਰੂ ਰਾਮ ਦਾਸ ਜੀ ਕੋਲ ਪੁੱਜੀ। ਚੌਥੇ ਗੁਰੂ ਸਾਹਿਬ ਨੇ ਆਪਣੀ ਬਾਣੀ ਸਮੇਤ ਉਹ ਸਾਰੀ ਸਮੱਗਰੀ, ਸ੍ਰੀ ਅਰਜਨ ਦੇਵ ਨੂੰ ਗੁਰੂ ਪਦਵੀ ਪ੍ਰਦਾਨ ਕਰਦਿਆਂ, ਉਨ੍ਹਾਂ ਦੇ ਹਵਾਲੇ ਕਰ ਦਿੱਤੀ। ਇਸ ਬਖ਼ਸ਼ਿਸ਼ ਦਾ ਵਰਣਨ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੇ ਸ਼ਬਦ ਵਿੱਚ ਕੀਤਾ ਹੈ:

ਹਮ ਧਨਵੰਤ ਭਾਗਠ ਸਚ ਨਾਇ॥ ਹਰਿਗੁਣ ਗਾਵਹ ਸਹਿਜ ਸੁਭਾਇ ॥੧॥ਰਹਾਉ॥
ਪੀਉ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ ॥੨॥[26]

(ਗਉੜੀ ਗੁਆਰੇਰੀ ਮਹਲਾ ੫)

ਭਗਤ ਨਾਮਦੇਵ ਮਹਾਰਾਸ਼ਟਰ ਦੇ 'ਵਾਰਕਰੀ ਸੰਪ੍ਰਦਾਇ' ਦੇ ਪ੍ਰਮੁੱਖ ਸੰਤਾਂ ਵਿੱਚੋਂ ਸਨ।[27] ਗਿਆਨੀ ਲਾਲ ਸਿੰਘ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ 'ਦੱਖਣ ਦਿਸ਼ਾ ਰਟਨ' (ਦੱਖਣ ਭਾਰਤ ਦੀ ਯਾਤਰਾ) ਵੇਲੇ 'ਪੁੰਡਰ ਪੁਰ'[28] ਵੀ ਗਏ ਸਨ [29]। ਪੰਢਰ ਪੁਰ (ਜ਼ਿਲ੍ਹਾ ਸ਼ੋਲਾਪੁਰ) ਵਿਖੇ 'ਭਗਵਾਨ ਵਿੱਠਲ' ਦਾ ਪ੍ਰਸਿੱਧ ਮੰਦਿਰ ਹੈ। ਇਸੇ "ਵਿੱਠਲ" ਦਾ ਨਾਂ ਨਾਮਦੇਵ ਦੀ ਬਾਣੀ ਵਿੱਚ 'ਬੀਠਲ', 'ਬੀਠੁਲਾ' ਅਤੇ 'ਬੀਠਲੋ' ਦੇ ਰੂਪ ਵਿੱਚ ਵਰਤਿਆ ਗਿਆ ਹੈ। 'ਵਾਰਕਰੀ ਸੰਪ੍ਰਦਾਇ' ਦਾ ਇਸ਼ਟ ਦੇਵ 'ਵਿੱਠਲ'ਹੈ ਅਤੇ ਇਸੇ ਕਾਰਨ ਹਰੇਕ ਵਾਰਕਰੀ ਲਈ ਸਾਲ ਵਿੱਚ ਘੱਟੋ ਘੱਟ ਦੋ ਵਾਰੀ ਪੰਢਰ ਪੁਰ ਦੀ ਯਾਤਰਾ ਕਰਨੀ ਜ਼ਰੂਰੀ ਸਮਝੀ ਜਾਂਦੀ ਹੈ। ਭਗਤ ਨਾਮਦੇਵ ਨੇ ਆਪਣੇ ਜੀਵਨ ਦਾ ਲੰਮਾ ਸਮਾਂ ਉਥੇ ਗੁਜ਼ਾਰਿਆ ਸੀ [30]। ਇਸ ਲਈ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਪੰਢਰ ਪੁਰ ਦੇ "ਨਗਰ ਜਨਾਂ (ਨਾਗਰਿਕਾਂ) ਨੂੰ ਬ੍ਰਹਮ ਗਯਾਨ" [31] ਦੇਣ ਵਾਸਤੇ ਉਸ ਨਗਰ ਵਿੱਚ ਪਧਾਰੇ ਹੋਣ ਅਤੇ ਉਥੋਂ ਹੀ ਉਨ੍ਹਾਂ ਨੂੰ ਭਗਤ ਨਾਮਦੇਵ ਦੀ ਹੀ ਨਹੀਂ, ਸਗੋਂ ਭਗਤ ਤ੍ਰਿਲੋਚਨ, ਭਗਤ ਸੈਣ ਅਤੇ ਭਗਤ ਪਰਮਾਨੰਦ ਦੀ ਬਾਣੀ ਵੀ ਪ੍ਰਾਪਤ ਹੋ ਗਈ ਹੋਵੇ। ਗੁਰਬਾਣੀ ਅਤੇ ਭਗਤ ਬਾਣੀ ਨੂੰ ਸੰਭਾਲਣ ਦਾ ਜੋ ਸਿਲਸਿਲਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਇਆ, ਉਸੇ ਪਰੰਪਰਾ ਨੂੰ ਸਿਲਸਿਲੇਵਾਰ ਨਿਭਾਉਂਦੇ ਹੋਏ ਪੰਚਮ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਵਿੱਚ 'ਪੋਥੀ ਸਾਹਿਬ'[ਆਦਿ ਗ੍ਰੰਥ] ਦੇ ਰੂਪ ਵਿੱਚ ਗੁਰਮਤਿ ਪ੍ਰੇਮੀਆਂ ਲਈ ਭੇਟਾ ਕੀਤਾ।

**ਪੈਰ-ਟਿੱਪਣੀਆਂ**

1. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼* ਪੰਨਾ 327।

2-3. ਗਿਆਨੀ ਲਾਲ ਸਿੰਘ (ਸੰਗਰੂਰ) : *ਗੁਰਮਤਿ ਮਾਰਤੰਡ*, ਪੰਨਾ 828।

4. ਗਿਆਨੀ ਗਿਆਨ ਸਿੰਘ : *ਤਵਾਰੀਖ* ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ 395।

5. M.A. Macauliffe ; *Sikh Religion,* Vol. III, Page 60-61.

6. ਪ੍ਰੋ. ਸਾਹਿਬ ਸਿੰਘ : *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਤੀਜੀ ਪੋਥੀ, ਪੰਨਾ 845।

7. ਗਿਆਨੀ ਲਾਲ ਸਿੰਘ (ਸੰਗਰੂਰ) : *ਗੁਰਮਤਿ ਮਾਰਤੰਡ*, ਪੰਨਾ 728।

8-9. ਪ੍ਰੋ. ਸਾਹਿਬ ਸਿੰਘ : *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਤੀਜੀ ਪੋਥੀ, ਪੰਨਾ 845।

10. ਉਪਰੋਕਤ, ਤੀਜੀ ਪੋਥੀ, ਪੰਨਾ 872।

11. ਉਪਰੋਕਤ, ਪੰਜਵੀਂ ਪੋਥੀ, ਪੰਨਾ 695।

12. ਉਪਰੋਕਤ, ਪੰਜਵੀਂ ਪੋਥੀ, ਪੰਨਾ 699।

13. ਉਪਰੋਕਤ, ਪੰਜਵੀਂ ਪੋਥੀ, ਪੰਨਾ 700।

14-16. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 474।

17. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 967।

18. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼*, ਪੰਨਾ 319।

19. ਨਵਰਤਨ ਕਪੂਰ : *ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ*, ਪੰਨਾ 13-14।

20. ਸ੍ਰੀ ਗੁਰੂ ਗ੍ਰੰਥ ਸਾਹਿਬ, ਉਪਰੋਕਤ, ਪੰਨਾ 67।

21. ਉਪਰੋਕਤ, ਪੰਨਾ 1165।

22. ਉਪਰੋਕਤ, ਪੰਨਾ 1133।

23. (ਕ) ਪ੍ਰੋਫੈਸਰ ਸਾਹਿਬ ਸਿੰਘ : *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੰਜਵੀਂ ਪੋਥੀ, ਪੰਨਾ 703।

(ਖ) ਨਵਰਤਨ ਕਪੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਾਸ਼ਾਈ ਸੁਮੇਲ, ਪੰਨਾ 6 (7-8 ਜਨਵਰੀ, 2004 ਨੂੰ 20 ਵੀਂ ਅੰਤਰ ਰਾਸ਼ਟਰੀ ਪੰਜਾਬੀ ਵਿਕਾਸ ਕਾਨਫ੍ਰੰਸ ਵੇਲੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਪੇਸ਼ ਕੀਤਾ ਖੋਜ ਪੱਤਰ)।

24. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1168।

25. ਉਪਰੋਕਤ, ਪੰਨਾ 1165।

26. ਉਪਰੋਕਤ, ਪੰਨਾ 185।

27. ਨਾਮਦੇਵ ਜੀ ਵਾਸਤਵ ਵਿੱਚ ਮਹਾਰਾਸ਼ਟਰ ਦੇ ਬੀਠਲ-ਪੂਜਕ ਵਾਰਕਰੀ ਮਤ-ਅਵਲੰਵੀ ਸਨ।
__ਕਿਰਪਾਲ ਸਿੰਘ ਕਸੇਲ: ਭਗਤ ਨਾਮਦੇਵ, ਪੰਨਾ 3।

28. ਇਸ ਦਾ ਸ਼ੁੱਧ ਉੱਚਾਰਣ 'ਪੰਢਰ ਪੁਰ (Pandharpur) ਹੈ।

29. ਗਿਆਨੀ ਲਾਲ ਸਿੰਘ : ਗੁਰਮਤਿ ਮਾਰਤੰਡ, ਪੰਨਾ 8।

30. The Varkari movement owes its widespread popularity to its annual pllgrimage to Pandharpur,which every year attracts huge crowds of pilgrims and onlookers ...One of the characteristics of the Varkaris is their special devotion to the god Vithoba of Pandharpur... The great

festivals of Pandharpur were the Ekadsis of Kartika and Aasadha. I will not miss the Kartikis and the Aasadhis, says Namdev in one of his abhang (Sakal Sant Gatha No 1806).

—G.A. Deleury, S.J. : *The Cult of Vithoba*, Page 6 & 11.

31. ਗਿਆਨੀ ਲਾਲ ਸਿੰਘ : *ਗੁਰਮਤਿ ਮਾਰਤੰਡ*, ਪੰਨਾ 8।

# ਭਗਤ ਨਾਮਦੇਵ ਦੀ ਜੀਵਨੀ

## ਕਈ ਅਤੇ ਸਹੀ ਨਾਮਦੇਵ

'ਨਾਮਦੇਵ ਜੀ ਕੀ ਪ੍ਰਚਈ' ਦੀ ਰਚਨਾ ਅਨੰਤ ਦਾਸ ਨਾਂ ਦਾ ਰਾਜਸਥਾਨੀ ਕਵੀ ਸੰਨ 1588 (ਸੰਮਤ 1645) ਵਿਖੇ ਕਰ ਚੁਕਿਆ ਸੀ[1]। 'ਨਾਮਦੇਵ-ਬਾਣੀ' ਦਾ ਸੰਗ੍ਰਹਿ ਵੀ ਪੰਚਮ ਪਾਤਿਸ਼ਾਹ ਜੀ 'ਪੋਥੀ ਸਾਹਿਬ' (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਖੇ ਸੰਨ 1604 ਵਿੱਚ ਕਰਵਾ ਚੁਕੇ ਸਨ।[2] ਵੀਹਵੀਂ ਸਦੀ ਵਿੱਚ ਜਦੋਂ 'ਵਾਰਕਰੀ ਸੰਤ ਸਾਹਿੱਤ' ਦੀ ਖੋਜ ਦਾ ਸਿਲਸਿਲਾ ਸ਼ੁਰੂ ਹੋਇਆ, ਤਾਂ ਪ੍ਰਸ਼ਨ ਉਠਿਆ ਕਿ ਰਾਜਸਥਾਨ ਅਤੇ ਪੰਜਾਬ ਵਾਲਾ 'ਨਾਮਦੇਵ' ਮਹਾਰਾਸ਼ਟਰ ਦਾ ਜੰਮਪਲ ਅਤੇ ਅਭੰਗਾਂ ਵਿੱਚ ਰਚਨਾਵਾਂ ਕਰਨ ਵਾਲਾ ਵਿਅਕਤੀ ਹੀ ਹੈ ਜਾਂ ਕੋਈ ਹੋਰ? ਅਜਿਹੀ ਸ਼ੋਧ ਦੌਰਾਨ ਇੱਕੋ ਨਾਂ ਦੇ ਅੱਠ ਵਿਅਕਤੀ ਸਾਮ੍ਹਣੇ ਆਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

(ੳ) ਨਾਮਦੇਵ : ਇਸ ਮਹਾਪੁਰਖ ਦਾ ਨਾਂ ਸੰਤ ਗਿਆਨੇਸ਼ੁਰ ਦੇ ਵੱਡੇ ਭਰਾ ਸੰਤ ਨਿਵ੍ਰਿਤਿ ਨਾਥ (ਸੰਨ 1273-1296) ਦੇ ਅਭੰਗਾਂ ਵਿੱਚ ਆਇਆ ਹੈ। ਇਸ ਨਾਮਦੇਵ ਦੇ ਅਭੰਗਾਂ ਵਿੱਚ ਕਈ ਥਾਂਵਾਂ ਤੇ 'ਨਾਮਾ' ਜਾਂ 'ਕੇਸ਼ਵਾਚਾ ਨਾਮਾ' (ਕੇਸ਼ਵ ਦਾ ਨਾਮਾ) ਅਤੇ 'ਵਿਸ਼ਨੂ ਦਾਸ ਨਾਮਾ' ਸ਼ਬਦਾਂ ਦੀ ਵਰਤੋਂ ਵੀ ਹੋਈ ਹੈ।[3] ਪਰ ਇਹ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲਾ ਭਗਤ ਨਾਮ ਦੇਵ ਨਹੀਂ ਹੈ।

(ਅ) ਨਾਮ ਦੇਵ ਸ਼ਿੰਪੀ : ਇਸ ਦਾ ਜੀਵਨ ਕਾਲ ਸ਼ਾਲਿਵਾਹਨ ਸ਼ਕ ਸੰਮਤ 1192-1272 (ਸੰਨ 1270-1350) ਦੱਸਿਆ ਜਾਂਦਾ ਹੈ।[4] ਇਸ ਦੀਆਂ ਕੁਝ ਰਚਨਾਵਾਂ ਵਿਖੇ 'ਵਿਸ਼ਨੂਦਾਸ ਨਾਮਾ' ਸ਼ਬਦ ਦੀ ਵਰਤੋਂ ਹੋਈ ਹੈ। ਦਾਮੋਦਰ ਪੰਡਿਤ ਨੇ ਇਸ ਨੂੰ ਸ਼ਾਲਿਵਾਹਨ ਸ਼ਕ ਸੰਮਤ 1198 (ਸੰਨ1276) ਵਿੱਚ 'ਮਹਾਨੁਭਾਵ ਪੰਥ' ਵਿੱਚ ਦੀਖਿਆ ਦਿੱਤੀ ਸੀ।[5] 'ਸ੍ਮ੍ਰਿਤੀ ਸ੍ਥਲ' ਵਿਖੇ ਵੀ ਇਸ ਗੱਲ ਦਾ ਉਲੇਖ ਹੋਇਆ ਹੈ।[6]

(ੲ) ਨਾਮਦੇਵ : ਇਸ ਨੇ ਸ੍ਰੀ ਕ੍ਰਿਸ਼ਣ ਦੀ 'ਬਾਲ ਲੀਲਾ' ਦਾ ਵਰਣਨ ਕੀਤਾ ਹੈ।[7] ਇਹ ਵਿਅਕਤੀ ਸੰਤ ਨਾਮਦੇਵ ਦੇ ਗੁਰੂ 'ਵਿਸੋਬਾ ਖੇਚਰ' ਦਾ ਉਲੇਖ ਵੀ ਆਪਣੇ ਇੱਕ ਅਭੰਗ ਵਿਖੇ ਕਰਦਾ ਹੈ।[8] ਪਰ ਇੱਕ ਹੋਰ ਥਾਂ ਤੇ ਉਹ ਸ਼ਾਲਿਵਾਹਨ ਸ਼ਕ ਦੀ ਚੌਦ੍ਹਵੀ ਸ਼ਤਾਬਦੀ ਦੇ 'ਬਹਿਰਾ ਪਿਸਾ' ਉਰਫ਼ "ਬਹਿਰਾ ਜਾਤਵੇਦ" (ਬਹਿਰੰਭਟ) ਦੀ ਚਰਚਾ ਕਰਦਾ ਹੈ।[9] ਸ਼ਕ ਦੀ ਸੂਈ ਇੱਥੇ ਹੀ ਘੁੰਮਦੀ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਨਾਮਦੇਵ ਉਸ ਤੋਂ ਲਗਭਗ ਦੋ ਸੌ ਵਰ੍ਹੇ ਪਹਿਲਾਂ ਹੋ ਚੁਕਿਆ ਸੀ। ਅਜਿਹੇ ਇੱਕ ਨਾਮਦੇਵ ਦਾ ਉਲੇਖ 'ਮਹਿਕਾਵਤੀ ਕੀ ਬਖਰ' ਵਿਖੇ ਵੀ ਹੋਇਆ ਹੈ।[10]

## "ਨਾਮਾ" ਨਾਂ ਵਾਲੇ ਵਿਅਕਤੀ

ਭਗਤ ਨਾਮਦੇਵ ਦੇ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਾਲੇ ਸ਼ਬਦਾਂ ਵਿੱਚ 'ਨਾਮਾ' (ਨਾਮੇ) ਸ਼ਬਦ ਦੀ ਵਰਤੋਂ ਵੀ ਹੋਈ ਹੈ, ਜਿਵੇਂ :

(1) ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥
(-ਬਾਣੀ ਨਾਮਦੇਉ ਜੀ ਕੀ ਰਾਮਕਲੀ ਘਰੁ ੧ ਪੰਨਾ ੯੭੩)

(2) ਬੇਨੁ ਬਜਾਵੈ ਗੋ ਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥1
(-ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ॥ ਪੰਨਾ ੯੮੮)

ਇਸ ਲਈ 'ਨਾਮਾ', 'ਨਾਮੇ' ਜਾਂ 'ਨੇਮ' ਛਾਪ ਵਾਲੇ ਕਵੀਆਂ ਬਾਰੇ ਵਿਚਾਰ ਕਰਨਾ ਵੀ ਜ਼ਰੂਰੀ ਹੈ। ਅਜਿਹੇ ਵਿਅਕਤੀ ਹਨ :

(ੳ) ਨਾਮਾਨੰਦ : ਇਸ ਮਹਾਤਮਾ ਨੇ ਕੁਝ ਪਦਾਂ ਦੀ ਰਚਨਾ ਕੀਤੀ ਹੈ, ਜਿਸ ਦਾ ਉੱਲੇਖ 'ਧੁਲੇ' ਦੇ ਸਮਰਥ ਵਾਗ੍ਦੇਵਤਾ ਮੰਦਿਰ ਦੀ ਹੱਥ ਲਿਖਿਤ ਸੂਚੀ ਦੇ ਦੂਜੇ ਖੰਡ ਵਿੱਚ ਹੋਇਆ ਹੈ। ਇਸ ਦਾ ਸਮਾਂ ਅਗਿਆਤ ਹੈ।[11]

(ਅ) ਨਾਮਾ ਪਾਠਕ : (ਜਨਮ ਵਰ੍ਹਾ : ਲਗਭਗ 1478 ਈ.)[12] : ਸਿੱਧੇਸ਼੍ਵਰ ਸ਼ਾਸਤ੍ਰੀ ਚਿਤ੍ਰਾਵ ਅਨੁਸਾਰ ਇਸ ਦਾ ਜਨਮ 1378 ਈਸਵੀ ਵਿੱਚ ਹੋਇਆ ਸੀ।[13] ਇਸ ਦੇ ਪਿਤਾ ਦਾ ਨਾਂ ਹਰਿ ਪਾਠਕ ਅਤੇ ਦਾਦੇ ਦਾ ਨਾਂ ਕਾਨ੍ਹੋ ਪਾਠਕ ਸੀ। ਕਾਨ੍ਹੋ ਪਾਠਕ ਸੰਤ ਗਿਆਨੇਸ਼੍ਵਰ ਦਾ ਸਮਕਾਲੀ ਸੀ। ਇਹ ਨਾਮਾ ਪਾਠਕ ਮਹਾਰਾਸ਼ਟਰ ਦੇ ਕੇਂਦੂਰ ਪਿੰਡ (ਤਹਿਸੀਲ ਖੇਡ, ਜ਼ਿਲ੍ਹਾ ਪੂਣੇ) ਵਿਖੇ ਜੰਮਿਆ ਸੀ। ਇਸ ਨੇ ਓਬੀ ਛੰਦ ਵਿੱਚ 'ਅਸ਼੍ਵਮੇਧ ਪਰਵ' ਨਾਂ ਦਾ ਗ੍ਰੰਥ ਰਚਿਆ ਹੈ। ਇਸ ਦਾ ਮੂਲ ਉਪ ਨਾਂ 'ਰਾਜ ਪਾਠਕ' ਸੀ।[14]

(ੲ) ਨਾਮਾ ਵਿਸ਼ਣੂ ਦਾਸ (ਸੰਨ **1580-1633**) : ਇਸ ਕਵੀ ਦੇ ਲਗਭਗ 20 ਮਰਾਠੀ ਗ੍ਰੰਥ ਮਿਲਦੇ ਹਨ, ਪਰ ਇਸ ਦੀ ਜੀਵਨੀ ਬਾਰੇ ਅਜੇ ਹੋਰ ਕੁਝ ਪਤਾ ਨਹੀਂ ਲਗਿਆ। ਪਰ ਉਸ ਦੀ ਪ੍ਰਮਾਣਿਕ ਰਚਨਾ 'ਸ਼ੁਕ ਆਖਜਾਨ' ਦੀ ਅੰਤਿਮ ਓਬੀ ਵਿੱਚ ਇਸ ਦੀ ਸਮਾਪਤੀ ਦਾ ਸਮਾਂ ਸ਼ਾਲਿਵਾਹਨ ਸ਼ਕ ਸੰਮਤ (ਮਨਮਥ ਨਾਮ) ਦੇ ਪੋਹ ਮਹੀਨੇ ਦੀ ਮੱਸਿਆ, ਦਿਨ ਸੋਮਵਾਰ ਦਿੱਤਾ ਹੋਇਆ ਹੈ; ਜਿਹੜਾ ਕਿ ਸ਼ਾਲਿਵਾਹਨ ਸ਼ਕ ਸੰਮਤ 1517 (?) ਹੈ। ਭਗਤ ਨਾਮ ਦੇਵ ਜੀ ਸ਼ਾਲਿਵਾਹਨ ਸ਼ਕ ਸੰਮਤ 1272 ਵਿੱਚ ਅਕਾਲ ਚਲਾਣਾ ਕਰ ਗਏ ਸਨ। ਪੂਰੇ 245 ਵਰ੍ਹੇ ਦੇ ਇਸ ਅੰਤਰ ਤੋਂ ਹੀ ਸਪਸ਼ਟ ਹੈ ਕਿ ਇਹ ਵਿਅਕਤੀ ਭਗਤ ਨਾਮ ਦੇਵ ਤੋਂ ਅੱਡ ਹੈ। ਇਹ ਸੰਤ ਏਕਨਾਥ (ਸੰਨ 1532-1599) ਦਾ ਸਮਕਾਲੀ ਜਾਪਦਾ ਹੈ।[15]

(ਸ) ਨਾਮਾ ਯਸ਼ਵੰਤ (ਸੰਨ **1628-1688**) : ਇਹ ਕਵੀ ਸ਼ੋਲਾਪੁਰ ਜ਼ਿਲ੍ਹੇ ਦੇ ਕਰਮਾਲੇ ਪਿੰਡ ਦਾ ਵਸਨੀਕ ਸੀ। ਵਿੱਠਲ ਭਗਤੀ ਸੰਬੰਧੀ ਇਸ ਦੀਆਂ ਰਚਨਾਵਾਂ ਕਾਰਨ ਇਹ 'ਵਾਰਕਰੀ ਸੰਤ' ਪ੍ਰਤੀਤ ਹੁੰਦਾ ਹੈ। ਇਸ ਦੇ ਕਾਵਿ ਵਿੱਚ ਮੁਸਲਮਾਨ ਸੰਤਾਂ ਪ੍ਰਤੀ ਵਿਸ਼ੇਸ਼ ਝੁਕਾਉ ਵਿਖਾਈ ਦਿੰਦਾ ਹੈ ਅਤੇ ਉਸ ਵਿਖੇ ਬਹਮਣੀ ਸੁਲਤਾਨ ਦਾ ਉਲੇਖ ਵੀ ਹੋਇਆ ਹੈ।[16]

(ਹ) ਨੇਮ ਦੇਵ : 'ਮਹਾਨੁਭਾਵੀ ਪੰਥ' ਦੇ 'ਲੀਲਾ ਚਰਿਤ੍ਰ' ਦੇ 'ਵਿੱਠਲ ਵੀਰੁ ਕਥਨ' ਪ੍ਰਸੰਗ ਵਿਖੇ ਇਸ ਕਵੀ ਦਾ ਨਾਂ ਆਇਆ ਹੈ। ਇਹ ਕੋਲੀ (ਮਛੁਆਰੇ) ਜਾਤਿ ਦੇ ਪਰਿਵਾਰ ਵਿੱਚ ਪੈਦਾ ਹੋਇਆ ਸੀ ਅਤੇ ਪਿੱਛੋਂ "ਮਹਾਨੁਭਾਵ ਪੰਥ" ਵਿੱਚ ਸ਼ਾਮਿਲ ਹੋ ਗਿਆ।[17] ਇਸ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ। ਡਾ. ਸ਼ੰ. ਗੋ. ਤੁਲਪੁਲੇ ਇਸ ਨੂੰ ਵਾਰਕਰੀ ਸੰਤ ਨਾਮਦੇਵ ਨਾਲੋਂ ਵੱਖਰਾ ਵਿਅਕਤੀ ਮੰਨਦਾ ਹੈ।[18]

## "ਸ੍ਰੀ ਗੁਰੂ ਗ੍ਰੰਥ ਸਾਹਿਬ" ਵਾਲਾ ਭਗਤ ਨਾਮਦੇਵ

ਮਹਾਰਾਸ਼ਟਰ ਵਾਲਾ "ਭਗਤ ਨਾਮਦੇਵ" ਹੀ ਪੰਜਾਬ ਦੀ ਯਾਤਰਾ ਕਰਨ ਵਾਲਾ 'ਨਾਮਦੇਵ' ਹੈ, ਇਸ ਬਾਰੇ ਮਹਾਰਾਸ਼ਟਰ ਦੇ ਵਿਦਵਾਨ ਆਰੰਭ ਵਿੱਚ ਸਹਿਮਤ ਨਹੀਂ ਸਨ। ਉਨ੍ਹਾਂ ਦੀ ਦਲੀਲ ਇਹ ਸੀ ਕਿ ਜਿਹੜਾ ਨਾਮਦੇਵ ਪੰਢਰਪੁਰ ਦੇ ਵਿੱਠਲ ਨੂੰ ਖਿਣ ਮਾਤਰ ਵੀ ਛੱਡਣ ਲਈ ਤਿਆਰ ਨਹੀਂ, ਉਹ ਕਿਵੇਂ 20 ਵਰ੍ਹਿਆਂ ਤੱਕ ਦੂਰ ਦੁਰਾਡੇ ਪੰਜਾਬ ਵਿੱਚ ਟਿਕਿਆ ਰਿਹਾ, ਇਹ ਹੈਰਾਨੀ ਦੀ ਗੱਲ ਹੈ। ਇਹੋ ਨਹੀਂ, ਉਸ ਦੀ ਰਚਨਾ "ਤੀਰ੍ਥਾਵਲੀ" ਵਿਖੇ ਭਾਰਤ ਦੇ ਬਹੁਤ ਸਾਰੇ ਧਾਰਮਿਕ ਤੀਰਥਾਂ ਦਾ ਵਰਣਨ ਹੈ, ਪਰ ਉਸ ਵਿੱਚ ਉਸ ਦੀ ਇੰਨੀ ਲੰਮੀ ਯਾਤਰਾ ਦਾ ਕਿਤੇ ਵੀ ਜ਼ਿਕਰ ਨਹੀਂ ਹੋਇਆ।[19] ਅਜਿਹੇ ਤਰਕਾਂ ਬਾਰੇ ਸ੍ਰੀ ਵਿਨਯ ਮੋਹਨ ਸ਼ਰਮਾ ਲਿਖਦੇ ਹਨ :

(ੳ) ਨਾਮਦੇਵ ਦੀ 'ਤੀਰ੍ਥਾਵਲੀ' ਵਿੱਚ ਗਿਆਨੇਸ਼੍ਵਰ ਅਤੇ ਨਾਮਦੇਵ ਦੀ ਸਹਿ-ਯਾਤਰਾ ਦਾ ਵਿਸਤਾਰ ਨਾਲ ਵਰਣਨ ਹੋਇਆ ਹੈ ਅਤੇ ਅਜੇ ਤੱਕ ਕਿਸੇ ਨੇ ਵੀ ਇਸ ਕ੍ਰਿਤ ਨੂੰ ਅਪ੍ਰਮਾਣਿਕ ਨਹੀਂ ਮੰਨਿਆ। ਸ਼ਕੇ 1335 ਅਰਥਾਤ 1413 ਈਸਵੀ ਵਿੱਚ ਗੁਜਰਾਤੀ ਸੰਤ 'ਨਰਸੀ ਮੇਹਤਾ' ਨੇ ਆਪਣੇ ਕਾਵਿ ਵਿੱਚ ਨਾਮਦੇਵ ਨੂੰ ਆਪਣੇ ਤੋਂ ਪਹਿਲਾਂ ਹੋਇਆ ਸੰਤ ਦੱਸਿਆ ਹੈ। ਇਸ ਲਈ ਨਾਮਦੇਵ ਅਤੇ ਗਿਆਨੇਸ਼੍ਵਰ ਦੀ ਜੋੜੀ ਨੂੰ ਅੱਡ ਕਰਨ ਦਾ ਕੋਈ ਠੋਸ ਕਾਰਨ ਪ੍ਰਤੀਤ ਨਹੀਂ ਹੁੰਦਾ।[20]

(ਅ) ਮਰਾਠੀ ਵਿੱਚ ਦਰਜੀ ਨੂੰ ਸ਼ਿੰਪੀ ਆਖਦੇ ਹਨ। ਉੱਤਰ ਭਾਰਤ ਵਿੱਚ ਉਨ੍ਹਾਂ ਨੇ ਆਪਣੇ ਆਪ ਨੂੰ 'ਸ਼ਿੰਪੀ' ਆਖਿਆ ਹੋਵੇਗਾ। ਪਰ ਲੋਕਾਂ ਨੇ 'ਸ਼ਿੰਪੀ' ਨੂੰ "ਛਿੰਪਾ-ਛੀਪੀ" ਸਮਝਿਆ ਹੋਵੇਗਾ ਅਤੇ ਨਾਮਦੇਵ ਨੇ ਉਸੇ ਸ਼ਬਦ ਨੂੰ ਉੱਤਰ ਭਾਰਤ ਦੇ ਲੋਕਾਂ ਨੂੰ ਸਮਝਾਉਣ ਲਈ ਗ੍ਰਹਿਣ ਕਰ ਲਿਆ ਹੋਵੇਗਾ।... 'ਸ਼ਿੰਪੀ' ਅਤੇ 'ਛੀਪਾ' ਸ਼ਬਦਾਂ ਦੀ ਭਿੰਨਤਾ ਨੂੰ ਲੈ ਕੇ ਪੰਜਾਬ ਦੇ ਯਾਤਰੂ ਨਾਮਦੇਵ ਅਤੇ ਮਹਾਰਾਸ਼ਟਰ ਦੇ ਨਾਮਦੇਵ ਨੂੰ ਦੋ ਵੱਖਰੇ ਵਿਅਕਤੀ ਮੰਨਣ ਦਾ ਕੋਈ ਆਧਾਰ ਨਹੀਂ ਹੈ। ਵਿੱਠਲ ਨੂੰ ਦੁੱਧ ਪਿਆਉਣ ਦੀ ਘਟਨਾ, ਮੋਈ ਗਾਂ ਨੂੰ ਜੀਉਂਦਾ ਕਰਨ ਦਾ ਪ੍ਰਸੰਗ ਅਤੇ ਮੰਦਿਰ ਦਾ ਦੁਆਰ ਫਿਰਨ ਦੀਆਂ ਘਟਨਾਵਾਂ ਮਰਾਠੀ ਅਤੇ ਹਿੰਦੀ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਾਲੇ ਅਭੰਗਾਂ ਵਿੱਚ ਇੱਕੋ ਜਿਹੀਆਂ ਵਰਣਨ ਕੀਤੀਆਂ ਹੋਈਆਂ ਹਨ।[21]... ਮਰਾਠੀ ਅਤੇ ਹਿੰਦੀ ਪਦਾਂ ਵਿੱਚ 'ਵਿੱਠਲ' ਸ਼ਬਦ ਦਾ ਸਮਾਨ ਰੂਪ ਵਿੱਚ ਪ੍ਰਯੋਗ ਹੋਇਆ ਹੈ। ਇਨ੍ਹਾਂ ਦੀ ਭਾਵਧਾਰਾ ਵਿੱਚ ਵੀ ਸਮਾਨਤਾ ਹੈ।[22]....ਦੋਨਾਂ ਵਿੱਚ ਪ੍ਰਹਿਲਾਦ, ਧ੍ਰੂਵ ਅਤੇ ਅਜਾਮਿਲ ਦੇ ਕਥਾ ਪ੍ਰਸੰਗ ਇੱਕੋ ਵਾਂਗ ਹਨ। ਇਸ ਲਈ ਇਹੋ ਸਿੱਟਾ ਨਿਕਲਦਾ ਹੈ ਕਿ ਪੰਜਾਬ ਅਤੇ ਮਹਾਰਾਸ਼ਟਰ ਦੇ ਗਿਆਨੇਸ਼੍ਵਰ ਦੇ ਸਮਕਾਲੀ ਨਾਮਦੇਵ ਅਭਿੰਨ ਹਨ।[23]

## ਨਾਮਦੇਵ ਦੇ ਜੀਵਨ ਪ੍ਰਸੰਗ

(ਕ) ਜਨਮ-ਮਿਤੀ : ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਭੈਰਉ ਰਾਗ' ਹੇਠ ਦਰਜ 'ਸੁਲਤਾਨ ਪੂਛੈ.....ਨਾਹੀ ਭੇਦ' (ਪੰਨਾ 1165) ਵਾਲੇ ਸ਼ਬਦ ਵਿੱਚ ਕਿਸੇ ਸੁਲਤਾਨ ਵੱਲੋਂ ਭਗਤ ਨਾਮਦੇਵ ਦੀ ਭਗਤੀ ਦੀ ਪਰੀਖਿਆ ਲੈਣ ਲਈ ਇਹ ਆਖਿਆ ਗਿਆ ਕਿ ਉਹ ਮੋਈ ਹੋਈ ਗਊ ਨੂੰ ਜੀਉਂਦੀ ਕਰਕੇ ਵਿਖਾਵੇ। ਡਾ. ਮੋਹਨ ਸਿੰਘ ਦੀਵਾਨਾ ਨੇ ਇਸ ਸੁਲਤਾਨ ਨੂੰ ਬਹਮਣੀ ਰਾਜ (ਦੱਖਣ ਭਾਰਤ) ਦਾ ਫ਼ੀਰੋਜ਼ ਸ਼ਾਹ ਦੱਸ ਕੇ ਭਗਤ ਨਾਮਦੇਵ ਦਾ ਜੀਵਨ ਕਾਲ ਸੰਨ 1390-1450 ਵਿਚਕਾਰ ਮਿੱਥਿਆ ਹੈ।[24] ਪਰ ਆਚਾਰੀਆ ਵਿਨਯ ਮੋਹਨ ਸ਼ਰਮਾ ਦੀਵਾਨਾ ਸਾਹਿਬ ਦੇ ਵਿਚਾਰ ਨਾਲ ਸਹਿਮਤ ਨਹੀਂ ਹਨ ਅਤੇ ਉਹ ਇਸ ਦਾ ਖੰਡਨ ਕਰਦੇ ਹੋਏ ਲਿਖਦੇ ਹਨ:

"ਗਿਆਨ ਦੇਵ ਦਾ ਸਮਾਂ ਉਨ੍ਹਾਂ ਦੀ ਰਚਨਾ 'ਗਿਆਨੇਸ਼੍ਵਰੀ' ਤੋਂ ਆਮ ਤੌਰ 'ਤੇ ਫ਼ੈਸਲਾ ਕੁਨ ਹੈ। ਅਤੇ ਉਹ ਹੈ-- ਸੰਨ 1275-1296 ਈਸਵੀ। ਨਾਮਦੇਵ ਨੇ ਗਿਆਨ ਦੇਵ ਦੇ ਸਮਾਧੀ ਲੈਣ ਤੋਂ ਲਗਭਗ 50 ਵਰ੍ਹਿਆਂ ਮਗਰੋਂ ਸਮਾਧੀ ਲਈ ਸੀ; ਅਰਥਾਤ ਉਨ੍ਹਾਂ ਨੇ 1350 ਈ. ਵਿੱਚ ਨਿਰਵਾਨ ਪ੍ਰਾਪਤ ਕੀਤਾ। ਉਨ੍ਹਾਂ ਦਾ ਜਨਮ ਈ. ਸੰਨ 1270 ਵਿੱਚ ਹੋਇਆ। ਫ਼ੀਰੋਜ਼ ਬਹਮਣੀ ਦਾ ਕਾਲ 1397-1422 ਈਸਵੀ ਹੈ, ਜਿਸ ਨੂੰ ਨਾਮਦੇਵ ਦਾ ਸਮਾਂ ਨਹੀਂ ਮੰਨਿਆ ਜਾ ਸਕਦਾ।"[25]

ਬਾਬਾ ਪੂਰਨ ਦਾਸ ਨੇ ਸੰਮਤ 1898 (ਸੰਨ 1841) ਵਿੱਚ 'ਜਨਮ ਸਾਖੀ ਸਵਾਮੀ ਨਾਮ ਦੇਵ ਜੀ' ਤਿਆਰ ਕੀਤੀ ਸੀ। ਉਸ ਵਿਖੇ ਬਾਬਾ ਜੀ ਨੇ ਭਗਤ ਨਾਮਦੇਵ ਜੀ ਦੀ ਜਨਮ ਮਿਤੀ ਸੰਮਤ 1420 ਬਿਕ੍ਰਮੀ (ਸੰਨ 1363) ਦੱਸੀ ਹੈ ; ਜਿਵੇਂ :

ਸੰਮਤ ਚੌਦਾ ਸੈ ਅਰੁ ਬੀਸ। ਚਰਤ ਕੀਆ ਏਹ ਸ੍ਰੀ ਜਗਦੀਸ।
ਫਾਗ ਮਾਸ ਆਗਮਨ ਕਰਤੂਤੀ।
ਰਿਤੁ ਰਾਜ ਅਨੂਪ ਸੁਹਾਈ। ਤਿਥ ਪੰਚਮੀ ਪਾਈ ਬਡਾਈ।
ਰਵ ਦਿਨ ਇਕ ਮਹੂਰਤ ਆਇਆ। ਵਾਮ ਕੁਮਾਰੀ ਬਾਲਕ ਪਾਇਆ।[26]

ਵਾਮ ਦੇਵ ਦੀ ਬਾਲ– ਵਿਧਵਾ ਪਤਨੀ ਨੂੰ ਪੁੱਤਰ ਦੀ ਇਹ ਦਾਤਿ ਫੱਗਣ ਸ਼ੁਦੀ ਪੰਚਮੀ (ਬਸੰਤ ਪੰਚਮੀ) ਐਤਵਾਰ ਨੂੰ ਪ੍ਰਾਪਤ ਹੋਈ। ਕਿਸੇ ਵੀ ਸਾਹਿਤਕ ਸੋਮੇ ਵਿੱਚ ਭਗਤ ਨਾਮਦੇਵ ਦੇ ਪਿਤਾ ਦਾ ਨਾਂ ਵਾਮਦੇਵ ਨਹੀਂ ਮਿਲਦਾ। ਇਸ ਤੋਂ ਇਲਾਵਾ ਮ.ਗੋ. ਆਰਟੱਕੇ ਨੇ "ਪਿਲੇ ਜੰਤ੍ਰੀ" ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਉਸ ਦਿਨ ਸੰਨ 1364 ਦੇ ਫ਼ਰਵਰੀ ਮਹੀਨੇ ਦਾ 'ਵੀਰਵਾਰ' ਸੀ, 'ਐਤਵਾਰ' ਨਹੀਂ ਅਤੇ ਇਸ ਦੇ ਅਨੁਸਾਰ ਸ਼ਾਲਿਵਾਹਨ ਸ਼ਕ ਸੰਮਤ 1285 ਬਣਦਾ ਹੈ।[27]

ਭਗਤ ਨਾਮਦੇਵ ਨੇ ਆਪਣੇ ਇੱਕ ਅਭੰਗ ਵਿੱਚ ਖ਼ੁਦ ਲਿਖਿਆ ਹੈ ਕਿ ਬ੍ਰਾਹਮਣ ਬਾਬਾ ਜੀ ਨੇ ਉਸ ਦੀ ਜਿਹੜੀ ਜਨਮ ਪੱਤਰੀ (Horoscope) ਤਿਆਰ ਕੀਤਾ ਸੀ, ਉਸ ਵਿਖੇ ਉਸ ਦੀ ਜਨਮ ਦੀ ਤਾਰੀਖ਼ ਰਵਿ ਵਾਰ (ਐਤਵਾਰ), ਸ਼ੁਕਲ ਪੱਖ ਦੀ ਇਕਾਦਸੀ, ਕੱਤਕ ਮਹੀਨਾ,ਪ੍ਰਭਵ ਸੰਵਤਸਰ ਸ਼ਾਲਿਵਾਹਨ ਸ਼ਕੇ ਲਿਖੀ ਹੋਈ ਹੈ।[28] ਸ੍ਰੀ ਲ.ਗ.ਪਾਂਗਰਕਰ ਇਸ ਦੇ ਅਨੁਸਾਰ ਨਾਮਦੇਵ ਦਾ ਜਨਮ ਸ਼ਾਲਿਵਾਹਨ ਸ਼ਕ ਸੰਮਤ 1192 ਮੰਨਦੇ ਹਨ। ਮੈਕਾਲਿਫ਼ ਨੇ ਵੀ ਇਹੋ ਵਰ੍ਹਾ ਮੰਨਿਆ ਹੈ।[29]

ਸ਼ਾਲਿਵਾਹਨ ਸ਼ਕ ਸੰਮਤ ਮਹਾਰਾਸ਼ਟਰ ਅਤੇ ਦੱਖਣ ਭਾਰਤ ਦੇ ਕੁਝ ਹਿੱਸਿਆਂ ਵਿੱਚ ਧਾਰਮਿਕ ਅਤੇ ਸਮਾਜਿਕ ਕਾਰਜਾਂ ਲਈ ਉਵੇਂ ਹੀ ਵਰਤਿਆ ਜਾਂਦਾ ਹੈ ਜਿਵੇਂ ਪੰਜਾਬ ਅਤੇ ਉੱਤਰੀ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਬਿਕਰਮੀ ਸੰਮਤ। ਇਹੋ ਸ਼ਾਲਿਵਾਹਨ ਸ਼ਕ ਸੰਮਤ ਹਿੰਦੁਸਤਾਨ ਦੇ ਰਾਸ਼ਟਰੀ ਪੰਚਾਂਗ (National Calendar) ਵਿੱਚ ਸ਼ਕ ਸੰਮਤ ਦੇ ਰੂਪ ਵਿੱਚ ਅੰਕਿਤ ਰਹਿੰਦਾ ਹੈ। ਹਰੇਕ ਸ਼ਾਲਿਵਾਹਨ ਸ਼ਕ ਸੰਮਤ ਦੀ ਆਪਣੇ ਤੋਂ ਮੂਹਰਲੇ ਅਤੇ ਅਗਲੇ ਵਰ੍ਹੇ ਦੀ ਵਿਲੱਖਣਤਾ ਦਰਸਾਉਣ ਲਈ ਉਸ ਦਾ ਵੱਖਰਾ ਨਾਂ ਧਰਿਆ ਜਾਂਦਾ ਹੈ।[30] ਭਗਤ ਨਾਮਦੇਵ ਨੇ ਆਪਣੇ ਜਨਮ ਕਾਲ ਲਈ 'ਪ੍ਰਭਵ ਸੰਵਤਸਰ' ਸ਼ਬਦ ਦੀ ਵਰਤੋਂ ਕੀਤੀ ਹੈ, ਗਿਣਤੀ (Numericals) ਵਿੱਚ ਉਸ ਦਾ ਉਲੇਖ ਨਹੀਂ ਕੀਤਾ। ਇਸ ਲਈ ਇਸ ਦੀ ਸਹੀ ਗਿਣਤੀ ਬਾਰੇ ਥੋੜ੍ਹਾ ਜਿਹਾ ਭੁਲੇਖਾ ਪੈ ਜਾਂਦਾ ਹੈ। ਉਸ ਵੱਲ ਧਿਆਨ ਖਿੱਚਦਿਆਂ ਇੱਕ ਵਿਦਵਾਨ ਨੇ ਲਿਖਿਆ ਹੈ :

"ਸ਼ਕੇ 1192 ਨੂੰ ਨਾਮਦੇਵ ਦਾ ਜਨਮ-ਕਾਲ ਸਵੀਕਾਰ ਕਰਨ ਤੇ ਇਸ ਸਮੱਸਿਆ ਦਾ ਹਾਲ ਹੋਣ ਦੀ ਸੰਭਾਵਨਾ ਹੈ। ਪਰ ਇਸ ਵਿੱਚ ਇੱਕ ਗੱਲ ਖਟਕਦੀ ਹੈ। ਸ਼ਕੇ 1192 ਵਿੱਚ 'ਪ੍ਰਭਵ'

ਨਹੀਂ ਸਗੋਂ 'ਪ੍ਰਮੋਦ ਸੰਵਤਸਰ' ਆਉਂਦਾ ਹੈ। ਜੇ ਇਸ ਵਿਵਾਦ ਵਾਲੇ ਵਿਸ਼ੇ ਨੂੰ ਛੱਡ ਦਿੱਤਾ ਜਾਵੇ ਤਾਂ ਤਿੱਥ, ਵਾਰ ਅਤੇ ਮਹੀਨਾ ਸਾਰੀਆਂ ਗੱਲਾਂ ਮੇਲ ਖਾਂਦੀਆਂ ਹਨ। ਦੋਵੇਂ ਸੰਵਤਸਰਾਂ ਦੇ ਨਾਂ ਦੇ ਆਰੰਭ ਵਿੱਚ ਆਏ 'ਪ੍ਰ' (ਅੱਖਰਾਂ) ਦੇ ਕਾਰਨ ਹੀ ਲਿਖਣ ਵੇਲੇ ਅਜਿਹੀ ਅਣਗਹਿਲੀ ਹੋਣ ਦੀ ਸੰਭਾਵਨਾ ਹੈ।"[31]

ਅੰਗ੍ਰੇਜ਼ ਇਤਿਹਾਸਕਾਰ ਐਮ.ਏ. ਮੈਕਾਲਿਫ;[32] ਹਿੰਦੀ ਦੇ ਵਿਦਵਾਨ ਪੰ.ਪਰਸ਼ੁ ਰਾਮ ਚਤੁਰਵੇਦੀ;[33] ਡਾ. ਪੀਤਾਂਬਰ ਦੱਤ ਬੜਥਵਾਲ;[34] ਡਾ. ਰਾਮ ਕੁਮਾਰ ਵਰਮਾ;[35] ਪੰਡਿਤ ਰਾਮ ਚੰਦ੍ਰ ਸ਼ੁਕਲ[36] ਅਤੇ ਮਹਾਰਾਸ਼ਟਰ ਦੇ ਵਿਦਵਾਨ ਡਾ. ਰਾਨਾਡੇ;[37] ਡਾ. ਸ਼ੰ.ਗੋ. ਤੁਲਪੁਲੇ;[38] ਅਤੇ ਗੰਗਾਧਰ ਦੇਵ ਰਾਵ ਖਾਨੋਲਕਰ ਨੇ ਸ਼ਕੇ 1192 (ਸੰਨ1270) ਨੂੰ ਭਗਤ ਨਾਮਦੇਵ ਦੀ ਪੈਦਾਇਸ਼ ਦਾ ਸਾਲ ਮੰਨ ਲਿਆ ਹੈ। ਖਾਨੋਲਕਰ ਨੇ ਇਸ ਸੰਬੰਧੀ ਸਹੀ ਤਾਰੀਖ ਦਿੱਤੀ ਹੈ : 26 ਅਕਤੂਬਰ, 1270 ਈਸਵੀ।[39] ਭਾਈ ਕਾਨ੍ਹ ਸਿੰਘ ਨੇ ਨਾਮਦੇਵ ਜੀ ਦਾ ਜਨਮ ਵਰ੍ਹਾ ਸੰਮਤ 1328 ਬਿਕਰਮੀ ਦੱਸਿਆ ਹੈ।[40] ਸੰਨ ਈਸਵੀ ਦੇ ਅਨੁਸਾਰ (1328-57 = 1271) ਇਹ ਬਾਰਾਂ ਸੌ ਇਕੱਹਤਰ ਬਣਦਾ ਹੈ। ਪਰ ਇਹ ਮਾਮੂਲੀ ਜਿਹਾ ਫ਼ਰਕ ਕੁੱਲ ਤਿੰਨ ਕੁ ਮਹੀਨਿਆਂ ਦਾ ਹੀ ਹੈ। ਇਸ ਲਈ ਇਹ ਗੱਲ ਬਹੁਤੀ ਧਿਆਨ ਦੇਣ ਜੋਗ ਨਹੀਂ ਹੈ। ਪੰਡਿਤ ਰਾਮ ਚੰਦ੍ਰ ਸ਼ੁਕਲ ਨੇ ਭਗਤ ਜੀ ਦੇ ਸੁਰਗਵਾਸ ਹੋਣ ਦਾ ਵਰ੍ਹਾ ਸ਼ਕ ਸੰਮਤ 1272 ਦੱਸਿਆ ਹੈ। ਖਾਨੋਲਕਰ ਜੀ ਨੇ ਇਹ ਤਾਰੀਖ਼ 3 ਜੁਲਾਈ, 1350 ਈ. ਦਿੱਤੀ ਹੈ।[41] ਸ਼ਾਲਿਵਾਹਨ ਸ਼ਕ ਸੰਮਤ ਅਤੇ ਈਸਵੀ ਸੰਨ ਵਿਚਕਾਰ ਅਠੱਹਤਰ ਵਰ੍ਹਿਆਂ (ਸੰਨ 1350 - ਸੰਮਤ 1272 = 78) ਦਾ ਅੰਤਰ ਹੋਣ ਕਾਰਨ ਸ਼ੁਕਲ ਜੀ ਵਾਲੀ ਮਿਤੀ ਦੀ ਪ੍ਰੋੜਤਾ ਖਾਨੋਲਕਰ ਜੀ ਵੱਲੋਂ ਦਿੱਤੀ ਤਾਰੀਖ਼ ਤੋਂ ਹੋ ਜਾਂਦੀ ਹੈ। ਇਸ ਤੋਂ ਸਿੱਧਾ ਹਿਸਾਬ ਲਗ ਜਾਂਦਾ ਹੈ ਕਿ ਭਗਤ ਨਾਮਦੇਵ ਨੇ ਲਗਭਗ 79 ਵਰ੍ਹੇ 9 ਮਹੀਨੇ (26 ਅਕਤੂਬਰ, 1272 ਤੋਂ 3 ਜੁਲਾਈ, 1350 ਈ. ਤੱਕ) ਉਮਰ ਭੋਗੀ।

**(ਖ) ਜਨਮ ਸਥਾਨ :** ਭਗਤ ਜੀ ਦੀ ਜਨਮ ਮਿਤੀ ਵਾਂਗ ਉਨ੍ਹਾਂ ਦੇ ਜਨਮ ਸਥਾਨ ਬਾਰੇ ਵੀ ਅਨੇਕ ਵਿਚਾਰ ਪ੍ਰਚੱਲਤ ਹਨ। ਪਰ ਇਨ੍ਹਾਂ ਸੰਬੰਧੀ ਬਹੁਤੀ ਬਹਿਸ ਜ਼ਿਆਦਾਤਰ ਦੋ ਥਾਂਵਾਂ ਬਾਰੇ ਹੀ ਹੋਈ ਹੈ। ਉਹ ਹਨ :

**1. ਪੰਢਰਪੁਰ–** ਇਹ ਸ਼ਹਿਰ ਜ਼ਿਲ੍ਹਾ ਸ਼ੋਲਾਪੁਰ ਵਿਖੇ ਦੱਸ ਕੇ ਉਥੇ ਸੰਤ ਨਾਮਦੇਵ ਦੇ ਘਰ ਦੀ ਦਾਸੀ ਅਤੇ ਭਗਤਣ ਦੇ ਇੱਕ ਅਭੰਗ (Verse) ਦਾ ਹਵਾਲਾ ਦੇ ਕੇ ਇਹ ਦੱਸਿਆ ਗਿਆ ਹੈ ਕਿ ਨਾਮਦੇਵ ਦੀ ਵੱਡੀ ਭੈਣ ਆਊ ਬਾਈ ਦਾ 'ਨਰਸੀ' ਪਿੰਡ ਵਿੱਚ ਜਨਮ ਹੋਇਆ ਸੀ। ਉਹ ਪਿੰਡ ਸਤਾਰਾ ਜ਼ਿਲ੍ਹੇ ਵਿੱਚ ਹੈ। ਪਰ ਉਸ ਤੋਂ ਲੰਮੇ ਚਿਰ ਤੱਕ ਜਦ ਮਾਪਿਆਂ ਦੇ ਕੋਈ ਪੁੱਤਰ ਨਾ ਜੰਮਿਆ ਤਾਂ ਦਾਮਾ ਸ਼ੇਟੀ 'ਨਰਸੀ' (ਜ਼ਿਲ੍ਹਾ ਸਤਾਰਾ) ਪਿੰਡ ਛੱਡ ਕੇ ਆਪਣੀ ਪਤਨੀ ਅਤੇ ਧੀ ਸਮੇਤ ਪੰਢਰਪੁਰ (ਜ਼ਿਲ੍ਹਾ ਸ਼ੋਲਾਪੁਰ) ਆ ਵਸਿਆ। ਉਹ ਪਤੀ-ਪਤਨੀ ਪੰਢਰਪੁਰ ਵਿਖੇ ਕੇਸ਼ਿਰਾਜ ਤੇ ਵਿੱਠਲ ਦੀ ਭਗਤੀ ਕਰਨ ਲਗ ਪਏ। ਦਾਮਾ ਸ਼ੇਟੀ ਦੀ ਪਤਨੀ ਗੋਣਾਬਾਈ ਨੇ ਪੁੱਤਰ ਪ੍ਰਾਪਤੀ ਲਈ ਮੰਨਤ ਮੰਨੀ। ਉਸ ਦੀ ਭਗਤੀ ਦੀ ਦ੍ਰਿੜ੍ਹਤਾ ਵੇਖ ਕੇ ਦੇਵਤਿਆਂ ਨੇ ਉਸ ਨੂੰ ਪੁੱਤਰ ਦੀ ਦਾਤਿ ਬਖਸ਼ੀ। ਇਹੋ ਪੁੱਤਰ ਨਾਮਦੇਵ ਸੀ, ਜਿਸ ਦਾ ਜਨਮ ਪੰਢਰਪੁਰ ਵਿਖੇ ਹੋਇਆ।[42] ਸੰਤ ਏਕਨਾਥ ਦੇ ਅਭੰਗ ਨੰਬਰ 3557[43] ਅਤੇ ਅਨੰਤਦਾਸ ਦੀ ਇੱਕ ਪਰਿਚਈ ਵਿੱਚ ਪੰਢਰਪੁਰ ਦਾ ਉਲੇਖ ਹੋਇਆ ਹੈ, ਜਿਵੇਂ :

ਪੰਢਰਪੁਰ ਜਹਾਂ ਨਗਰ ਸਕਲ ਭੋਗ ਕਰਾਹੀ।
ਨਾਮਦੇਵ ਕੇ ਪਿਤਾ ਬਸੈ ਬੈਰੋਜਾ ਮਾਹੀ।
ਜਾ ਕੋ ਪੁਤ੍ਰ ਪੁਨੀਤ ਨਾਮਦੇਵ ਸਬ ਵਿਧਿ ਪੂਰੌ।
ਸਕਲ ਸਿਰੋਮਨਿ ਸੰਤ ਵਿਗ੍ਰ ਸੂਰ ਨਿਭੈ ਮੂਰੌ।[44]

ਖਾਨੋਲਕਰ ਜੀ ਦਾ ਕਥਨ ਹੈ ਕਿ ਪੰਜਾਬ ਦੇ ਬਸੀ ਪਠਾਨਾ (ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ) ਦੇ 'ਨਾਮਦੇਵ ਗੁਰਦੁਆਰਾ' ਵਿਖੇ ਜਿਹੜੀ ਆਰਤੀ ਸਵੇਰੇ ਤੇ ਸ਼ਾਮੀ ਹੁੰਦੀ ਹੈ, ਉਸ ਵਿੱਚ ਇੱਕ ਤੁਕ ਹੈ : 'ਪੰਢਰਪੁਰ ਨਗਰੀ ਮੇਂ ਜਨਮ ਦਿਓ ਮਾਤਾ'।[45] ਇਸ ਤੋਂ ਜਨਾਬਾਈ, ਏਕਨਾਥ ਅਤੇ ਅਨੰਤਦਾਸ ਦੇ ਮਤ ਦੀ ਪੁਸ਼ਟੀ ਹੁੰਦੀ ਹੈ। ਤ੍ਰਯੰਬਕ ਹਰਿ ਆਵਟੇ ਅਤੇ ਦੇਸ਼ਪਾਂਡੇ ਨੇ ਵੀ ਪੰਢਰਪੁਰ ਨੂੰ ਹੀ ਭਗਤ ਨਾਮਦੇਵ ਜੀ ਦਾ ਜਨਮ ਸਥਾਨ ਮੰਨਿਆ ਹੈ।[46]

**2. ਨਰਸੀ ਬ੍ਰਾਹਮਣੀ**–ਇਸ ਪਿੰਡ ਨੂੰ ਭਗਤ ਨਾਮਦੇਵ ਦਾ ਜਨਮ ਸਥਾਨ ਦੱਸਦੇ ਹੋਏ ਡਾ. ਭਗੀਰਥ ਮਿਸ਼੍ਰ ਨੇ ਲਿਖਿਆ ਹੈ:

"ਨਾਮਦੇਵ ਦਾ ਜਨਮ ਕਰਾਡ ਦੇ 'ਨਰਸੀ ਬਾਮਨੀ' ਪਿੰਡ ਵਿਖੇ ਹੋਇਆ ਸੀ ਅਤੇ ਕੁਝ ਦਿਨਾਂ ਪਿੱਛੋਂ ਉਸ ਦੇ ਮਾਪੇ ਪੰਢਰਪੁਰ ਜਾ ਕੇ ਰਹਿਣ ਲਗ ਪਏ।"[47]

### ਸਹੀ ਜ਼ਿਲ੍ਹੇ ਬਾਰੇ ਵਿਵਾਦ

ਇੱਕੋ ਨਾਂ ਵਾਲੇ ਕਈ ਪਿੰਡ ਹਰੇਕ ਪ੍ਰਾਂਤ ਦੇ ਵੱਖ ਵੱਖ ਜ਼ਿਲ੍ਹਿਆਂ ਵਿੱਚ ਹੁੰਦੇ ਹਨ। 'ਨਰਸੀ ਬਾਮਨੀ' ਦੀ ਵੀ ਇਹੋ ਸਥਿਤੀ ਹੈ। ਮਹਾਰਾਸ਼ਟਰ ਵਿੱਚ ਵਿੱਦਮਾਨ ਵੱਖ ਵੱਖ ਜ਼ਿਲ੍ਹਿਆਂ ਵਿਖੇ ਵਸੇ ਹੋਏ 'ਨਰਸੀ ਬ੍ਰਾਹਮਣੀ' (ਜਾਂ 'ਨਰਸੀ ਬਾਮਨੀ') ਪਿੰਡ ਇਸ ਪ੍ਰਕਾਰ ਹਨ :

(ੳ) ਕਰਾਡ ਦੇ ਨੇੜੇ ਕ੍ਰਿਸ਼ਣਾ ਨਦੀ ਦੇ ਕੰਢੇ ਤੇ।
(ਅ) ਸ਼ੋਲਾਪੁਰ ਜ਼ਿਲ੍ਹੇ ਦੀ ਬਾਰਸੀ ਦੇ ਨੇੜੇ।
(ੲ) ਮਰਾਠਾਵਾੜਾ ਦੇ ਪਰਭਣੀ ਜ਼ਿਲ੍ਹੇ ਵਿੱਚ।

**(ੳ) ਕਰਾਡ ਦੇ ਨੇੜੇ ਕ੍ਰਿਸ਼ਣਾ ਨਦੀ ਦੇ ਕੰਢੇ ਵਾਲੀ ਨਰਸੀ ਬਾਮਨੀ :** ਸਤਾਰਾ ਜ਼ਿਲ੍ਹੇ ਵਿਖੇ ਇਸ ਪੁਰਾਣੇ ਪਿੰਡ 'ਨਰਸੀ ਬਾਮਨੀ' ਨੂੰ ਹੁਣ 'ਬਹੇ ਨਰਸਿੰਗ ਪੁਰ' ਜਾਂ 'ਕੋਲੇ ਸਿੰਗ ਪੂਰ' ਸੱਦਿਆ ਜਾਂਦਾ ਹੈ। ਨਾਮਦੇਵ ਦੇ ਵੱਡੇ ਵਡੇਰਿਆਂ ਦੇ ਕੁਲ ਦੇਵਤਾ 'ਸ੍ਰੀ ਨਰਸਿੰਹ' ਦਾ ਇੱਕ ਮੰਦਿਰ ਇਸ ਪਿੰਡ ਵਿੱਚ ਹੈ। ਕੁਝ ਲੋਕੀ ਇੱਥੇ ਬਣੀ ਸਮਾਧੀ ਨੂੰ ਨਾਮਦੇਵ ਦੀ ਦੱਸਦੇ ਹਨ। ਪਰ ਇਹ ਉਸ ਦੀ ਨਹੀਂ, ਉਸ ਦੇ ਕਿਸੇ ਬਜ਼ੁਰਗ ਦੀ ਜਾਪਦੀ ਹੈ।[48] ਇਸ ਮਤ ਦੀ ਪੁਸ਼ਟੀ ਐਮ.ਏ.ਮੈਕਾਲਿਫ[49], ਡਾ. ਪੀਤਾਂਬਰ ਦੱਤ ਬੜਥਵਾਲ[50], ਆਚਾਰੀਆ ਪਰਸ਼ੁ ਰਾਮ ਚਤੁਰਵੇਦੀ[51], ਪੰ. ਰਾਮਚੰਦ੍ਰ ਸ਼ੁਕਲ[52], ਆਚਾਰੀਆ ਵਿਨਯਮੋਹਨ ਸ਼ਰਮਾ[53], ਡਾ. ਰਾਮ ਕੁਮਾਰ ਵਰਮਾ[54] ਅਤੇ ਡਾ. ਰਾਮ ਚੰਦ੍ਰ ਮਿਸ਼ਰ[55] ਨੇ ਵੀ ਕੀਤੀ ਹੈ। ਪਰ ਇਨ੍ਹਾਂ ਸਭਨਾਂ ਨੇ ਇਸ ਪਿੰਡ ਦਾ ਪੁਰਾਣਾ ਨਾਂ 'ਨਰਸੀ ਬ੍ਰਾਹਮਣੀ' ਹੀ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨੇ ਵੀ ਇਹੋ ਨਾਂ ਸਵੀਕਾਰ ਕਰਦੇ ਹੋਏ ਲਿਖਿਆ ਹੈ :

"ਬੰਬਈ ਦੇ ਇਲਾਕੇ ਜ਼ਿਲ੍ਹਾ ਸਤਾਰਾ ਵਿੱਚ 'ਨਰਸੀ ਬਾਮਨੀ ਗ੍ਰਾਮ' ਵਿੱਚ ਦਾਮਾ ਸ਼ੇਟੀ ਛੀਪੇ (ਸ਼ਿਲਿਪਨ੍) ਦੇ ਘਰ ਗੋਨਾਬਾਈ ਦੇ ਉਦਰ ਤੋਂ ਸੰਮਤ 1328 ਵਿੱਚ ਨਾਮਦੇਵ ਜੀ ਦਾ ਜਨਮ ਹੋਇਆ।"[56]

**(ਅ) ਸ਼ੋਲਾਪੁਰ ਜ਼ਿਲ੍ਹੇ ਦੀ ਬਾਰਸੀ ਦੇ ਨੇੜੇ :** ਵਿਸ਼ਣੂਦਾਸ ਨਾਮਾ ਦੇ ਅਭੰਗ ਨੰਬਰ 1753 ਵਿੱਚ ਇਸ 'ਨਰਸੀ ਬ੍ਰਾਹਮਣੀ' ਦਾ ਉਲੇਖ ਹੋਇਆ ਹੈ। ਇੱਕ ਹੋਰ ਥਾਂ ਤੇ ਇਸੇ ਨਾਂ ਦੀ ਵਰਤੋਂ ਬਾਰੇ ਡਾ. ਆਡਕਰ ਨੇ ਟਿੱਪਣੀ ਕੀਤੀ ਹੈ:

"ਦ੍ਵਾਦਸ਼ੀਚਯਾ ਗਾਂਵੀ ਜਾਹਲਾ ਉਪਦੇਸ਼। ਦੇਵਾਵੀਣ ਓਸ ਸ੍ਥਲ ਨਾਹੀਂ (ਅਭੰਗ 1391) ਤੋਂ ਇੰਨਾ ਹੀ ਪਤਾ ਚਲਦਾ ਹੈ ਕਿ ਬਿਸੋਵਾ ਖੇਚਰ ਨੇ ਨਾਮਦੇਵ ਨੂੰ ਬਾਰਸੀ ਦੇ ਭਗਵੰਤ ਮੰਦਿਰ ਵਿਖੇ ਉਪਦੇਸ਼ ਦਿੱਤਾ ਸੀ। ਪਰ ਸ਼ੋਲਾਪੁਰ ਜ਼ਿਲ੍ਹੇ ਵਿੱਚ 'ਨਰਸੀ' ਜਾਂ 'ਨਰਸੀ ਬਾਮਣੀ' ਜਾਂ 'ਨਰਸੀ ਬ੍ਰਾਹਮਣੀ' ਨਾਂ ਦਾ ਪਿੰਡ ਅੱਜ ਵੀ ਨਹੀਂ ਹੈ ਅਤੇ ਪਹਿਲਾਂ ਹੋਣ ਦਾ ਪ੍ਰਮਾਣ ਉਪਲਬਧ ਨਹੀਂ ਹੁੰਦਾ।"[57]

**(ੲ) ਮਰਾਠਾਵਾੜਾ ਦੇ ਪਰਭਣੀ ਜ਼ਿਲ੍ਹੇ ਦਾ ਪਿੰਡ :** ਇਸ ਬਾਰੇ ਵੀ ਮਹਾਰਾਸ਼ਟਰ ਦੇ ਵਿਦਵਾਨਾਂ ਨੇ ਵੱਖ-ਵੱਖ ਵਿਚਾਰ ਪ੍ਰਗਟ ਕੀਤੇ ਹਨ, ਜਿਵੇਂ :

1. ਡਾ. ਤੁਲਪੁਲੇ ਦਾ ਕਥਨ ਹੈ ਕਿ ਨਾਮਦੇਵ ਦਾ ਪਿਤਾ ਦਾਮਾ ਸ਼ੇਟੀ ਮੁੱਢੋਂ ਪਰਭਣੀ ਪ੍ਰਾਂਤ ਦੇ 'ਨਰਸੀ ਬਾਮਣੀ' ਪਿੰਡ ਦਾ ਵਸਨੀਕ ਸੀ।[58]

2. ਜਸਟਿਸ ਕੇਸ਼ਵ ਰਾਵ ਕੋਰਟਕਰ ਦਾ ਮਤ ਹੈ ਕਿ ਪੁਰਾਣੀ ਹੈਦਰਾਬਾਦ ਰਿਆਸਤ ਦੇ ਪਰਭਣੀ ਜ਼ਿਲ੍ਹੇ ਦੇ ਹਿੰਗੋਲੀ ਤਾਲੁਕੇ ਵਿੱਚ 'ਬ੍ਰਾਹਮਣੀ' ਨਾਂ ਦਾ ਕੋਈ ਪਿੰਡ ਨਹੀਂ ਹੈ। ਪਰ 'ਬਾਮਣੀ' ਨਾਂ ਦਾ ਇੱਕ ਪਿੰਡ ਜ਼ਰੂਰ ਹਿੰਗੋਲੀ ਤਾਲੁਕੇ ਵਿਚ ਹੈ, ਜੋ ਪਹਿਲਾਂ ਹੈਦਰਾਬਾਦ ਰਿਆਸਤ ਵਿੱਚ ਸੀ, ਹੁਣ ਇਹ ਮਹਾਰਾਸ਼ਟਰ ਦੇ ਤਾਲੁੱਕਾ ਪਰਭਣੀ ਵਿੱਚ ਹੈ। 'ਨਰਸੀ' ਪਿੰਡ 'ਬਾਮਣੀ' ਤੋਂ ਦਸ ਕੋਹ ਦੀ ਵਿੱਥ ਤੇ ਹੈ, ਪਰ ਉਹ ਵੀ ਪਰਭਣੀ ਜ਼ਿਲ੍ਹੇ ਵਿੱਚ ਪੈਂਦਾ ਹੈ। ਦੋਵੇਂ ਪਿੰਡਾਂ ਦੇ ਨਾਂ ਦਾ ਕਿਵੇਂ ਗੱਠਜੋੜ ਹੋ ਕੇ ਇਹ 'ਨਰਸੀ ਬਾਮਣੀ' ਬਣ ਗਿਆ, ਇਹ ਹੈਰਾਨੀ ਦੀ ਗੱਲ ਹੈ। 'ਨਰਸੀ' ਤੋਂ ਪੰਜ ਕੋਹ ਦੀ ਦੂਰੀ ਤੇ 'ਔਢਿਆ ਨਾਗ ਨਾਥ' ਮੰਦਿਰ ਹੈ। 'ਨਾਮਦੇਵ ਚਰਿਤ੍ਰ' ਵਿੱਚ ਇਸ ਗੱਲ ਦਾ ਉੱਲੇਖ ਹੈ ਕਿ ਭਗਤ ਜੀ ਰੋਜ਼ਾਨਾ ਇਸ ਮੰਦਿਰ ਦੇ ਦਰਸ਼ਨ ਕਰਨ ਲਈ ਜਾਇਆ ਕਰਦੇ ਸਨ। ਪਰ ਇਹ ਮੰਦਿਰ ਬਾਰਸੀ ਤੋਂ 40 ਕੋਹ ਦੀ ਵਿੱਥ ਤੇ ਹੈ। 'ਨਰਸੀ' ਤੋਂ ਪੰਜ ਕੋਹ ਦੀ ਵਿੱਥ ਤੇ ਬਣੇ ਇਸ ਮੰਦਿਰ ਵਿੱਚ ਨਿਯਮਿਤ ਰੂਪ ਵਿੱਚ ਪਹੁੰਚਣ ਦੀ ਗੱਲ ਤਾਂ ਮੰਨੀ ਜਾ ਸਕਦੀ ਹੈ, ਪਰ ਰੋਜ਼ਾਨਾ 40 ਕੋਹ ਜਾਉਣ ਅਤੇ 40 ਕੋਹ ਆਉਣ ਦਾ ਕੁੱਲ 80 ਕੋਹਾਂ ਦਾ ਪੈਂਡਾ ਮਾਰਨਾ ਇੱਕ ਦਮ ਅਸੰਭਵ ਜਾਪਦਾ ਹੈ। ਮੇਰਾ (ਕੋਰਟਕਰ ਜੀ ਦਾ) 'ਕੋਰਟ' ਨਾਂ ਦਾ ਕਸਬਾ 'ਔਂਢਾ' ਤੋਂ ਤਿੰਨ ਕੋਹ ਤੇ ਹੈ ਅਤੇ ਆਲੇ-ਦੁਆਲੇ ਦੇ ਲੋਕੀ ਮਹਾਰਾਸ਼ਟਰ ਦੇ ਪਰਭਣੀ ਜ਼ਿਲ੍ਹੇ ਦੇ ਹਿੰਗੋਲੀ ਤਾਲੁੱਕੇ ਦੇ ਇਸੇ 'ਨਰਸੀ' ਪਿੰਡ ਨੂੰ "ਨਾਮਦੇਵ ਜੀ ਦੀ ਨਰਸੀ" ਪੁਕਾਰਦੇ ਹਨ।[59] ਡਾ. ਆਨੰਦ ਪ੍ਰਸਾਦ ਦੀਕਸ਼ਿਤ,[60] ਕੋਰਟਕਰ ਜੀ ਦੇ ਵਿਚਾਰ ਨਾਲ ਸਹਿਮਤ ਨਹੀਂ ਹਨ। ਪਰ ਡਾ. ਇਨਾਮਦਾਰ ਅਤੇ ਡਾ. ਆਡਕਰ ਮਹਾਰਾਸ਼ਟਰ ਦੇ ਪਰਭਣੀ ਜ਼ਿਲ੍ਹੇ ਦੀ 'ਨਰਸੀ' ਨੂੰ 'ਨਾਮਦੇਵ ਦੀ ਨਰਸੀ' ਮੰਨਦੇ ਹੋਏ ਇਸੇ ਪਿੰਡ ਨੂੰ ਉਸ ਦਾ ਜਨਮ ਸਥਾਨ ਸਵੀਕਾਰਦੇ ਹਨ।[61]

### ਵਿਵਾਦ ਦਾ ਹਲ

ਭਗਤ ਨਾਮਦੇਵ ਦੇ ਜਨਮ ਸਥਾਨ ਸੰਬੰਧੀ ਨਾਂਵਾਂ ਅਤੇ ਥਾਂਵਾਂ ਦੀ ਬਹਿਸ ਦਾ ਹਲ ਇਤਿਹਾਸਿਕ, ਸਮਾਜ ਸ਼ਾਸਤਰੀ, ਭੂਗੋਲਿਕ ਅਤੇ ਸਾਹਿੱਤਕ ਪਰਿਪੇਖ ਵਿੱਚੋਂ ਲੱਭਿਆ ਜਾ ਸਕਦਾ ਹੈ। 'ਮਰਾਠੀ ਸਾਹਿੱਤ ਕੋਸ਼' ਦੇ ਇੱਕ ਇੰਦਰਾਜ ਦੇ ਟੋਟੇ ਟੋਟੇ ਕਰਕੇ ਇਸ ਨੂੰ ਸਮਝਿਆ ਜਾ ਸਕਦਾ ਹੈ :

(ੳ) ਭਗਤ ਜੀ ਦੇ ਪਰਿਵਾਰ ਦਾ ਗ੍ਰਾਮ ਦੇਵਤਾ 'ਨਰਸਿੰਹ' ਹੈ। ਕਰਾੜ ਦੇ ਨਜ਼ਦੀਕ ਕ੍ਰਿਸ਼ਨਾ ਨਦੀ ਦੇ ਕੰਢੇ ਤੇ ਨਾਮਦੇਵ ਦੇ ਪੂਰਬਜਾਂ (Ancestors) ਦਾ ਜੱਦੀ ਪਿੰਡ 'ਨਰਸਿੰਗ ਪੂਰ' ਹੈ।

(ਅ) ਨਾਮਦੇਵ ਦੇ ਪਿਤਾ ਦਾਮਾ ਸ਼ੇਟੀ ਦਾ ਵਿਆਹ 'ਕਲਜਾਨੀ' (ਕਾਣਣੀ) ਦੇ ਗੋਮਾ ਸ਼ੇਟੀ ਦੀ ਕੰਨਿਆ ਗੋਨਾਬਾਈ ਨਾਲ ਹੋਇਆ। ਇਹ 'ਕਲਜਾਨੀ' ਪਿੰਡ ਪਰਭਣੀ ਜ਼ਿਲ੍ਹੇ ਦੇ ਨਰਸੀ ਦੇ ਪਰਿਸਰ (Surroundings) ਵਿਖੇ ਪੈਂਦਾ ਹੈ। 'ਬਾਮਨੀ' ਪਿੰਡ 'ਨਰਸੀ' ਤੋਂ ਤਿੰਨ ਕੋਹ ਦੀ ਦੂਰੀ 'ਤੇ ਹੈ।

(ੲ) 'ਔਂਢਿਆ ਨਾਗਨਾਥ' ਮੰਦਿਰ ਨਰਸੀ ਤੋਂ ਅੱਠ-ਦਸ ਕੋਹ ਦੀ ਦੂਰੀ ਤੇ ਹੈ। ਇੱਥੇ ਹੀ ਵਿਸੋਬਾ ਖੇਚਰ ਨੂੰ ਭਗਤ ਨਾਮਦੇਵ ਨੇ ਗੁਰੂ ਧਾਰਿਆ ਸੀ।[62] ਆਓ, ਹੁਣ ਇਨ੍ਹਾਂ ਵੇਰਵਿਆਂ ਦੀ ਪੁਣ-ਛਾਣ ਕਰੀਏ :

1. ਉਪਰੋਕਤ ਹਵਾਲੇ ਵਿੱਚ ਇੱਕੋ ਵਿਦਵਾਨ ਨੇ 'ਨਰਸਿੰਹ' (ਗ੍ਰਾਮ ਦੇਵਤਾ) ਅਤੇ 'ਨਰਸਿੰਗ ਪੂਰ' (ਪਿੰਡ ਦੇ ਨਾਂ) ਵਿੱਚ ਸ਼ਬਦ ਦੇ ਅਖ਼ੀਰਲੇ ਅੱਖਰ ਵਿੱਚ ਅੰਤਰ ਵਿਖਾਇਆ ਹੈ। ਗ੍ਰਾਮ ਦੇਵਤਾ ਵਾਲੇ ਸ਼ਬਦ ਦੇ ਅੰਤ ਵਿੱਚ 'ਹ' ਹੈ; ਪਰ ਪਿੰਡ ਦੇ ਪਹਿਲੇ ਸ਼ਬਦ 'ਨਰਸਿੰਗ' ਵਿੱਚ ਇਹੋ 'ਹ' ਬਦਲ ਕੇ 'ਗ' ਹੋ ਗਿਆ ਹੈ।

2. ਮਰਾਠੀ ਵਿੱਚ ਸੰਸਕ੍ਰਿਤ ਸ਼ਬਦ ਦੇ ਰੂਪ ਪਰਿਵਰਤਨ ਦੀ ਪ੍ਰਵਿਰਤੀ ਹੈ। 'ਨਰਸਿੰਹ' ਵਿਸ਼ਨੂ ਭਗਵਾਨ ਦਾ ਉਹ ਅਵਤਾਰੀ ਰੂਪ ਹੈ, ਜਿਸ ਦਾ ਧੜ ਮਨੁੱਖ ਵਰਗਾ ਅਤੇ ਗਰਦਨ ਤੇ ਮੂੰਹ ਸ਼ੇਰ ਵਰਗੇ ਸਨ। ਇਸ ਲਈ ਉਸ ਦਾ ਨਾਂ ਨਰ+ਸਿੰਹ (ਨਰਸਿੰਹ) ਪਿਆ। ਪੌਰਾਣਿਕ ਕਥਾਵਾਂ ਅਨੁਸਾਰ ਭਗਵਾਨ ਦਾ ਇਹ 'ਨਰਸਿੰਹ' ਅਵਤਾਰ ਭਗਤ ਪ੍ਰਹਿਲਾਦ ਦੀ ਰੱਖਿਆ ਲਈ ਹੋਇਆ ਸੀ। ਸੰਭਵ ਹੈ ਨਾਮਦੇਵ ਨੇ ਆਪਣੀ ਬਾਲ ਅਵਸਥਾ ਵਿੱਚ ਆਪਣੇ ਕੁਲ ਦੇਵਤਾ 'ਨਰਸਿੰਹ' ਦੀ ਉਸ ਕ੍ਰਿਪਾਲਤਾ ਦਾ ਚਿੱਤਰਨ ਕਰਨ ਲਈ ਹੀ 'ਸੰਡਾ ਮਰਕਾ...... ਅਭੈਪਦ ਦਾਤਾ' (ਰਾਗ ਭੈਰਉ, ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165) ਸ਼ਬਦ ਰਚਿਆ ਹੋਵੇ।

3. ਸੰਸਕ੍ਰਿਤ ਦਾ 'ਨਰਸਿੰਹ' ਸ਼ਬਦ ਪੰਜਾਬੀ ਵਿੱਚ 'ਨਰਸਿੰਘ' ਬੋਲਿਆ ਜਾਂਦਾ ਹੈ। ਪਰ ਮਰਾਠੀ ਵਿੱਚ ਇਸ ਦਾ ਉਚਾਰਣ 'ਨਰਸਿੰਗ' ਹੈ। ਇਸ ਦੇ ਨਾਲ ਜੁੜਿਆ "ਪੂਰ" ਸ਼ਬਦ ਵੀ ਆਪਣੀ ਵਿਲੱਖਣਤਾ ਰੱਖਦਾ ਹੈ, ਕਿਉਂਕਿ "ਪੂਰ" ਸ਼ਬਦ ਹਿੰਦੀ ਜਾਂ ਪੰਜਾਬੀ ਵਿੱਚ 'ਪੁਰ'(ਔਂਕੜ) ਨਾਲ ਲਿਖਿਆ ਜਾਂਦਾ ਹੈ। ਅਸੀਂ ਮਰਾਠੀ ਵਿੱਚ ਸਿੱਖ ਨੂੰ ਵੀ 'ਸ਼ਿਖ' ਅਤੇ 'ਸ਼ੀਖ' ਦੇ ਰੂਪਾਂ ਵਿੱਚ ਲਿਖਿਆ ਹੋਇਆ ਵੇਖਿਆ ਹੈ।[63]

4. ਇਸੇ ਪਰਿਪੇਖ ਵਿੱਚ ਜੇ ਵੇਖੀਏ ਤਾਂ ਭਾਸ਼ਾ ਵਿਗਿਆਨ (Philology) ਦੇ ਮੁਖ-ਸੁਖ ਨਿਯਮ ਕਾਰਨ 'ਨਰਸਿੰਗ ਪੂਰ' ਵਿੱਚੋਂ ਪਹਿਲਾਂ 'ਪੂਰ' ਸ਼ਬਦ ਉਡ ਗਿਆ ਤੇ ਹੌਲੀ ਹੌਲੀ 'ਨਰਸਿੰਗ' ਦਾ 'ਗ' (ਗੱਗਾ) ਵੀ ਲਹਿ ਗਿਆ। ਸ਼ਬਦ ਦੇ ਨਾਲ ਮਰਾਠੀ ਉਚਾਰਣ ਕਾਰਨ 'ਨਰਸਿੰ' ਸ਼ਬਦ 'ਨਰਸੀ' ਬਣ ਗਿਆ ਅਤੇ ਉਸ ਦੀ ਟਿੱਪੀ ਝੜ ਗਈ।

5. ਮਹਾਰਾਸ਼ਟਰ ਵਿੱਚ ਮੁਸਲਮਾਨਾਂ ਦੇ ਬਹਮਣੀ ਅੱਲ (Denomination) ਦੇ ਪਰਿਵਾਰ ਦਾ ਰਾਜ ਕਾਇਮ ਹੋਣ ਤੇ ਇਹ ਪਿੰਡ ਉਨ੍ਹਾਂ ਦੇ ਸੀਮਾ ਖੇਤਰ ਵਿੱਚ ਆ ਗਿਆ।

ਮਹਾਰਾਸ਼ਟਰ ਦੇ ਹੋਰ 'ਨਰਸਿੰਗ ਪੂਰ' ਨਾਂ ਦੇ ਪਿੰਡਾਂ ਤੋਂ ਇਸ ਨੂੰ 'ਅੱਡ' ਵਿਖਾਉਣ ਲਈ 'ਨਰਸੀ' ਸ਼ਬਦ ਨਾਲ 'ਬਹਮਣੀ' ਸ਼ਬਦ ਜੋੜਿਆ ਜਾਣ ਲਗ ਪਿਆ। ਪਰ ਘੱਟ ਪੜ੍ਹੇ ਲੋਕਾਂ ਨੇ ਇਸ ਸ਼ਬਦ ਨੂੰ 'ਬਾਮਨੀ' ਬਣਾ ਦਿੱਤਾ। ਸੰਭਵ ਹੈ ਉਸ ਪਿੰਡ ਵਿੱਚ ਬ੍ਰਾਹਮਣਾਂ ਦੀ ਆਬਾਦੀ ਜ਼ਿਆਦਾ ਹੋਵੇ। ਇਸ ਲਈ 'ਬਾਂਮਣੀ ਸਲਤਨਤ' (Bahmani Sultanate) ਦੀ ਸਮਾਪਤੀ ਹੋਣ ਤੇ ਗ਼ੁਲਾਮੀ ਦੇ ਚਿੰਨ੍ਹ 'ਬਾਂਮਣੀ' (ਬਹਮਣੀ) ਨੂੰ ਹਟਾ ਕੇ ਜਾਣ-ਬੁੱਝ ਕੇ 'ਬ੍ਰਾਹਮਣੀ' ਬਣਾ ਦਿੱਤਾ ਗਿਆ ਹੋਵੇ।

ਕਦੇ ਬਹਮਣੀ (ਮੁਸਲਮਾਨਾਂ ਦਾ) ਰਾਜ, ਕਦੇ ਨਿਜ਼ਾਮ ਹੈਦਰਾਬਾਦ ਦਾ ਅਤੇ ਆਜ਼ਾਦੀ ਤੋਂ ਬਾਅਦ ਮਹਾਰਾਸ਼ਟਰ ਦੇ ਜ਼ਿਲ੍ਹਿਆਂ ਦੀ ਹਦਬੰਦੀ ਵਿੱਚ ਤਬਦੀਲੀ ਕਾਰਨ ਹੀ ਨਾਂਵਾਂ ਦਾ ਇਹ ਭੁਲੇਖਾ ਪਿਆ ਜਾਪਦਾ ਹੈ। ਇਸ ਲਈ ਅਸੀਂ ਕਾਨ੍ਹ ਸਿੰਘ ਅਤੇ ਹਿੰਦੀ ਦੇ ਹੋਰ ਵਿਦਵਾਨਾਂ ਦੇ ਇਸ ਮਤ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਭਗਤ ਨਾਮਦੇਵ ਦਾ ਜਨਮ ਸਥਾਨ 'ਨਰਸੀ ਬਾਮਨੀ ਗ੍ਰਾਮ' ਸੀ। ਇਹ ਪਿੰਡ ਉਸ ਵੇਲੇ 'ਸ਼ੋਲਾਪੁਰ' ਜ਼ਿਲ੍ਹੇ ਵਿਖੇ ਜ਼ਰੂਰ ਸੀ ਪਰ ਹੁਣ ਇਹ ਮਹਾਰਾਸ਼ਟਰ ਦੇ 'ਹਿੰਗੋਲੀ' ਜ਼ਿਲ੍ਹੇ ਵਿੱਚ ਹੈ। ਮਹਾਰਾਸ਼ਟਰ ਸਰਕਾਰ ਦੇ ਸਿੱਖਿਆ ਵਿਭਾਗ ਵੱਲੋਂ ਸੰਨ 1947 ਵਿੱਚ ਪ੍ਰਕਾਸ਼ਿਤ "ਕੁਲ ਦੈਵਤ" ਨਾਂ ਦੀ ਮਰਾਠੀ ਪੁਸਤਕ ਦਾ ਹਵਾਲਾ ਇਸ ਸਿਲਸਿਲੇ ਵਿੱਚ ਪੇਸ਼ ਹੈ:

(ੳ) ਨਾਮਦੇਵ ਦੇ ਖ਼ਾਨਦਾਨ ਦਾ ਆਦਿ ਬਜ਼ੁਰਗ (Original Ancestor) ਯਦੂ ਸ਼ੇਟ ਸ਼ਿਰਾਲੇ ਤਾਲੂਕੇ ਦੇ 'ਰਿਲੇ'[64] ਪਿੰਡ ਤੋਂ ਆ ਕੇ "ਨਰਸਿੰਹ ਪੂਰ" ਵਿੱਚ ਵਸਿਆ ਸੀ।[65]

(ਅ) ਸੰਤ ਸ਼ਿਰੋਮਣੀ ਨਾਮਦੇਵ ਮਹਾਰਾਜ.... ਦੇ ਘਰਾਣੇ ਦਾ ਕੁਲ ਸੁਆਮੀ (Family God) ਨਰਸਿੰਹ ਪੂਰ ਦਾ 'ਨਰਸਿੰਹ' ਜਾਂ 'ਨਰਹਰੀ' ਦੇਵਤਾ ਹੁੰਦਾ ਸੀ।[66]

(ੲ) ਨਾਰਸਿੰਹ (=ਨਰਹਰੀ) ਦਾ ਇਹ ਮੰਦਿਰ ਅੱਜ ਹਿੰਗੋਲੀ ਜ਼ਿਲ੍ਹੇ ਦੇ ਵਾਲਵੇ ਤਾਲੁੱਕੇ ਦੇ ਪਿੰਡ 'ਨਰਸਿੰਹ ਪੂਰ' ਵਿੱਚ ਹੈ। ਇਹ ਪਿੰਡ 'ਬਹੇ ਨਰਸਿੰਹ ਪੂਰ' ਜਾਂ 'ਕੋਲੇ ਨਰਸਿੰਹ ਪੂਰ' ਅਖਵਾਉਂਦਾ ਹੈ। ਕਾਰਨ ਇਹ ਹੈ ਕਿ ਇਸ ਦੇ ਦੱਖਣ ਵੱਲ 'ਬਹੇ' ਨਾਂ ਦਾ ਪਿੰਡ ਹੈ ਅਤੇ ਉੱਤਰ ਵੱਲ 'ਕੋਲੇ' ਪਿੰਡ ਹੈ। 'ਨਰਸਿੰਹ ਪੂਰ' ਨਾਂ ਦਾ ਇਹ ਪਿੰਡ ਕ੍ਰਿਸ਼ਣਾ ਨਦੀ ਦੇ ਕੰਢੇ ਪੂਰਬ ਦਿਸ਼ਾ ਵਿੱਚ ਵਸਿਆ ਹੋਇਆ ਹੈ।[67]

## ਭਗਤ ਜੀ ਦਾ ਪਰਿਵਾਰ

"ਜਨਾਬਾਈ" ਭਗਤ ਨਾਮਦੇਵ ਦੇ ਪਰਿਵਾਰ ਦੀ ਦਾਸੀ ਹੁੰਦਿਆਂ ਵੀ ਕਾਵਿ ਰਚਨਾ ਵਿੱਚ ਮਾਹਿਰ ਸੀ। ਇਸ ਲਈ ਜਨਾਬਾਈ ਦੇ ਅਭੰਗਾਂ ਵਿੱਚ ਬਖ਼ਾਨ ਕੀਤੇ ਗਏ ਭਗਤ ਨਾਮਦੇਵ ਜੀ ਦੇ ਪਰਿਵਾਰ ਸੰਬੰਧੀ ਵੇਰਵਿਆਂ ਨੂੰ ਮਹਾਰਾਸ਼ਟਰ ਦੇ ਵਿਦਵਾਨ ਜ਼ਿਆਦਾ ਭਰੋਸੇਯੋਗ ਮੰਨਦੇ ਹਨ। ਇਸ ਪਰਿਵਾਰ ਦੇ ਜੀਆਂ ਦੀ ਸੂਚੀ ਇਸ ਪ੍ਰਕਾਰ ਹੈ:

| | | | |
|---|---|---|---|
| 1. | ਨਰਹਰ | : | ਨਾਮਦੇਵ ਦੇ ਦਾਦਾ। |
| 2. | ਦਾਮਾ ਸ਼ੇਟੀ | : | ਨਾਮਦੇਵ ਦੇ ਪਿਤਾ। |
| 3. | ਗੋਣਾਈ | : | ਨਾਮਦੇਵ ਦੀ ਮਾਤਾ। |
| 4. | ਆਊ ਤਾਈ | : | ਨਾਮਦੇਵ ਦੀ ਭੈਣ। |
| 5. | ਰਾਜਾਈ | : | ਨਾਮਦੇਵ ਦੀ ਪਤਨੀ। |
| 6. | ਨਾਰਾ | : | ਨਾਮਦੇਵ ਦਾ ਜੇਠਾ ਪੁੱਤਰ। |

7. ਲਾਡਾਈ : ਨਾਰਾ ਦੀ ਪਤਨੀ।
8. ਵਿਠਾ : ਨਾਮਦੇਵ ਦਾ ਦੂਜਾ ਪੁੱਤਰ।
9. ਗੋਡਾਈ : ਵਿਠਾ ਦੀ ਪਤਨੀ।
10. ਗੋਂਦਾ : ਨਾਮਦੇਵ ਦਾ ਤੀਜਾ ਪੁੱਤਰ।
11. ਯੇਸਾਈ : ਗੋਂਦਾ ਦੀ ਪਤਨੀ।
12. ਮਹਾਦਾ : ਨਾਮਦੇਵ ਦਾ ਚੌਥਾ ਪੁੱਤਰ।
13. ਸਾਖਰਾਈ : ਮਹਾਦਾ ਦੀ ਪਤਨੀ
14. ਲਿੰਬਾਈ : ਨਾਮਦੇਵ ਦੀ ਧੀ।

ਵਿਦਵਾਨਾਂ ਦਾ ਮਤ ਹੈ ਕਿ ਭਗਤ ਨਾਮਦੇਵ ਦੇ ਜੀਵਨ ਕਾਲ ਵਿੱਚ ਉਨ੍ਹਾਂ ਦੇ ਪਰਿਵਾਰ ਵਿੱਚ 14 ਜੀਅ (Members) ਸਨ। ਸੰਭਵ ਹੈ ਇਹ ਗਿਣਤੀ ਉਸ ਦੇ ਦਾਦਾ "ਨਰਹਰ ਜੀ" ਨੂੰ ਜੋੜ ਕੇ ਹੋਵੇ। ਪਰ ਇੱਕ ਵਿਦਵਾਨ ਨੇ ਇਸ ਵਿੱਚ ਨਾਮਦੇਵ ਦੇ ਘਰ ਦੀ ਦਾਸੀ 'ਜਨਾਬਾਈ' ਦਾ ਨਾਂ ਵੀ ਜੋੜਿਆ ਹੈ। ਉਸ ਵਿੱਚ ਦਾਦਾ ਜੀ ਦਾ ਨਾਂ ਨਹੀਂ ਹੈ। ਭਗਤ ਨਾਮਦੇਵ ਨੂੰ ਵੀ ਇਸ ਵਿੱਚ ਸ਼ਾਮਿਲ ਕਰਕੇ ਇਹ ਗਿਣਤੀ 15 ਬਣਾਈ ਗਈ ਹੈ।

**ਭਗਤ ਜੀ ਦਾ ਬਚਪਨ :** ਨਾਮਦੇਵ ਜੀ ਦੀ ਬਾਲ ਅਵਸਥਾ ਦੀਆਂ ਕਈ ਚਮਤਕਾਰੀ ਘਟਨਾਵਾਂ ਵੱਖ ਵੱਖ ਸੋਮਿਆਂ ਤੋਂ ਮਿਲਦੀਆਂ ਹਨ, ਜਿਵੇਂ:

(ੳ) ਜਨਾਰਦਨ ਰਾਮਚੰਦ੍ਰ ਦਾ ਕਥਨ ਹੈ ਕਿ ਉਹ ਉਧੱਵ ਦਾ ਅਵਤਾਰ ਸਨ।[68]
(ਅ) ਗਾਰਸਾਂ ਦਾ ਤਾਸੀ ਨੇ ਉਨ੍ਹਾਂ ਨੂੰ ਭਗਵਾਨ ਵਿਸ਼ਣੂ ਦਾ ਅਵਤਾਰ ਦੱਸਿਆ ਹੈ।[69]
(ੲ) ਨਰਹਰਿ ਮਾਲੂ ਅਨੁਸਾਰ ਉਹ ਸਨਤ ਕੁਮਾਰ ਦਾ ਅਵਤਾਰ ਸਨ।[70]
(ਸ) ਪਿੱਛੋਂ ਜੋੜੇ ਗਏ (=ਪ੍ਰਛਿਪਤ) ਇੱਕ ਅਭੰਗ ਵਿੱਚ ਤਾਂ ਇਹ ਵੀ ਆਖਿਆ ਗਿਆ ਹੈ ਕਿ ਪਰਮਾਤਮਾ ਨੇ ਸਿੱਪੀ ਰੂਪੀ ਇੱਕ ਕਮਲ (lotus) ਉਗਾਇਆ ਅਤੇ ਆਖਿਆ ਕਿ ਨੌਂਵਾਂ ਮਹੀਨਾ ਸ਼ੁਰੂ ਹੁੰਦਿਆਂ ਹੀ ਇਹ ਖਿੜ ਜਾਵੇਗਾ (ਅਰਥਾਤ ਇਸ ਵਿੱਚੋਂ ਨਾਮਦੇਵ ਨਾਂ ਦਾ ਬੱਚਾ ਪੈਦਾ ਹੋਵੇਗਾ।)

ਪਰ ਇਹ ਸਾਰੇ ਬ੍ਰਿਤਾਂਤ ਕੇਵਲ ਨਾਮਦੇਵ ਦੀ ਮਹਿਮਾ ਦਰਸਾਉਂਦੇਹਨ; ਉਨ੍ਹਾਂ ਵਿੱਚ ਕੋਈ ਸੱਚਾਈ ਨਹੀਂ ਹੈ। ਮਹਾਰਾਸ਼ਟਰ ਵਿੱਚ ਦਰਜ਼ੀ ਨੂੰ 'ਸ਼ਿੰਪੀ' ਆਖਿਆ ਜਾਂਦਾ ਹੈ, ਸ਼ਾਇਦ 'ਸਿੱਪੀ' ਸਮਧੁਨੀ (Homonym) ਕਾਰਨ ਉਸ ਦੇ ਜਨਮ ਦੀ ਕਲਪਨਾ ਸਮੁੰਦਰੀ ਕੰਢੇ ਹੋਣ ਵਾਲੀਆਂ 'ਸਿੱਪੀਆਂ' ਦੇ ਆਧਾਰ'ਤੇ ਕੀਤੀ ਗਈ ਹੋਵੇ।

ਬਚਪਨ ਵਿੱਚ ਆਪਣੇ ਹੱਥੀਂ 'ਵਿੱਠਲ' ਨੂੰ ਦੁੱਧ ਪਿਆਉਣ ਅਤੇ ਪ੍ਰਸਾਦ ਪਾਉਣ ਵਾਲਾ ਪ੍ਰਸੰਗ ਕੇਵਲ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦਰਜ 'ਦੂਧੁ ਕਟੋਰੈ ਗਡਵੈ ਪਾਨੀ' (ਭੈਰਉ ਬਾਣੀ ਨਾਮਦੇਉ ਜੀ ਕੀ ਘਰੁ ੧ ਪੰਨਾ ੧੧੬੩) ਦੇ ਰੂਪ ਵਿੱਚ ਦਰਜ ਹੈ। ਇਸ ਸ਼ਬਦ ਤੋਂ ਹੀ ਭਗਤ ਨਾਮਦੇਵ ਜੀ ਦੇ ਭਗਵਾਨ ਵਿੱਠਲ ਪ੍ਰਤੀ ਮੁੱਢੋਂ ਅਟੁੱਟ ਵਿਸ਼ਵਾਸ ਦਾ ਬੋਧ ਹੁੰਦਾ ਹੈ। ਇਸ 'ਆਤਮ ਕਥਾ ਪਰਕ' (Reminiscence of Childhood) ਘਟਨਾ ਦੀ ਪੁਸ਼ਟੀ ਅਨੇਕ ਸੋਮਿਆਂ ਤੋਂ ਹੁੰਦੀ ਹੈ :

(ੳ) ਨਾਭਾਦਾਸ : ਨਾਮਦੇਵ ਪ੍ਰਤਿਗਜਾ ਨਿਰਭਈ, ਜਜੋਂ ਤ੍ਰੇਤਾ ਨਰਹਰਿ ਦਾਸ ਕੀ।
ਬਾਲ ਦਸਾ ਬੀਠਲ ਪਾਨਿ ਜਾ ਕੈ ਪੈ ਪੀਯੋ।

(ਭਕਤਮਾਲ, ਛੰਦ ੪੩, ਪੰਨਾ ੩੨੨)

ਅਰਥਾਤ : ਜਿਵੇਂ ਤ੍ਰੇਤਾ ਯੁਗ ਵਿੱਚ ਨਰਹਰਿ ਦਾਸ (=ਨਰਸਿੰਘ ਅਵਤਾਰ ਨੇ ਆਪਣੇ ਭਗਤ ਪ੍ਰਹਿਲਾਦ) ਦਾ ਵਚਨ (ਉਸ ਦੇ ਇਸ਼ਟ ਦੇਵ ਨੇ) ਨਿਭਾਇਆ; ਉਵੇਂ ਹੀ ਬਾਲ ਅਵਸਥਾ ਵਾਲੇ (ਅਬੋਧ) ਨਾਮਦੇਵ ਦੇ ਹੱਥੋਂ (ਪਾਨਿ) ਬੀਠਲ ਨੇ ਦੁੱਧ (ਪੈ = ਪਯ (ਸੰਸਕ੍ਰਿਤ ਸ਼ਬਦ) ਛਕ ਲਿਆ ਸੀ।

**(ਅ) ਮਰਾਠੀ ਸੰਦਰਭ :**

ਦੂਧ ਪਿਯੋ ਗੋਵਿੰਦ ਲਾਲਾ ॥ਧ੍ਰੁ॥
ਕਾਲਾ ਬਛੁਰਾ ਕਪਿਲਾ ਗਾਈ ਦੂਧ ਦੁਵਾਹਤ ਨਾਮਾ ਜਾਈ ॥੧॥
ਸੋਨੇ ਕਾ ਗਡਬਾ ਦੂਧਨੇ ਭਰਿਯਾ। ਪਿਵੋ ਨਾਰਾਯਣ ਆਗੇ ਧਰਿਯਾ ॥੨॥
ਪੁਰਭੁਵਨ ਕੀ ਮੂਰਤ ਦੂਧ ਨ ਪਿਵਤ। ਸੀਰ ਪਛਾਰ [71] ਨਾਮਾ ਰੋਵਤ ॥੩॥
ਐਸਾ ਭਗਤ ਮੈਂ ਕਬੂ ਨ ਪਾਜਾ। ਨਾਮਦੇਵ ਨੇ ਦੇਵ ਹਸਾਯਾ॥੪॥

(ਸਕਲ ਸੰਤ ਗਾਥਾ, ਅਭੰਗ ੨੧੪੬)

ਮਰਾਠੀ ਗ੍ਰੰਥ ਵਿੱਚ ਸੰਕਲਿਤ ਇਸ ਪਦ ਦਾ ਮੁੱਖ ਭਾਵ ਉਹੋ ਹੈ, ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ' ਅਤੇ 'ਨਾਭਾ ਦਾਸ' ਵਾਲੀ ਰਚਨਾ ਦਾ ਹੈ। ਸਮੇਂ ਅਤੇ ਪ੍ਰਦੇਸ਼ ਦੀ ਛੱਬ ਕਾਰਨ ਇਸ ਦੇ ਸਰੂਪ ਵਿੱਚ ਭਾਵੇਂ ਕੁਝ ਅੰਤਰ ਹੈ, ਫੇਰ ਵੀ ਅਖ਼ੀਰਲੀ ਤੁਕ (ਐਸਾ ਭਗਤ.... ਨਾਮਦੇਵ...ਹਸਾਯਾ) ਤੋਂ ਇਹੋ ਪ੍ਰਮਾਣਿਤ ਹੁੰਦਾ ਹੈ ਕਿ ਪਰਮਾਤਮਾ (ਵਿੱਠਲ) ਨੇ ਉਸ ਨਾਲ ਪਹਿਲਾਂ ਹਾਸਾ ਕੀਤਾ ਸੀ, ਪਰ ਨਾਮਦੇਵ ਜੀ ਦੀ ਭਗਤੀ ਦੀ ਦ੍ਰਿੜ੍ਹਤਾ ਵੇਖ ਕੇ ਅਖ਼ੀਰ ਉਸ ਦੀ ਗੱਲ ਮੰਨ ਹੀ ਲਈ।

ਪ੍ਰਤਿਭਾਸ਼ਾਲੀ ਕਵੀ ਆਪਣੇ ਜੀਵਨ ਪ੍ਰਸੰਗਾਂ ਨੂੰ ਚੇਤੇ ਕਰ ਹੀ ਲੈਂਦੇ ਹਨ। ਉਸ ਸਿਲਸਿਲੇ ਵਿੱਚ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਪ੍ਰਚੱਲਤ ਇਹ ਪਦ (Vesrses) ਬਚਪਨ ਤੋਂ ਹੀ ਭਗਤ ਨਾਮਦੇਵ ਦੀ 'ਵਿੱਠਲ ਭਗਤੀ' ਨੂੰ ਦ੍ਰਿੜ੍ਹਾਉਂਦੇ ਹਨ।

**ਰੋਜ਼ੀ-ਰੋਟੀ ਦਾ ਸਾਧਨ :** ਭਾਵੇਂ ਨਾਮਦੇਵ ਬਚਪਨ ਤੋਂ ਹੀ ਈਸ਼ਵਰ ਭਗਤੀ ਕਾਰਨ ਬੈਰਾਗੀ ਜਿਹਾ ਸੀ, ਪਰ ਪਾਰਿਵਾਰਿਕ ਜ਼ਿੰਮੇਵਾਰੀਆਂ ਨੂੰ ਨਿਭਾਉਣ ਵਿੱਚ ਉਹ ਪਿੱਛੇ ਨਹੀਂ ਸੀ। ਮਰਾਠੀ ਗ੍ਰੰਥਾਂ ਵਿੱਚ ਉਸ ਦੇ ਪਰਿਵਾਰ ਦੀ ਜ਼ਾਤ ਅਤੇ ਧੰਧੇ ਦਾ ਵਰਣਨ ਕਈ ਥਾਂਵਾਂ ਤੇ ਹੋਇਆ ਹੈ, ਜਿਵੇਂ :

"ਯਦੂ ਸ਼ੇਟ ਨਾਵਾਚੇ ਜਾਤੀਚੇ ਸ਼ਿੰਪੀ ਹੋਤ।.... ਯਦੂ ਸ਼ੇਟ ਹੇ ਕਾਪਡ ਵਿਕਣਜਾਚਾ ਧੰਦਾ ਕਰੀਤ ਅਸੂਨ (ਯਦੁਸੇਟ ਨਾਂ ਦੇ ਇਸ ਵਿਅਕਤੀ ਦੀ ਜ਼ਾਤ ਸ਼ਿੰਪੀ ਸੀ।..... ਯਦੁਸ਼ੇਟ ਕਪੜੇ ਵੇਚਣ ਦਾ ਧੰਦਾ ਕਰਦਾ ਸੀ।"[72]

'ਸ਼ਿੰਪੀ' ਸ਼ਬਦ ਦਾ ਅਰਥ 'ਦਰਜ਼ੀ' (Tailor)[73] ਵੀ ਲਿਆ ਜਾਂਦਾ ਹੈ। ਭਾਵੇਂ ਨਾਮਦੇਵ ਦੇ ਦਾਦੇ 'ਯਦੁਸ਼ੇਟ' ਦੇ 'ਕਪੜੇ ਦਾ ਧੰਦਾ' ਕਰਨ ਦਾ ਹਵਾਲਾ ਉੱਪਰ ਦਿੱਤਾ ਗਿਆ ਹੈ ਪਰ ਭਗਤ ਜੀ ਦੇ ਅਭੰਗਾਂ (ਪਦਾਂ) ਵਿੱਚ ਉਸ ਦੇ ਦਰਜ਼ੀ ਹੋਣ ਦੇ ਪ੍ਰਮਾਣ ਮਿਲਦੇ ਹਨ, ਜਿਵੇਂ :

(ੳ) ਸ਼ਿੰਪਿਯਾਚੇ ਕੁਲੀ ਜਨ੍ਮ ਮਜ ਝਾਲਾ (ਦਰਜ਼ੀ ਦੇ ਕੁਲ ਵਿੱਚ ਮੇਰਾ ਜਨਮ ਹੋਇਆ[74])।
(ਅ) ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥

**ਅਰਥਾਤ :** ਮੇਰਾ ਮਨ ਗਜ਼ (ਕਪੜਾ ਮੱਪਣ ਵਾਲੀ ਲੋਹੇ ਦੀ ਪੱਤੀ) ਅਤੇ ਜੀਭ ਕੈਂਚੀ ਹੈ। ਦੋਨਾਂ ਦੀ

ਸਹਾਇਤਾ ਨਾਲ ਮੈਂ ਯਮ (ਰਾਜ) ਦਾ ਬੰਧਨ ਕੱਟਦਾ ਹਾਂ। ਮੈਂ ਕਪੜੇ ਰੰਗਣ ਅਤੇ ਸੀਉਣ ਦਾ ਕੰਮ ਕਰਦਾ ਹਾਂ।[75]

ਨਾਮਦੇਵ ਦੇ ਡਾਕੂਪੁਣੇ ਦਾ ਭੁਲੇਖਾ ਵੀ ਇੱਕ ਪ੍ਰਛਿਪਤ [76] ਅਭੰਗ ਕਾਰਨ ਕੁਝ ਸਮੇਂ ਲਈ ਚਲਦਾ ਰਿਹਾ। ਆਜਗਾਂਵਕਰ[77] ਅਤੇ ਭਾਵੇ[78] ਨਾਂ ਦੇ ਦੋ ਵਿਦਵਾਨ ਉਸ ਦੇ ਡਾਕੂ ਹੋਣ ਦੇ ਪ੍ਰਮਾਣ ਦਿੰਦੇ ਹਨ। ਪਰ ਭਾਲ਼ੂੰਕਰ[79], ਤੁਲਪੁਲੇ[80] ਅਤੇ ਪਾਟਸਕਰ[81] ਇਸ ਨਾਲ ਸਹਿਮਤ ਨਹੀਂ ਹਨ। ਅਸੀਂ ਵੀ ਇਹ ਸਵੀਕਾਰ ਕਰਦੇ ਹਾਂ ਕਿ ਬਚਪਨ ਤੋਂ ਭਗਵਾਨ ਵੱਲ ਧਿਆਨ ਕਰਨ ਵਾਲਾ ਅਤੇ ਉਸ ਕਾਰਨ ਦੁਨਿਆਵੀ ਕਾਰਜਾਂ ਵਿੱਚ ਬਹੁਤੀ ਰੁਚੀ ਨਾਂ ਰੱਖਣ ਵਾਲਾ ਵਿਅਕਤੀ ਕਦੇ ਵੀ ਲੁੱਟ ਖੋਹ ਦਾ ਕਾਰਜ ਨਹੀਂ ਕਰ ਸਕਦਾ। ਪੂਜਾ-ਪਾਠ ਵਿੱਚ ਬਹੁਤਾ ਰੁੱਝੇ ਰਹਿਣ ਅਤੇ ਆਪਣੇ ਪੁਸ਼ਤੈਨੀ ਕੰਮ ਵੱਲ ਘੱਟ ਧਿਆਨ ਦੇਣ ਕਾਰਨ ਉਸ ਦੀ ਮਾਤਾ ਵੀ ਉਸ ਨੂੰ ਝਿੜਕਦੀ ਰਹਿੰਦੀ ਸੀ, ਇਸ ਦਾ ਸੰਕੇਤ ਵੀ ਨਾਮਦੇਵ ਦੇ ਇੱਕ ਅਭੰਗ ਤੋਂ ਮਿਲਦਾ ਹੈ।[82]

ਇਹ ਭੁਲੇਖਾ ਪੈਣ ਦਾ ਇੱਕ ਹੋਰ ਕਾਰਨ ਸਾਡੇ ਧਿਆਨ ਵਿੱਚ ਆਇਆ ਹੈ। ਕਹਿੰਦੇ ਹਨ ਕਿ ਇੱਕ ਵਾਰੀ ਪੰਢਰਪੁਰ ਵਿਖੇ ਵਗਦੀ ਚੰਦਰਭਾਗਾ ਨਦੀ ਕੰਢੇ ਇੱਕ ਭਗਤ ਮੰਡਲੀ ਨੇ 'ਵਾਲਮੀਕਿ ਰਾਮਾਯਣ' ਦਾ ਪਾਠ ਰਖਵਾਇਆ, ਜਿਸ ਵਿੱਚ 'ਸ਼ਤ ਕੋਟੀ' (ਸੈਂਕੜਾ ਪ੍ਰਕਾਰ) ਸ਼ਬਦ ਦੀ ਵਰਤੋਂ ਹੋਈ। ਇਸ ਪਾਠ ਨੂੰ ਸੁਣ ਕੇ ਨਾਮਦੇਵ ਨੇ "ਸ਼ਤ ਕੋਟੀ ਅਭੰਗ" ਰਚਣ ਦਾ ਨਿਸ਼ਚਾ ਕਰ ਲਿਆ।[83]

ਸੰਸਕ੍ਰਿਤ ਦਾ 'ਕੋਟਿ' ਸ਼ਬਦ ਮਰਾਠੀ ਉਚਾਰਨ ਅਨੁਸਾਰ 'ਕੋਟੀ' ਲਿਖਿਆ ਜਾਂਦਾ ਹੈ। ਇਸ ਸ਼ਬਦ ਦਾ ਇੱਕ ਅਰਥ ਹੈ 'ਸੌ ਲੱਖ' ਅਰਥਾਤ 'ਇੱਕ ਕਰੋੜ'[84]। ਸ਼ਾਇਦ ਕਿਸੇ ਨੇ ਉਪਰੋਕਤ ਰਾਮਾਇਣ ਵਾਲੇ ਪ੍ਰਸੰਗ ਨਾਲ ਸੰਬੰਧਤ ਭਗਤ ਵਾਲਮੀਕ ਜੀ ਦੇ ਪੁਰਾਣੇ ਡਾਕੂਪੁਣੇ ਨਾਲ ਜੋੜ ਕੇ 'ਸ਼ਤ ਕੋਟੀ ਅਭੰਗ' ਦਾ ਅਰਥ ਆਪਣੀ ਅਗਿਆਨਤਾ ਕਾਰਨ ਬਿਨਾ ਰੋਕ ਟੋਕ (=ਅਭੰਗ) ਸੈਂਕੜਾ ਕਰੋੜਾਂ (ਸ਼ਤ ਕੋਟੀ) ਰੁਪਏ ਇਕੱਠੇ ਕਰਨਾ ਸਮਝ ਲਿਆ। 'ਕੋਟਿ' ਦਾ ਇੱਕ ਹੋਰ ਅਰਥ ਸ਼੍ਰੇਣੀ, ਦਰਜਾ (Grade), ਪ੍ਰਕਾਰ (Type) ਵੀ ਹੈ।[85] ਇਸ ਆਧਾਰ ਤੇ "ਸ਼ਤ ਕੋਟੀ ਅਭੰਗ" ਦਾ ਅਰਥ ਬਣਦਾ ਹੈ 'ਸੈਂਕੜੇ ਪ੍ਰਕਾਰ ਦੇ ਅਭੰਗ (ਮਰਾਠੀ ਛੰਦ')।

ਅਜਿਹੇ ਪ੍ਰਸੰਗ ਅਤੇ ਉਸ ਦੇ ਪ੍ਰਛਿਪਤ ਅਭੰਗ ਨੇ ਹੀ ਇਹ ਪੁਆੜਾ ਪਾਇਆ ਹੈ। ਇਸ ਲਈ ਭਗਤ ਸ਼ਿਰੋਮਣੀ ਨਾਮਦੇਵ ਦੇ ਡਾਕੂ ਬਣਨ ਸੰਬੰਧੀ ਸਾਰੇ ਭੁਲੇਖੇ ਦੂਰ ਹੋ ਜਾਂਦੇ ਹਨ।

## ਨਾਮਦੇਵ ਦੀਆਂ ਯਾਤਰਾਵਾਂ

'ਗਿਆਨੇਸ਼੍ਵਰੀ' ਦੇ ਰਚਨਾਕਾਰ ਸੰਤ ਗਿਆਨ ਦੇਵ[86] (ਸੰਨ 1275-1296) ਭਗਤ ਨਾਮਦੇਵ ਦੇ ਸਮਕਾਲੀ ਸਨ। ਇਸ ਗੱਲ ਨੂੰ ਮਰਾਠੀ ਸਾਹਿਤ ਦੇ ਸਮੀਖਿਆਕਾਰ ਅਤੇ ਉਸ ਦਾ ਸਿਲਸਿਲੇ ਵਾਰ ਇਤਿਹਾਸ ਲਿਖਣ ਵਾਲੇ ਇੱਕੋ ਸਮਾਨ ਸਵੀਕਾਰ ਕਰਦੇ ਹਨ। ਇਨ੍ਹਾਂ ਦੋਵੇਂ ਮਹਾਪੁਰਖਾਂ ਦੀ ਮੁਲਾਕਾਤ ਸੰਨ 1290 ਈ. ਵਿੱਚ ਕੱਤਕ ਦੇ ਮਹੀਨੇ 'ਆਲੰਦੀ' ਵਿੱਚ ਹੋਈ ਸੀ।[87] ਉਸ ਵੇਲੇ ਨਾਮਦੇਵ 20 ਵਰ੍ਹਿਆਂ ਦਾ ਸੀ ਅਤੇ ਗਿਆਨ ਦੇਵ ਪੰਦਰਾਂ ਕੁ ਸਾਲਾਂ ਦਾ। ਪਰ ਇਸ ਵੇਲੇ ਤਕ 'ਗਿਆਨੇਸ਼੍ਵਰੀ' ਰਾਹੀਂ 'ਭਗਵਤ ਗੀਤਾ' ਦੀ ਕਾਵਿਮਈ ਟੀਕਾ ਦਾ ਕਾਰਜ ਸ੍ਰੀ ਗਿਆਨ ਦੇਵ ਮੁਕਾ ਚੁੱਕੇ ਸਨ।[88] ਇੰਨੀ ਛੋਟੀ ਉਮਰ ਵਿੱਚ ਅਜਿਹਾ ਵਿਸ਼ਾਲ ਆਧਿਆਤਮਿਕ ਗ੍ਰੰਥ[89] ਤਿਆਰ ਕਰ ਲੈਣ ਕਾਰਨ ਉਨ੍ਹਾਂ ਦੀ ਪ੍ਰਸਿੱਧੀ ਹੋਰ ਨਹੀਂ ਤਾਂ ਘੱਟੋ ਘੱਟ ਮਹਾਰਾਸ਼ਟਰ ਦੇ

ਸ਼ਹਿਰਾਂ ਤੇ ਪਿੰਡਾਂ ਵਿੱਚ ਜ਼ਰੂਰ ਫੈਲ ਗਈ ਸੀ। ਆਪਸੀ ਸੰਵਾਦ ਵਿੱਚ ਇੱਕ ਦੂਜੇ ਦੀ ਵਿਚਾਰਧਾਰਾ ਵਿੱਚ ਇਕਸਾਰਤਾ ਵੇਖ ਕੇ ਇਹ ਦੋਵੇਂ ਮਹਾਤਮਾ ਧਰਮ ਪ੍ਰਚਾਰ ਲਈ ਟੁਰ ਪਏ। ਕੁਝ ਵਰ੍ਹਿਆਂ ਦੀ ਤੋਰਾਫੇਰੀ ਤੋਂ ਬਾਅਦ ਮਹਾਰਾਸ਼ਟਰ ਦੇ ਆਲੰਦੀ ਵਿਖੇ ਸੰਤ ਗਿਆਨ ਦੇਵ ਨੇ ਸਮਾਧੀ ਲੈ ਲਈ।[90]

ਇੱਕ ਵਿਦਵਾਨ ਦਾ ਮਤ ਹੈ ਕਿ ਸੰਤ ਗਿਆਨ ਦੇਵ ਅਤੇ ਭਗਤ ਨਾਮਦੇਵ ਦੀ ਇੱਕੋ ਇੱਕ ਸਾਂਝੀ ਯਾਤਰਾ ਸ਼ਕੇ 1216 (ਸੰਨ 1294) ਦੇ ਲਗਭਗ ਹੋਈ। ਉਸ ਵੇਲੇ ਇਹ ਦੋਵੇਂ ਮਹਾਤਮਾ ਕਾਸ਼ੀ (ਵਾਰਾਣਸੀ) ਗਏ ਸਨ ਅਤੇ ਗੰਗਾ ਨਦੀ ਦੇ "ਦਸ਼ਾਸ੍ਵਮੇਧ ਘਾਟ" ਦੇ ਕੋਲ ਜਿਸ ਜਗ੍ਹਾਂ ਤੇ ਟਿਕੇ ਸਨ, ਉਸ ਦਾ ਨਾਂ ਹੁਣ "ਗਿਆਨੇਸ਼੍ਵਰ ਮਠ" ਹੈ। ਇਸ ਮਠ ਦੇ ਚਬੂਤਰੇ ਉੱਤੇ ਸੱਤ ਫੁਟ ਉੱਚਾ ਇਕ ਖੰਭਾ ਹੈ, ਜਿਹੜਾ ਕਿ ਗਿਆਨ ਦੇਵ ਦੀ "ਕਾਸ਼ੀ ਯਾਤਰਾ" ਦੀ ਯਾਦਦਹਾਨੀ ਕਰਵਾਉਂਦਾ ਹੈ। ਇਸ 'ਸਿਮਰਤੀ ਥੰਭ' (**Memorial Pillar**) ਉੱਤੇ ਬਿਕਰਮੀ ਸੰਮਤ 1351 ਅਤੇ ਉਸ ਦੇ ਚਾਰ-ਪੰਚ ਇੰਚ ਥੱਲੇ 'ਗਿਆਨੋਬਾ' ਸ਼ਬਦ ਉੱਕਰੇ ਹੋਏ ਹਨ।[91] "ਬਾਨਾਰਸੀ ਤਪੁ ਕਰੈ.... ਅੰਮ੍ਰਿਤੁ ਪੀਜੈ" (ਰਾਗ ਰਾਮਕਲੀ, ਪੰਨਾ ੯੭੩) ਪਦ ਵਿਖੇ ਵਰਤਿਆ 'ਅਸੁਮੇਧ ਜਗੁ' ਭਗਤ ਜੀ ਦਾ ਕਾਸ਼ੀ (ਬਨਾਰਸ/ਵਾਰਾਣਸੀ) ਯਾਤਰਾ ਦਾ ਸਬੂਤ ਹੈ।

ਭਗਤ ਨਾਮਦੇਵ ਦੀ ਉਮਰ ਸੰਤ ਗਿਆਨ ਦੇਵ ਦੇ ਸੁਰਗ ਸਿਧਾਰਨ ਵੇਲੇ ਲਗਭਗ 26 ਵਰ੍ਹੇ ਸੀ। ਆਪਣੇ ਜੀਵਨ ਦੇ ਅਗਲੇ 54 ਕੁ ਵਰ੍ਹਿਆਂ ਦੌਰਾਨ ਉਨ੍ਹਾਂ ਨੇ ਇਕੱਲੇ ਹੀ ਤਿੰਨ ਵਾਰੀ ਪੈਦਲ ਯਾਤਰਾ ਕੀਤੀ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

(ੳ) ਸੰਨ 1298 ਈ. ਵਿੱਚ ਉਹ ਦੱਖਣ ਭਾਰਤ ਦੇ ਸ੍ਰੀ ਸ਼ੈਲ ਸ਼ਿਖਰ, ਮੱਲਿਕਾਰਜੁਨ, ਚਿਦਾਂਬਰ, ਵਿਸ਼ਣੂਕਾਂਚੀ, ਰਾਮੇਸ਼ਵਰੰ, ਤਾਮ੍ਰਪਰ੍ਣਿਕਾ, ਕੰਨਿਆ ਕੁਮਾਰੀ, ਹਰਿਹਰੇਸ਼੍ਵਰ ਨਾਂ ਦੇ ਤੀਰਥ ਸਥਾਨਾਂ'ਤੇ ਗਏ।[92]

(ਅ) ਅਗਲੀ ਯਾਤਰਾ ਵੇਲੇ ਉਨ੍ਹਾਂ ਦੀ ਮੁਲਾਕਾਤ ਦੌਲਤਾਬਾਦ ਦੇ ਨਵਾਬ ਮਲਿਕਾ ਬਹਾਦੁਰ ਉਰਫ਼ ਗ਼ਾਜੀ ਬੇਗ਼ ਮਲਿਕ ਉਰਫ਼ ਗ਼ਿਆਸੁੱਦੀਨ ਤੁਗ਼ਲਕ ਨਾਲ ਹੋਈ। ਇਸ ਮੁਲਾਕਾਤ ਦਾ ਸਮਾਂ ਸੰਨ 1321-23 ਵਿਚਕਾਰ ਹੈ, ਜਿਸ ਦਾ ਉਲੇਖ ਸੰਨ 1914 ਵਿੱਚ 'ਮਾਹਿਕਾਵਤੀਚੀ ਉਰਫ਼ ਮਾਹਿਮਚੀ ਬਖਰ' ਵਿੱਚੋਂ ਪ੍ਰਸਿੱਧ ਇਤਿਹਾਸਕਾਰ ਵਿ.ਕਾ. ਰਾਜਵਾੜੇ ਨੂੰ ਲੱਭਿਆ ਸੀ।[93] ਇਸੇ ਯਾਤਰਾ ਦੌਰਾਨ ਉਹ ਸੌਰਾਸ਼ਟਰ ਤੋਂ ਦੁਆਰਕਾ ਰਾਹੀਂ ਰਾਜਸਥਾਨ ਪਹੁੰਚੇ। ਇਸ ਸੰਬੰਧ ਵਿੱਚ ਸ੍ਰੀ ਖਾਨੋਲਕਰ ਦਾ ਮਤ ਹੈ :

"ਨਾਮਦੇਵ ਨੇ ਰਾਜਸਥਾਨ ਦੀ ਯਾਤਰਾ ਕੀਤੀ। ਭਿੰਨ ਭਿੰਨ ਠਿਕਾਣਿਆਂ ਤੇ ਉਸ ਨੇ ਭਜਨ-ਕੀਰਤਨ ਨਾਲ ਸਮਾਂ ਬੰਨ੍ਹਿਆ। ਇਸੇ ਕਾਰਨ ਰਾਜਸਥਾਨੀ ਜੀਵਨ ਉੱਤੇ ਇਹ ਸੰਸਕਾਰ ਅਨੰਤ ਕਾਲ ਲਈ ਸਥਾਪਿਤ ਹੋ ਗਏ। ਜੈ ਪੁਰ, ਭਰਤ ਪੁਰ, ਜੋਧ ਪੁਰ, ਬੀਕਾਨੇਰ ਅਤੇ ਅਲਵਰ ਵਰਗੇ ਸ਼ਹਿਰਾਂ ਵਿੱਚ ਨਾਮਦੇਵ ਦੇ ਮੰਦਿਰ ਅੱਜ ਵੀ ਸਭਨਾਂ ਲੋਕਾਂ ਲਈ ਖੁੱਲ੍ਹੇ ਹੋਣ ਦੀ ਗਵਾਹੀ ਭਰਦੇ ਹਨ। ਸਮਾਜਿਕ ਦ੍ਰਿਸ਼ਟੀ ਤੋਂ ਨਾਮਦੇਵ ਦੀ ਪਦ-ਯਾਤਰਾ ਦਾ ਦੂਜਾ ਨਤੀਜਾ ਇਹ ਨਿਕਲਿਆ ਕਿ ਇਸ ਹਿੱਸੇ ਦੇ "ਸ਼ਿੰਪੀ" ਉਦੋਂ ਤੋਂ ਆਪਣੇ ਆਪ ਨੂੰ "ਨਾਮਦੇਵ ਵੰਸ਼ੀ ਛਿੰਪਾ ਦਰਜ਼ੀ" ਅਖਵਾਉਣ ਲੱਗ ਪਏ। ਰਾਜਸਥਾਨ ਵਿਖੇ ਇਸ ਜਮਾਤ (ਵਰਗ) ਦੀ ਭਾਰੀ ਗਿਣਤੀ ਹੈ।"[94]

## ਰਾਜਸਥਾਨ ਰਾਹੀਂ ਪੰਜਾਬ ਵਿੱਚ ਆਗਮਨ

ਅਜਿਹੇ ਠੋਸ ਪ੍ਰਮਾਣ ਪ੍ਰਾਪਤ ਹੋਣ ਦੇ ਬਾਵਜੂਦ ਅਜੇ ਵੀ ਮਹਾਰਾਸ਼ਟਰ ਦੇ ਕੁਝ ਵਿਦਵਾਨ ਇਸ ਦੁਬਿਧਾ ਵਿੱਚ ਹਨ ਕਿ ਮਾਰਵਾੜ ਵਾਲਾ ਭਗਤ ਨਾਮਦੇਵ ਕੌਣ ਹੈ ? ਇਸੇ ਅਣਜਾਣਪੁਣੇ ਕਾਰਨ ਉਹ ਨਾਮਦੇਵ ਦੇ ਸਿੱਧੇ ਹੀ ਪੰਜਾਬ ਪਹੁੰਚਣ ਦੀ ਗੱਲ ਕਰਦੇ ਹਨ। ਅਜਿਹੀਆਂ ਦੋ ਟਿੱਪਣੀਆਂ ਵੇਖੋ :

(ੳ) "ਇੱਕ ਹੋਰ ਨਾਮਦੇਵ ਦਾ ਉਲੇਖ "ਮਾਹਿਕਾਵਤੀ ਕੀ ਬਖਰ" ਵਿਖੇ ਪਾਇਆ ਜਾਂਦਾ ਹੈ। ਇਸ ਤੋਂ ਇਲਾਵਾ ਮਾਰਵਾੜ ਵਿੱਚ ਵੀ ਨਾਮਦੇਵ ਨਾਂ ਦੇ ਕਿਸੇ ਸੰਤ ਦਾ ਹੋਣਾ ਦੱਸਿਆ ਜਾਂਦਾ ਹੈ। ਪਰ ਉਸ ਦੀ ਜੀਵਨੀ ਤੇ ਰਚਨਾ ਬਾਰੇ ਕੋਈ ਵੀ ਜਾਣਕਾਰੀ ਨਾ ਹੋਣ ਕਾਰਨ ਉਸ ਦੇ ਵਿਸ਼ੇ ਵਿੱਚ ਕੁਝ ਨਹੀਂ ਕਿਹਾ ਜਾ ਸਕਦਾ।"[95]

(ਅ) "ਯਾਤਰਾ ਤੋਂ ਪਰਤਣ ਮਗਰੋਂ ਸੰਤ ਗਿਆਨੇਸ਼ੁਰ (=ਗਿਆਨ ਦੇਵ) ਨੇ ਸ਼ਕੇ 1218 (ਸੰਨ 1296 ਈ.) ਵਿੱਚ ਆਲੰਦੀ ਵਿਖੇ ਸਮਾਧੀ ਲੈ ਲਈ। ਆਪਣੇ ਗੁਰੂ-ਸਮਾਨ ਪਰਮ ਮਿੱਤਰ ਦੇ ਵਿਜੋਗ ਦਾ ਨਾਮਦੇਵ ਨੂੰ ਅਪਾਰ ਦੁੱਖ ਹੋਇਆ। ਉਸ ਦਾ ਮਨ ਪੰਢਰਪੁਰ ਤੋਂ ਉਚਾਟ ਹੋ ਗਿਆ। ਉਹ ਇਕੱਲੇ ਹੀ ਪੰਢਰਪੁਰ ਤੋਂ ਨਿਕਲੇ ਅਤੇ ਸਿੱਧੇ ਪੰਜਾਬ ਪਹੁੰਚੇ। ਇਹ ਉਨ੍ਹਾਂ ਦੀ ਦੂਜੀ ਯਾਤਰਾ ਸੀ। ਜੇ ਉਹ ਕਿਸੇ ਉਘੇ ਤੀਰਥ ਸਥਾਨ ਤੇ ਰਹਿੰਦੇ ਤਾਂ ਉਨ੍ਹਾਂ ਨੂੰ ਡਰ ਸੀ ਕਿ ਤੀਰਥ-ਯਾਤਰਾ ਲਈ ਆਏ ਹੋਏ ਮਹਾਰਾਸ਼ਟਰ ਦੇ ਹੋਰ ਸੰਤ ਉਨ੍ਹਾਂ ਨੂੰ ਘਰ ਚਲਣ ਲਈ ਆਖਣਗੇ। ਇਸ ਲਈ ਉਨ੍ਹਾਂ ਨੂੰ ਇੱਕਦਮ ਆਗਿਆਤ 'ਘੁਮਾਣ'[96] ਜਿਹਾ ਦੂਰ-ਦੁਰਾਡੇ ਦਾ ਸਥਾਨ ਪਸੰਦ ਆਇਆ। ਇਥੇ ਹੀ ਉਹ ਆਪਣੇ ਜੀਵਨ ਦੇ ਅੰਤ ਤੱਕ ਰਹੇ ਅਤੇ ਇੱਥੇ ਨਿਵਾਸ ਕਰਦਿਆਂ ਹੀ ਉਨ੍ਹਾਂ ਨੇ ਆਪਣੇ ਹਿੰਦੀ ਪਦਾਂ ਦੀ ਰਚਨਾ ਕੀਤੀ। ਉੱਤਰ (ਉੱਤਰੀ ਭਾਰਤ) ਦੇ ਵਿਦਵਾਨਾਂ ਦਾ ਵਿਚਾਰ ਹੈ ਕਿ ਭਾਵੇਂ ਨਾਮਦੇਵ ਨੇ ਆਪਣਾ ਵਸੇਵਾ ਪ੍ਰਮੁੱਖ ਰੂਪ ਵਿੱਚ ਪੰਜਾਬ ਵਿੱਚ ਕੀਤਾ, ਫੇਰ ਵੀ ਉਨ੍ਹਾਂ ਨੇ ਦੂਰ-ਦੂਰ ਦੀ ਯਾਤਰਾ ਕੀਤੀ।[97]

ਇੰਝ ਜਾਪਦਾ ਹੈ ਕਿ ਇਸ ਸੱਜਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਭਗਤ ਨਾਮਦੇਵ ਜੀ ਦੀ ਬਾਣੀ ਨੂੰ ਪੂਰੀ ਤਰ੍ਹਾਂ ਨਹੀਂ ਪਰਖਿਆ। ਇਸ ਸਿਲਸਿਲੇ ਵਿੱਚ ਭਗਤ ਜੀ ਦੇ ਆਪਣੇ ਵਚਨ ਵੇਖੋ:

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥

× × ×

ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥੫॥੩॥

(ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ)

"ਮਾਰਵਾੜ" ਰਾਜਸਥਾਨ ਦੇ ਪੱਛਮੀ ਭਾਗ ਨੂੰ ਆਖਦੇ ਹਨ। ਉੱਥੇ ਸਾਮਾਨ ਢੋਣ ਅਤੇ ਆਵਾਜਾਈ ਦਾ ਸਾਧਨ ਊਠ (=ਕਰਹਲਾ) ਹੈ। ਰੇਤੀਲੇ ਇਲਾਕੇ ਦੇ ਇਸ ਪਸ਼ੂ ਨੂੰ 'ਰਾਜਸਥਾਨ ਦਾ ਜਹਾਜ਼' ਆਖਿਆ ਜਾਂਦਾ ਹੈ। ਜਿਵੇਂ ਪਾਣੀ ਦੀ ਘਾਟ ਕਾਰਨ ਰਾਜਸਥਾਨੀ ਊਠ ਨੂੰ ਰੇਤੀਲੇ ਇਲਾਕੇ ਵਿੱਚ ਇਸ ਦੀ ਤਾਂਘ ਰਹਿੰਦੀ ਹੈ ਅਤੇ ਉਹ ਬੇਲਾਂ ਖਾ ਕੇ ਹੀ ਗੁਜ਼ਾਰਾ ਕਰਦਾ ਹੈ, ਉਸੇ ਤਰ੍ਹਾਂ ਭਗਤ ਨਾਮਦੇਵ ਨੂੰ ਆਪਣੇ ਇਸ਼ਟ "ਵਿੱਠਲ" (=ਬੀਠੁਲਾ) ਦੇ ਨਾਮ ਜਪਣ ਦੀ ਲਾਲਸਾ ਬਣੀ ਰਹਿੰਦੀ ਹੈ। ਉਪਰੋਕਤ ਤੂਕ ਦਾ ਇਹੋ ਭਾਵ-ਅਰਥ ਹੈ।

ਅਜਿਹੇ ਕਥਨ ਤੋਂ ਸਿੱਧ ਹੁੰਦਾ ਹੈ ਕਿ ਭਗਤ ਜੀ ਨੇ ਆਪਣੇ ਅੱਖੀਂ ਡਿੱਠੇ ਅਨੁਭਵਾਂ ਨੂੰ ਇਸ ਸ਼ਬਦ ਵਿਖੇ ਚਿਤ੍ਰਿਤ ਕੀਤਾ ਹੈ। ਭਗਤ ਨਾਮਦੇਵ ਮਾਰਵਾੜ ਵਿਖੇ ਪਧਾਰੇ ਸਨ, ਇਸ ਦਾ ਉੱਲੇਖ ਵੀ 'ਮਾਰਵਾੜ ਰਾਜ ਦੀ ਮਰਦੁਮ ਸ਼ੁਮਾਰੀ ਰਿਪੋਰਟ' ਵਿੱਚ ਹੋਇਆ ਹੈ।

"ਨਾਮਦੇਵ ਬੰਸ਼ੀ" "ਦਰਜ਼ੀ" ਵੀ ਅਖਵਾਉਂਦੇ ਹਨ। ਪਰਸ ਰਾਮ ਅਵਤਾਰ ਹੋਇਆ, ਜਦ ਬਾਣਾਸੁਰ ਦੈਂਤ ਦੇ ਬੰਸ਼ ਦਾ 'ਬਾਮ ਦੇਵ ਰਾਜ' ਪੰਡਰ ਪੁਰ ਦੱਖਣ ਵਿੱਚ ਸੀ, ਉਸ ਨੇ ਪਰਸ ਰਾਮ ਜੀ ਦੇ ਡਰ ਤੋਂ ਰਾਜਪੂਤੀ ਦਾ ਪੇਸ਼ਾ ਛੱਡ ਕੇ ਰੰਗਤ ਦਾ ਕੰਮ ਸ਼ੁਰੂ ਕੀਤਾ। ਉਸ ਦੀ ਔਲਾਦ ਬਾਮ ਦੇਵ ਬੰਸ਼ੀ ਛੀਪਾ ਅਖਵਾਈ। ਫੇਰ ਉਸੇ ਦੇ ਖ਼ਾਨਦਾਨ ਵਿੱਚ ਨਾਮਦੇਵ ਭਗਵਤ ਭਗਤ ਹੋਏ। ਜਦੋਂ ਔਰੰਗਜ਼ੇਬ ਬਾਦਸ਼ਾਹ ਹਿੰਦੂਆਂ ਨੂੰ ਪਕੜ ਪਕੜ ਕੇ ਮੁਸਲਮਾਨ ਬਣਾਉਂਦਾ ਸੀ ਤਾਂ ਨਾਮਦੇਵ ਜੀ ਨੇ ਉਸ ਨੂੰ 52 ਪਰਚੇ ਦੇ ਕੇ ਇਹ ਇਜਾਜ਼ਤ ਹਾਸਿਲ ਕੀਤੀ ਕਿ ਜਿਸ ਨੂੰ ਵਚਾਉਣਾ ਹੋਵੇ, ਉਸ ਦੇ ਕੰਠੀ ਬੰਨ੍ਹ ਦੇਵੇ। ਇਸ ਪ੍ਰਕਾਰ ਨਾਮਦੇਵ ਜੀ ਨੇ 52 ਗੋਤਾਂ ਦੇ ਸੈਂਕੜੇ ਆਦਮੀਆਂ ਨੂੰ ਵਚਾ ਕੇ ਆਪਣੇ ਚੇਲਾ ਕਰ (ਬਣਾ) ਲਿਆ, ਅਤੇ (ਉਨ੍ਹਾਂ ਨੂੰ) ਕਪੜੇ ਸੀਉਣ ਦਾ ਕੰਮ ਸਿਖਾਇਆ, ਕਿਉਂਕਿ ਉਹ ਖ਼ੁਦ ਵੀ ਰੰਗਤ ਦੇ ਧੰਦੇ ਵਿੱਚ ਜ਼ਿਆਦਾ ਖਟ ਰਾਗ ਅਤੇ ਪਾਪ ਵੇਖ ਕੇ ਸੀਊਣ ਦਾ ਕੰਮ ਕਰਦੇ ਸਨ। ਉਨ੍ਹਾਂ ਦੇ ਮੁੱਖ ਚੇਲੇ ਟੀਕਮ ਅਤੇ ਗੋਯੰਦ ਹੋਏ। ਟੀਕਮ ਦੇ ਚੇਲੇ 'ਟਾਕ' ਅਤੇ 'ਗੋਯੰਦ' ਦੇ 'ਗੋਲੇ' ਅਖਵਾਉਂਦੇ ਹਨ। ਮਾਰਵਾੜ ਵਿੱਚ ਇਹ ਦੋਵੇਂ ਜ਼ਾਤਾਂ 'ਛੀਪਿਆਂ' ਦੀਆਂ ਜ਼ਿਆਦਾ ਹਨ। ਇਨ੍ਹਾਂ ਵਿਚਕਾਰ 'ਰੋਟੀ' ਵਿਉਹਾਰ ਤਾਂ ਹੈ ਮਗਰ 'ਬੇਟੀ' ਵਿਉਹਾਰ ਨਹੀਂ।"[98]

ਉਪਰੋਕਤ ਸੂਚਨਾਵਾਂ 'ਲੋਕ ਕਥਨੀ' (Anecdote) ਤੇ ਆਧਾਰਿਤ ਹਨ। ਇਸ ਵਿੱਚੋਂ ਦੋ ਗੱਲਾਂ ਇਤਿਹਾਸਿਕ ਕਸਵੱਟੀ ਉੱਤੇ ਖਰੀਆਂ ਨਹੀਂ ਉਤਰਦੀਆਂ ਕਿ ਭਗਤ ਨਾਮਦੇਵ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਸਮਕਾਲੀ ਸੀ ਅਤੇ ਉਸ ਨੇ ਕੰਠੀ ਬੰਨ੍ਹ ਕੇ ਲੋਕਾਂ ਨੂੰ ਵਚਾਉਣ ਦੀ ਕੋਸ਼ਿਸ਼ ਕੀਤੀ ਸੀ। ਪੁਰਾਣੇ ਸਮਿਆਂ ਵਿੱਚ ਪੰਡਰਪੁਰ (ਪੰਢਰਪੁਰ) ਦੱਖਣ ਭਾਰਤ ਦਾ ਹਿੱਸਾ ਹੀ ਸੀ ਅਤੇ ਉਸ ਨਗਰ ਨਾਲ ਸੰਬੰਧਤ ਸੰਤ ਨਾਮਦੇਵ ਜੀ 'ਭਗਵਤ ਭਗਤ' ਸਨ। ਉਨ੍ਹਾਂ ਦੀ ਰੋਜ਼ੀ ਰੋਟੀ ਦਾ ਸਾਧਨ ਕਪੜੇ ਰੰਗਣ ਜਾਂ ਸੀਊਣ ਦਾ ਹੋਣ ਕਾਰਨ ਉਹ 'ਛੀਪੇ' ਅਖਵਾਉਂਦੇ ਸਨ। ਮਾਰਵਾੜ ਵਿਖੇ ਇਸ ਪ੍ਰਕਾਰ ਛੀਪੀਆਂ ਦੀ ਮੁੱਢਲੀ ਹੋਂਦ ਨਾਲ ਭਗਤ ਨਾਮਦੇਵ ਦਾ ਨਾਂ ਜੁੜਨਾ (ਭਾਵੇਂ ਉਹ ਜ਼ਾਤ-ਪਾਤ ਦੇ ਭੇਦ-ਭਾਵ ਤੋਂ ਖ਼ੁਦ ਉਤਾਂਹ ਸਨ) ਅਤੇ ਵਿਆਹ-ਸ਼ਾਦੀਆਂ ਮੌਕੇ 'ਨਾਮਦੇਵ ਛੀਪਾ' ਸ਼ਬਦ[99] ਦੀ ਵਰਤੋਂ ਹੋਣੀ ਸਮਾਜ ਸ਼ਾਸਤਰੀਆਂ (Sociologists) ਅਤੇ ਇਤਿਹਾਸਕਾਰਾਂ (Historians) ਲਈ ਬੜੀ ਰੋਚਕ ਸਮੱਗਰੀ ਪੇਸ਼ ਕਰਦੀ ਹੈ। ਪਰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚੋਂ ਦਿੱਤੀ ਭਗਤ ਨਾਮਦੇਵ ਦੀ ਉਪਰੋਕਤ ਟੂਕ (ਮਾਰਵਾੜਿ ਜੈਸੇ.... ਨਾਮੇ ਮਨਿ ਬੀਠੁਲਾ) ਅਤੇ ਰੰਗ ਸਾਜ਼ੀ (ਜਾਂ ਛਾਪੇ) ਦਾ ਕੰਮ ਛੱਡ ਕੇ ਦਰਜ਼ੀ ਦਾ ਪੇਸ਼ਾ ਅਪਣਾਉਣ ਵਾਲੇ ਪ੍ਰਸੰਗ ਤੋਂ ਇਹੋ ਸਿੱਧ ਹੁੰਦਾ ਹੈ ਕਿ ਉਹ ਮਾਰਵਾੜ (ਰਾਜਸਥਾਨ) ਵਿੱਚੋਂ ਲੰਘ ਕੇ ਪੰਜਾਬ ਪਹੁੰਚੇ ਸਨ। ਇਹ ਪਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਿਆਨ ਵਿੱਚ ਆਇਆ[100] ਅਤੇ ਉਸ ਵਿਖੇ ਆਪਣੇ ਚਿੰਤਨ (Thought) 'ਨਾਮ ਪ੍ਰਾਪਤੀ ਦੀ ਤਾਂਘ' ਵਾਲੀ ਮਿੱਠੀ ਖੁਸ਼ਬੂ ਵੇਖ ਕੇ ਉਨ੍ਹਾਂ ਨੇ ਉਹ ਰਚਨਾ ਤੁਰੰਤ ਸੰਭਾਲ ਲਈ।

## ਪੰਜਾਬ ਵਿਖੇ ਭਗਤ ਜੀ ਦੇ ਠਿਕਾਣੇ ਅਤੇ ਅਕਾਲ ਚਲਾਣਾ

ਭਗਤ ਨਾਮਦੇਵ ਜੀ ਪੁਰਾਣੇ ਪੰਜਾਬ ਦੇ ਨਾਲ ਲਗਦੇ ਰਾਜਸਥਾਨ ਦੇ ਜੋਧਪੁਰ ਸ਼ਹਿਰ ਰਾਹੀਂ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ 'ਘੁਮਾਣ' ਪਿੰਡ ਪਹੁੰਚੇ ਹੋਣਗੇ। ਉਥੋਂ ਹੀ ਉਹ ਆਲੇ-ਦੁਆਲੇ

ਦੇ ਭੂਤ ਵਿੰਡ, ਮਰੜ ਅਤੇ ਭੱਟੀਵਾਲ ਪਿੰਡਾਂ ਵਿਖੇ ਵੀ ਗਏ। ਭੂਤ ਵਿੰਡ ਵਿਖੇ ਅਡੋਲੀ ਨਾਂ ਦੀ ਇੱਕ ਵਿਧਵਾ ਸੀ। ਉਸ ਦਾ ਇੱਕੋ ਪੁੱਤਰ ਸੀ, ਜਿਹੜਾ ਮਜ਼ਦੂਰੀ ਕਰਕੇ ਪਰਿਵਾਰ ਦਾ ਢਿੱਡ ਭਰਦਾ ਸੀ। ਅਚਾਨਕ ਉਹ ਬੀਮਾਰ ਪੈ ਗਿਆ। ਪਿੰਡਾਂ ਵਿੱਚ ਦਵਾ ਦਾਰੂ ਦੇ ਸਾਧਨ ਨਾ ਹੋਣ ਕਾਰਨ ਉਸ ਦੀ ਮਰਨ ਤੱਕ ਦੀ ਨੌਬਤ ਆ ਗਈ। ਪਰ ਭਗਤ ਜੀ ਦੇ ਆਸ਼ੀਰਵਾਦ ਨਾਲ ਉਹ ਕੁਝ ਹੀ ਚਿਰ ਵਿੱਚ ਨੌ ਬਰ ਨੌ ਹੋ ਗਿਆ। ਬਾਅਦ ਵਿੱਚ ਇਸੇ ਵਿਅਕਤੀ ਦਾ ਪੁੱਤਰ ਬਹੋਰ ਦਾਸ ਭਗਤ ਜੀ ਦਾ ਪੱਟ-ਸ਼ਿਸ਼ ਬਣ ਗਿਆ। ਹੁਣ ਬਹੋਰ ਦਾਸ ਦੀ ਸੰਤਾਨ ਹੀ 'ਘੁਮਾਣ' ਵਾਲੇ ਭਗਤ ਨਾਮਦੇਵ ਦੇ ਧਰਮ ਸਥਾਨ ਦੀ ਸਾਂਭ-ਸੰਭਾਲ ਕਰਦੀ ਹੈ।

ਇਸੇ ਤਰ੍ਹਾਂ ਭੱਟੀਵਾਲ ਪਿੰਡ ਵਿਖੇ ਭਗਤ ਜੀ ਦੀ ਆਮਦ ਦਾ ਕਿੱਸਾ ਵੀ ਜੁੜਿਆਂ ਹੋਇਆ ਹੈ। ਉਸ ਵੇਲੇ ਅਕਾਲ (Drought) ਪਿਆ ਹੋਇਆ ਸੀ। ਪਿੰਡ ਵਾਲਿਆਂ ਨੇ ਇੱਕ ਸਰੋਵਰ ਖੁਦਵਾਇਆ ਅਤੇ ਉਸ ਦਾ ਨਾਂ ਭਗਤ ਨਾਮਦੇਵ ਦੇ ਨਾਂ ਉਤੇ "ਨਾਮਿਆਨਾ" ਰੱਖ ਦਿੱਤਾ। ਇਸ ਪਿੰਡ ਵਿੱਚ ਉਨ੍ਹਾਂ ਨੂੰ ਦੋ ਹੋਰ ਬੰਦੇ ਮਿਲੇ। ਇੱਕ ਸੀ 'ਜੱਲੋ' ਉਰਫ਼ 'ਜਲ੍ਹਣ', ਜਿਹੜਾ ਤਰਖਾਣ (Carpenter) ਦਾ ਕੰਮ ਕਰਦਾ ਸੀ। ਦੂਜਾ ਵਿਅਕਤੀ ਲੱਧਾ ਸੀ। ਉਹ ਘੁਮਾਣ ਦੇ ਨੇੜਲੇ ਪਿੰਡ ਮੱਖੋਵਾਲ ਦਾ ਵਸਨੀਕ ਅਤੇ ਖੱਤਰੀ ਜ਼ਾਤ ਦਾ ਸੀ। ਇਹ ਦੋਵੇਂ ਵੀ ਭਗਤ ਨਾਮਦੇਵ ਦੇ ਚੇਲੇ ਬਣ ਗਏ। ਇਸ ਤੋਂ ਜਾਪਦਾ ਹੈ ਕਿ ਉਨ੍ਹਾਂ ਦੀ ਸ਼ਿਸ਼ ਮੰਡਲੀ ਵਿੱਚ ਸ਼ਾਮਿਲ ਵਿਅਕਤੀ ਉੱਚੀ ਜ਼ਾਤਾਂ ਦੇ ਵੀ ਸਨ ਅਤੇ ਪੱਛੜੀ ਜ਼ਾਤਾਂ ਦੇ ਵੀ। ਘੁਮਾਣ ਵਿਖੇ ਇੱਕ ਹੋਰ ਖੱਤਰੀ ਭਗਤ ਜੀ ਦਾ ਚੇਲਾ ਬਣਿਆ। ਉਹ ਕੁਆਰਾ ਹੀ ਰਿਹਾ। ਉਸ ਦਾ ਨਾਂ 'ਕੇਸ਼ੋ' ਸੀ, ਪਰ ਵਿਆਹ ਨਾ ਕਰਨ ਕਾਰਨ ਉਸ ਨੂੰ 'ਕੇਸ਼ੋ ਕਲੰਦਰ' ਪੁਕਾਰਿਆ ਜਾਂਦਾ ਸੀ। ਉਹ ਆਪਣੇ ਕੰਮ ਕਾਜ ਕਾਰਨ 'ਬਹਾਵਲ ਪੁਰ ਰਿਆਸਤ' ਵਿੱਚ ਜਾ ਵਸਿਆ। ਉਸ ਦੇ ਨਾਂ ਤੇ ਬਹਾਵਲਪੁਰ (ਅਜੋਕੇ ਪਾਕਿਸਤਾਨ) ਵਿਖੇ 'ਕਲਾਧਾਰੀ ਦੀ ਗੱਦੀ' ਸਥਾਪਿਤ ਹੋਈ, ਜਿਸ ਰਾਹੀਂ ਨਾਮਦੇਵ ਜੀ ਦੇ ਆਧਿਆਤਮਿਕ ਵਿਚਾਰਾਂ ਦਾ ਪ੍ਰਚਾਰ ਪ੍ਰਸਾਰ ਹੁੰਦਾ ਰਿਹਾ। ਕਹਿੰਦੇ ਹਨ ਕਿ ਕੇਸ਼ੋ ਕਿਸੇ ਵੇਲੇ ਇੱਕ ਜਾਨ ਲੇਵਾ ਰੋਗ ਦਾ ਸ਼ਿਕਾਰ ਹੋ ਗਿਆ। ਜਦੋਂ ਕੋਈ ਵੀ ਦਵਾ ਅਨੁਕੂਲ ਨ ਬੈਠੀ ਤਾਂ ਕੇਸ਼ੋ ਨੇ ਖੁਦਕੁਸ਼ੀ ਕਰਨ ਦਾ ਨਿਸ਼ਚਾ ਕਰ ਲਿਆ। ਪਰ ਨਾਮਦੇਵ ਜੀ ਦੇ ਕਿਸੇ ਸ਼ਰਧਾਲੂ ਦੀ ਪ੍ਰੇਰਨਾ ਕਾਰਨ ਉਹ ਉਨ੍ਹਾਂ ਦੇ ਦਰਸ਼ਨਾਂ ਲਈ ਗਿਆ। ਉਨ੍ਹਾਂ ਨੇ ਉਸ ਨੂੰ ਪਿੰਡ ਦੇ ਸਰੋਵਰ ਵਿੱਚ ਅਸਨਾਨ ਕਰਨ ਅਤੇ ਮਨੋਮਨੀ 'ਨਾਮ ਸਿਮਰਨ' ਦਾ ਉਪਦੇਸ਼ ਦਿੱਤਾ। ਰੋਗ-ਮੁਕਤ ਹੋਣ ਤੇ ਕੇਸ਼ੋ ਨੇ ਭਗਤ ਜੀ ਦੇ ਧਾਰਮਿਕ ਸਿੱਧਾਂਤਾਂ ਦਾ ਪ੍ਰਚਾਰ ਕਰਕੇ ਇਹ ਕਰਜ਼ਾ ਲਾਹਿਆ।[101]

ਸ੍ਰੀ ਖਾਨੋਲਕਰ ਦਾ ਮਤ ਹੈ ਕਿ ਨਾਮਦੇਵ ਜੀ ਲਗਭਗ ਦਸ ਵਰ੍ਹੇ ਘੁਮਾਣ ਵਿੱਚ ਰਹੇ। ਉਨ੍ਹਾਂ ਨੇ ਸ਼ਕ ਸੰਮਤ 1271 (ਸੰਨ 1348) ਦੀ ਮਕਰ ਸੰਕ੍ਰਾਂਤੀ (ਮਾਘੀ) ਨੂੰ ਘੁਮਾਣ ਤੋਂ ਪੰਢਰਪੁਰ ਲਈ ਚਾਲਾ ਕੀਤਾ। ਪੰਢਰਪੁਰ ਵਿਖੇ ਹੀ ਉਨ੍ਹਾਂ ਨੇ ਸ਼ਕ ਸੰਮਤ 1272 ਦੀ ਹਾੜ ਵਦੀ ਤਰੋਦਸੀ ਨੂੰ ਆਪਣਾ ਸੰਸਾਰਿਕ ਚੋਲਾ ਛੱਡਿਆ। ਪਰ ਭਗਤ ਜੀ ਦੇ ਜੀਵਨ ਦੇ ਅੰਤਿਮ ਦਿਨਾਂ ਦਾ ਕੋਈ ਵੀ ਵੇ ਰਵਾ ਨਾ ਮਿਲਣ ਕਾਰਨ ਡਾ. ਭਗੀਰਥ ਮਿਸ਼੍ਰ ਨੇ ਇਹ ਨਿਰਣਾ ਦਿੱਤਾ ਹੈ :

"ਉਕਤ ਥਾਵਾਂ (ਮਹਾਰਾਸ਼ਟਰ ਦੇ ਪਰਭਣੀ ਜ਼ਿਲ੍ਹੇ ਦਾ 'ਨਰਸੀ' ਪਿੰਡ ਅਤੇ ਸ਼ੋਲਾਪੁਰ ਜ਼ਿਲ੍ਹੇ ਦਾ ਪੰਢਰਪੁਰ ਸ਼ਹਿਰ) ਨੂੰ ਸੱਚ ਮੰਨਣ ਲਈ ਕੋਈ ਇਤਿਹਾਸਿਕ ਪ੍ਰਮਾਣ ਨਹੀਂ ਹੈ। ਪਰ ਇਹ ਗੱਲ ਠੀਕ ਲਗਦੀ ਹੈ ਕਿ ਉਨ੍ਹਾਂ ਨੇ ਸਮਾਧੀ 'ਘੁਮਾਣ' (ਪੰਜਾਬ) ਵਿੱਚ ਲਈ ਹੋਵੇਗੀ। ਇਸ ਸੰਬੰਧ

ਵਿੱਚ ਪਹਿਲੀ ਗੱਲ ਤਾਂ ਇਹ ਹੈ ਕਿ ਮਹਾਰਾਸ਼ਟਰ ਵਿਖੇ ਸੰਤ ਨਾਮਦੇਵ ਦੇ ਅੰਤਿਮ ਕਾਲ ਦਾ ਵੇਰਵਾ ਕਿਤੇ ਪ੍ਰਾਪਤ ਨਹੀਂ ਹੁੰਦਾ। ਦੂਜੀ ਗੱਲ ਇਹ ਹੈ ਕਿ ਜਦੋਂ ਨਾਮਦੇਵ ਆਪਣੇ ਜੀਵਨ ਦੇ ਅੰਤਿਮ ਦਿਨਾਂ ਵਿੱਚ ਲਗਭਗ ਬੀਹ ਵਰ੍ਹਿਆਂ ਤੱਕ ਘੁਮਾਣ ਵਿਖੇ ਰਿਹਾ ਤਾਂ ਸਮਾਧੀ ਲੈਣ ਵਾਸਤੇ ਪੰਢਰਪੁਰ ਆਵੇ, ਇਹ ਗੱਲ ਉਚਿਤ ਨਹੀਂ ਜਾਪਦੀ। ਜ਼ਿਆਦਾ ਸੰਭਾਵਨਾ ਇਹ ਹੈ ਕਿ ਨਾਮਦੇਵ ਨੇ ਘੁਮਾਣ ਵਿਖੇ ਹੀ ਸਮਾਧੀ ਲਈ ਹੋਵੇ। ਉਨ੍ਹਾਂ ਦਾ ਕੋਈ ਚੇਲਾ 'ਹੱਡੀਆਂ' ਜਾਂ 'ਫੁੱਲ' ਲੈ ਕੇ ਪੰਢਰਪੁਰ ਆਇਆ ਹੋਵੇਗਾ ਅਤੇ ਨਾਮਦੇਵ ਦੀ ਭਗਤੀ ਅਨੁਸਾਰ (ਉਹ ਸਮੱਗਰੀ) ਵਿੱਠਲ ਮੰਦਿਰ ਦੇ ਮੁੱਖ ਦਰਵਾਜ਼ੇ ਤੇ ਰੱਖ ਦਿੱਤੀ ਹੋਵੇਗੀ। ਉਸੇ ਥਾਂ ਤੇ ਬਾਅਦ ਵਿੱਚ ਸਮਾਧੀ ਬਣਾ ਦਿੱਤੀ ਗਈ।"[102]

## ਰਚਨਾਵਾਂ

ਭਗਤ ਨਾਮਦੇਵ ਮਹਾਰਾਸ਼ਟਰ ਦੇ ਜੰਮ-ਪਲ ਸਨ। ਇਸ ਲਈ ਮਰਾਠੀ ਵਿਖੇ ਉਨ੍ਹਾਂ ਦੀਆਂ ਰਚਨਾਵਾਂ ਦੀ ਬਹੁਲਤਾ ਹੋਣੀ ਸੁਭਾਵਿਕ ਹੈ। ਉਨ੍ਹਾਂ ਦੀ ਸਮੁੱਚੀ ਬਾਣੀ ਦੇ ਪੰਜ ਸੰਗ੍ਰਹਿ ਛਪ ਚੁੱਕੇ ਹਨ। ਇਨ੍ਹਾਂ ਵਿੱਚੋਂ ਸ੍ਰੀ ਪ੍ਰਹਿਲਾਦ ਸੀਤਾ ਰਾਮ ਸੁਬੰਧ ਵੱਲੋਂ ਸੰਕਲਿਤ 'ਸ੍ਰੀ ਨਾਮਦੇਵਰਾਯਾਂ ਸਾਰ੍ਥ ਗਾਥਾ' ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ 61 ਸ਼ਬਦ (ਪਦ) ਸ਼ਾਮਿਲਅ ਕੀਤੇ ਹੋਏ ਹਨ, ਬਾਕੀਆਂ ਵਿੱਚ ਗਿਣਤੀ ਕੁਝ ਘੱਟ ਵੱਧ ਹੈ। ਮਹਾਰਾਸ਼ਟਰ ਦੇ ਵਿਦਵਾਨਾਂ ਵੱਲੋਂ ਸੰਪਾਦਿਤ ਇਨ੍ਹਾਂ ਪੰਜ ਗ੍ਰੰਥਾਂ ਵਿੱਚੋਂ ਭਗਤ ਜੀ ਦੇ ਪਦਾਂ ਦੀ ਗਿਣਤੀ 2300 ਤੋਂ ਲੈ ਕੇ 2450 ਤਕ ਦਿੱਤੀ ਹੋਈ ਹੈ। ਪਰ ਮਰਾਠੀ ਅਤੇ ਹਿੰਦੀ ਸਮੀਖਿਆਕਾਰਾਂ ਦਾ ਕਥਨ ਹੈ ਕਿ ਇਨ੍ਹਾਂ ਵਿੱਚੋਂ ਭਗਤ ਨਾਮਦੇਵ ਦੇ ਪਦ ਛੇ-ਸੱਤ ਸੌ ਤੋਂ ਵੱਧ ਨਹੀਂ ਹਨ। ਹਿੰਦੀ, ਰਾਜਸਥਾਨੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਪਦਾਂ ਨੂੰ ਵੀ 'ਹਿੰਦੀ ਪਦ' ਸਿਰਲੇਖ ਹੇਠ ਹੀ ਸਥਾਨ ਦਿੱਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਭਗਤ ਜੀ ਦੇ ਸ਼ਬਦਾਂ ਦੀ ਗਿਣਤੀ ਅਤੇ ਰਾਗਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | | | |
|---|---|---|---|
| (ੳ) | ਰਾਗ ਗਉੜੀ ਚੇਤੀ | = | 1 |
| (ਅ) | ਰਾਗ ਆਸਾ | = | 5 |
| (ੲ) | ਰਾਗ ਗੂਜਰੀ | = | 2 |
| (ਸ) | ਰਾਗ ਸੋਰਠਿ | = | 3 |
| (ਹ) | ਰਾਗ ਧਨਾਸਰੀ | = | 5 |
| (ਕ) | ਰਾਗ ਟੋਡੀ | = | 3 |
| (ਖ) | ਰਾਗ ਤਿਲੰਗ | = | 2 |
| (ਗ) | ਰਾਗ ਬਿਲਾਵਲ | = | 1 |
| (ਘ) | ਰਾਗ ਗੋਂਡ | = | 7 |
| (ਙ) | ਰਾਗ ਰਾਮ ਕਲੀ | = | 4 |
| (ਚ) | ਰਾਗ ਮਾਲੀ ਗਉੜਾ | = | 3 |
| (ਛ) | ਰਾਗ ਮਾਰੂ | = | 1 |
| (ਜ) | ਰਾਗ ਭੈਰਉ | = | 12 |
| (ਝ) | ਰਾਗ ਬਸੰਤ | = | 3 |

| | | | |
|---|---|---|---|
| (ਟ) | ਰਾਗ ਸਾਰੰਗ | = | 3 |
| (ਠ) | ਰਾਗ ਮਲਾਰ | = | 2 |
| (ਡ) | ਰਾਗ ਕਾਨੜਾ | = | 1 |
| (ਢ) | ਰਾਗ ਪ੍ਰਭਾਤੀ | = | 3 |

## ਪੈਰ-ਟਿੱਪਣੀਆਂ

1. ਅਨੰਤ ਦਾਸ : ਨਾਮਦੇਵ ਜੀ ਕੀ ਪ੍ਰਚਈ; ਖਰੜਾ ਨੰ: 22463 (ਰਾਜਸਥਾਨ ਪ੍ਰਾਚਜ ਵਿਦਜਾ ਪ੍ਰਤਿਸ਼ਠਾਨ, ਜੋਧਪੁਰ)।
2. ਪੰਜ ਗੁਰੂ ਸਾਹਿਬਾਨ ਅਤੇ ਹੋਰ ਮਹਾਪੁਰਖਾਂ ਸਮੇਤ ਨਾਮਦੇਵ ਜੀ ਦੀ ਰਚਨਾ ਵੀ ਇਸ ਵਿੱਚ ਸ਼ਾਮਿਲ ਕੀਤੀ ਗਈ ਸੀ।
3. 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਭਗਤ ਨਾਮਦੇਵ ਦੇ ਸ਼ਬਦਾਂ ਵਿਖੇ 'ਵਿਸ਼ਣੁਦਾਸ ਨਾਮਾ' ਜਾਂ 'ਕੇਸ਼ਵਾਚਾ ਨਾਮਾ'ਵਰਗੇ ਨਾਂਵਾਂ ਦੀ ਵਰਤੋਂ ਨਹੀਂ ਮਿਲਦੀ।
4. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੦।
5. ਯ. ਖੁ. ਦੇਸ਼ਪਾਂਡੇ (ਸੰ.) : ਮਹਾਨੁਭਾਵੀਯ ਮਰਾਠੀ ਵਾਙਮਯ ਪੰਨਾ ੭੦।
6. ਵਾ. ਨਾ. ਦੇਸ਼ਪਾਂਡੇ (ਸੰ.) : ਸਮ੍ਰਿਤੀ ਸ੍ਥਲ, ਪੰਨਾ ੭੪-੭੫।
7. ਰ. ਰਾ. ਗੋਸਾਵੀ (ਸੰ.) ਸ੍ਰੀ ਸਕਲ ਸੰਤ ਗਾਥਾ ('ਬਾਲ ਕ੍ਰੀਡਾ') ਖੰਡ ਪਹਿਲਾ, ਪੰਨਾ ੨੬੦-੩੧੧।
8. ਜ. ਰ. ਆਜਗਾਂਵਕਰ : ਸ੍ਰੀ ਨਾਮਦੇਵ ਮਹਾਰਾਜ, ਆਣਿ, ਤਜਾਂਚੇ ਸਮਕਾਲੀਨ ਸੰਤ, ਪੰਨਾ ੧੧।

9-10. ਸ਼ੰ. ਕੇ. ਆਡਕਰ : ਹਿੰਦੀ ਨਿਰਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੫੯।

11-12. ਗੰ. ਦੇ. ਖਾਨੋਲਕਰ (ਸੰ.) ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੬੩।

13. ਸਿੱਧੇਸ਼੍ਵਰ ਸ਼ਾਸਤ੍ਰੀ ਚਿਤ੍ਰਾਵ : ਮਯਜ ਯੁਗੀਨ ਚਰਿਤ੍ਰ ਕੋਸ਼, ਪੰਨਾ ੪੧੨।
14. ਗੰ. ਦੇ. ਖਾਨੋਲਕਰ (ਸੰ.): ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੬੩।
15. ਲ.ਰ. ਪਾਂਗਾਰਕਰ : ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਦੂਜਾ, ਪੰਨਾ ੫੭੮।
16. ਗੰ. ਦ. ਖਾਨੋਲਕਰ (ਸੰ.): ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੬੫।
17. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੧।
18. ਸ਼ੰ. ਗੋ. ਤੁਲਪੁਲੇ : ਪਾਂਚ ਸੰਤ ਕਵੀ, ਪੰਨਾ ੧੪੦।
19. ਸ਼ੰ. ਕੇ. ਆਡਕਰ : ਹਿੰਦੀ ਨਿਰਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੫੯।
20. (ਕ) ਲ.ਰ. ਪਾਂਗਾਰਕਰ : ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੮੧੧।
    (ਖ) ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੭।
21. ਵਿਨਯ ਮੋਹਨ ਸ਼ਰਮਾ : ਹਿੰਦੀ ਕੇ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੨।
22. ਉਪਰੋਕਤ, ਪੰਨਾ ੧੦੩।
23. ਉਪਰੋਕਤ, ਪੰਨਾ ੧੦੪।

24. ਮੋਹਨ ਸਿੰਘ ਦੀਵਾਨਾ : ਭਕ੍ਤ ਸ਼ਿਰੋਮਣਿ ਨਾਮਦੇਵ ਕੀ ਨਈ ਜੀਵਨੀ ਨਈ ਪਦਾਵਲੀ, ਪੰਨਾ ੩।
25. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੬।
26. ਬਾਬਾ ਪੂਰਨ ਦਾਸ : ਜਨਮ ਸਾਖੀ ਸ੍ਰੀ ਨਾਮਦੇਵ ਜੀ, ਭਾਗ ਪਹਿਲਾ (ਸੰਨ ੧੯੮੮)।
27. ਮ. ਗੋ. ਆਰਟੱਕੇ : ਸ਼ਿਖਾਂਚਜਾ ਆਦਿ ਗ੍ਰੰਥਾਤੀਲ ਨਾਮਦੇਵ, ਲੋਕ ਸ਼ਿਕ੍ਸ਼ਣ (ਮਰਾਠੀਪਤ੍ਰਿਕਾ), ਅਕਤੂਬਰ ੧੯੬੦।
28. ਰ. ਰਾ. ਗੋਸਾਵੀ (ਸੰ.) : ਸ੍ਰੀ ਸਕਲ ਸੰਤ ਗਾਥਾ (ਅਭੰਗ ੧੨੫੪.), ਖੰਡ ਪਹਿਲਾ, ਪੰਨਾ ੪੭੫-੭੬।
29. (ਕ) ਲ. ਰਾ. ਪਾਂਗਾਰਕਰ (ਸੰ.) ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੫੫੫।
(ਖ) Namdeo was born on Sunday, the 11th day of the light half of the month of Kartik in the Shaka year 1192, i.e. 1270 A.D.
-M.A. Macauliffe : Sikh Religion, Vol. VI.
30. (ਕ) ਸ਼ਕ 1204 ; ਚਿਤ੍ਰਭਾਨੁ ਸੰਵਤਸਰ (ਬਿ. ਸੰ. 1339; ਸੰਨ 1282 ਈ.)
(ਖ) ਸ਼ਕ 1222 ; ਸ਼ਾਰਵਰੀ ਸੰਵਤਸਰ (ਬਿ. ਸੰ. 1357; ਸੰਨ 1300 ਈ.)
(ਗ) ਸ਼ਕ 1617 ; ਯੁਵਾ ਸੰਵਤਸਰ (ਬਿ. ਸੰ. 1752 ; ਸੰਨ 1695 ਈ.)
(ਘ) ਸ਼ਕ 1626 ; ਤਾਰਣ ਸੰਵਤਸਰ (ਬਿਕਰਮੀ ਸੰਵਤ 1761; ਸੰਨ 1704 ਈ.)
(ਙ) ਸ਼ਕ 1760 ; ਬਿਲੰਬੀ ਸੰਵਤਸਰ (ਬਿਕਰਮੀ ਸੰਵਤ 1895; ਸੰਨ 1838 ਈ.)
31. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੫੯।
32. M.A. Macauliffe ; Sikh Religion, Vol. VI, Page 70.
33. ਪਰਸ਼ੁ ਰਾਮ ਚਤੁਰਵੇਦੀ : ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ ੧੧੦।
34. ਪੀਤਾਂਬਰ ਦੱਤ ਬੜਥਵਾਲ : ਹਿੰਦੀ ਕਾਵ੍ਯ ਮੇਂ ਨਿਰ੍ਗੁਣ ਸੰਪ੍ਰਦਾਇ, ਪੰਨਾ ੯੯।
35. ਰਾਮ ਕੁਮਾਰ ਵਰਮਾ : ਹਿੰਦੀ ਸਾਹਿਤ੍ਯ ਕਾ ਆਲੋਚਨਾਤਮਕ ਇਤਿਹਾਸ, ਪੰਨਾ ੨੧੭।
36. ਰਾਮ ਚੰਦ੍ਰ ਸ਼ੁਕਲ : ਹਿੰਦੀ ਸਾਹਿਤ੍ਯ ਕਾ ਇਤਿਹਾਸ, ਪੰਨਾ ੬੮।
37. From an Abhang written by Namdeva himself, it seems that Namdeva was born in 1270 A.D. (Sake 1192), that is a few year before Dnanadeva.
—R.D. Ranade: Mysticism in Maharashtra, Page 185.
38. ਸ਼ੰ.ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਪਹਿਲਾ ਖੰਡ, ਪੰਨਾ ੫੭੨।
39. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੫੭।
40. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੫੨੨।
41-42. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੫੭।
43. ਤ੍ਰਯੰਬਕ ਹਰਿ ਆਵਟੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗਾਂਚੀ ਗਾਥਾ।
44. ਅਨੰਤ ਦਾਸ : ਨਾਮਦੇਵ ਕੀ ਪ੍ਰਚਈ (ਹੱਥ ਲਿਖਤ ਖਰੜਾ)।
45. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੫੭।
46. (ਕ) ਤ੍ਰਯੰਬਕ ਹਰਿ ਆਵਟੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗਾਚੀ ਗਾਥਾ।

(ਖ) ਜ. ਸਾ. ਦੇਸ਼ਪਾਂਡੇ : ਵਿਸ਼ਣੂਦਾਸ ਨਾਮਾ ਕ੍ਰਿਤ ਤੀਨ ਆਖਜਾਨੇ (ਮਰਾਠੀ ਸੰਸ਼ੋਧਨ ਪਤ੍ਰਿਕਾ, ਅਕਤੂਬਰ 1953)।

47. ਭਗੀਰਥ ਮਿਸ਼੍ਰ : ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪੰਨਾ ੩੨।

48. ਪਾਟਸਕਰ : ਭਕ੍ਤ ਸ੍ਰੀ ਨਾਮਦੇਵ ਜੀ ਮਹਾਰਾਜ ਦਰੋਡੇਖੋਰ ਹੋਤੇ ਕਾਯ?, ਪੰਨਾ ੧੩।

49. M.A. Macauliffe : Sikh Religion, Vol III, Page 17.

50. ਪੀਤਾਂਬਰ ਦੱਤ ਬੜਥਵਾਲ : ਹਿੰਦੀ ਕਾਵਜ ਮੇਂ ਨਿਰਗੁਣ ਸੰਪ੍ਰਦਾਇ, ਪੰਨਾ ੯੫।

51. ਪਰਸ਼ੁ ਰਾਮ ਚਤੁਰਵੇਦੀ : ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ ੧੦੯।

52. ਰਾਮ ਚੰਦ੍ਰ ਸ਼ੁਕਲ : ਹਿੰਦੀ ਸਾਹਿਤਜ ਕਾ ਇਤਿਹਾਸ, ਪੰਨਾ ੬੮।

53. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੬੮।

54. ਰਾਮ ਕੁਮਾਰ ਵਰਮਾ : ਹਿੰਦੀ ਸਾਹਿਤਜ ਕਾ ਆਲੋਚਨਾਤਮਕ ਇਤਿਹਾਸ, ਪੰਨਾ ੨੩੯।

55. ਰਾਮ ਚੰਦ੍ਰ ਮਿਸ਼੍ਰ : ਸੰਤ ਨਾਮਦੇਵ ਔਰ ਹਿੰਦੀ ਪਦ ਸਾਹਿਤਜ, ਪੰਨਾ ੬੦।

56. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੫੨੨।

57. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ ਪੰਨਾ ੭੯।

58. ਸ਼ੰ. ਗੋ. ਤੁਲਪੁਲੇ : ਪਾਂਚ ਸੰਤ ਕਵੀ, ਪੰਨਾ ੧੩੭।

59. ਭਾਰਤੀ ਇਤਿਹਾਸ ਸੰਸ਼ੋਧਕ ਮੰਡਲ, ਪੂਣੇ ਦੀ ਤਿਮਾਹੀ ਪਤ੍ਰਿਕਾ, ਵਰ੍ਹਾ ੭, ਅੰਕ ੧-੪ (ਕੇਸ਼ਵ ਰਾਵ ਕੋਰਟਕਰ ਦਾ ਲੇਖ : ਨਾਮਦੇਵਾਚੀ ਨਰਸੀ)।

60. ਆਨੰਦ ਪ੍ਰਕਾਸ਼ ਦੀਕ੍ਸ਼ਿਤ : ਨਾਮਦੇਵ ਕਾ ਕ੍ਰਿਤਿਤ੍ਵ ('ਰਾਸ਼ਟ੍ਰਵਾਣੀ', ਅਕਤੂਬਰ, 1970; ਨਾਮਦੇਵ ਵਿਸ਼ੇਸ਼ ਅੰਕ) ਪੰਨਾ ੧੧੨।

61. (ਕ) ਹੇ. ਵਿ. ਇਨਾਮਦਾਰ : ਸੰਤ ਨਾਮਦੇਵ, ਪੰਨਾ ੨੭।

(ਖ) ਸ਼ੰ. ਕੇ. ਆਡਕਰ ; ਹਿੰਦੀ ਨਿਰ੍ਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੨।

62. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯਕੋਸ਼, ਖੰਡ ਪਹਿਲਾ, ਪੰਨਾ ੧੫੭।

63. त्याच्या मते ग्रंथसाहेबाचे संपादक, शिखांचे पांचवे गुरू अर्जुनदेव, यांनी स्वीकारलेल्या......
**शीख** पंथाच्या तत्वज्ञानी सांगती राखण्यासाठी गुरू अर्जुनदेवांनी 'ग्रंथसाहेबा' साठी स्वीकारलेल्या विविध संतकवींच्या रचनाची पुनमाडिणी केली। ('ਸਿੱਖ' ਦੇ ਦੋ ਸ਼ਬਦ ਰੂਪ "शिख" ਅਤੇ "शीख" ਵੇਖਣ ਜੋਗ ਹਨ।)

-ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੬੧੨

64-65. ਰਿਲੇ ਜਾਂ 'ਰੇਲੇ' ਪਿੰਡ ਦਾ ਵਾਸੀ ਹੋਣ ਕਾਰਨ ਹੀ ਉਸ ਦਾ ਉਪ ਨਾਂਵ 'ਰੇਲੇਕਰ' ਪੈ ਗਿਆ ਸੀ।

- ਮਾਧਵ ਅੱਪਾ ਜੀ ਮੂਲੇ : ਸ੍ਰੀ ਨਾਮਦੇਵ ਚਰਿਤ੍ਰ, ਪੰਨਾ ੨੭

66-67. ਸਰੋਜਿਨੀ ਬਾਬਰ : ਕੁਲ ਦੈਵਤ, ਪੰਨਾ ੮੧੭।

68. ਜਨਾਰਦਨ ਰਾਮ ਚੰਦ੍ਰ : ਕਵਿ ਚਰਿਤ੍ਰ ਪੰਨਾ ੧੫੨।

69. ਗਾਰਸਾਂ ਦਾ ਤਾਸੀ : ਹਿੰਦਈ ਸਾਹਿਤਯ ਕਾ ਇਤਿਹਾਸ, ਪੰਨਾ ੧੩੧।

70. ਨਰਹਰਿ ਮਾਲੂ : ਮਰਾਠੀ ਭਕ੍ਤ ਕਥਾ - ਅਮ੍ਰਿਤ, ਪੰਨਾ ੨੦।

71. ਮਰਾਠੀ ਉੱਚਾਰਨ ਕਾਰਨ 'ਸਿਰ' ਸ਼ਬਦ 'ਸੀਰ' ਬਣ ਗਿਆ ਹੈ। 'ਸੀਰ ਪਛਾਰ' ਦਾ ਅਰਥ

ਹੈ-"ਸਿਰ ਪਿੱਟ ਕੇ" ਜਾਂ ਮੱਥੇ ਹੱਥ ਮਾਰ ਕੇ"।

72. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗੀ ਗਾਥਾ (ਪ੍ਰਸਤਾਵਿਕ : ਤ੍ਰਯੰਬਕ ਹਰੀ ਆਵਟੇ, ਪੰਨਾ ੧)।
73. M.K. Deshpande : Marathi-English Dictionary, Page 548.
74. ਰ.ਰਾ.ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਅਭੰਗ ਨੰ :੧੨੪੩।
75. ਭਗੀਰਥ ਮਿਸ਼੍ਰ : ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪੰਨਾ ੧੮।
76-78. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਨ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੫।
79. ਰੰ. ਹ. ਭਾਲ੍ਹੇਕਰ : ਸ੍ਰੀ ਨਾਮਦੇਵ ਚਰਿਤ੍ਰ, ਪੰਨਾ ਪ੭।
80. ਸ਼ੰ. ਗੋ. ਤੁਲਪੁਲੇ : ਪਾਂਚ ਸੰਤ ਕਵੀ, ਪੰਨਾ ੧੩੬।
81. ਪਾਟਸਕਰ : ਬਾਲ ਭਕ੍ਤ ਨਾਮਦੇਵ ਦਰੋੜੇਖੋਰ ਹੋਤੇ ਕਾਯ ? ਪੰਨਾ ੨੦।
82. ਗੰ. ਦੇ. ਖ਼ਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੬੧।
83. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗੀਚੀ ਗਾਥਾ, (ਤ੍ਰਯੰਬਕ ਹਰੀ ਆਵਟੇ : ਪ੍ਰਸਤਾਵਿਕ, ਪੰਨਾ ੩)।
84-85. ਰਾਮ ਚੰਦ੍ਰ ਵਰਮਾ : ਮਾਨਕ ਹਿੰਦੀ ਕੋਸ਼, ਖੰਡ ਪਹਿਲਾ, ਪੰਨਾ ੫੦੦।
85. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੫੯।
86. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੫੦੦।
87. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੫੯।
88. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੫੦੭।
89. ਮੂਲ (ਸ੍ਰੀਮਦ ਭਗਵਦ) ਗੀਤਾ ਵਿੱਚ ਕੁੱਲ 700 ਸ਼ਲੋਕ ਹਨ, ਜਦੋਂ ਕਿ (ਗਿਆਨੇਸ਼੍ਵਰੀ ਵਿਖੇ) ਇਨ੍ਹਾਂ ਦਾ ਪ੍ਰਚੰਡ ਵਿਸਤਾਰ 9,000 (ਮਰਾਠੀ) ਓਵੀ ਛੰਦਾਂ ਵਿੱਚ ਕੀਤਾ ਗਿਆ ਹੈ।
-ਉਪਰੋਕਤ, ਪੰਨਾ ੫੦੮।
90. ਉਪਰੋਕਤ, ਪੰਨਾ ੪੯੯।
91. (ਕ) ਦੇ.ਵ੍ਜੰ. ਚੌਹਾਨ : ਨਾਮਦੇਵ-ਗਜਾਨਦੇਵਾਂਚੇ ਸਮਕਾਲੀਨਤ੍ਵ (ਯੁਗਵਾਣੀ; ਦਿਸੰਬਰ,1975-ਜਨਵਰੀ, 1976)।
(ਖ) ਬਨਾਰਸ (ਵਾਰਾਣਸੀ) ਵਿਖੇ ਮੈਂ ਖੁਦ ਵੀ ਇਹ ਸ਼ਿਲਾਲੇਖ ਪੜ੍ਹਿਆ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦਰਜ ਸ਼ਬਦ (Verse) ਵਿੱਚ ਨਾਮਦੇਵ ਵੱਲੋਂ ਵਰਤਿਆ ਸ਼ਬਦ 'ਬਨਾਰਸੀ' ਉਨ੍ਹਾਂ ਦੇ ਮਰਾਠੀ ਉੱਚਾਰਨ ਦਾ ਪ੍ਰਮਾਣ ਹੈ।
92-94. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ, ਪੰਨਾ ੧੬੦ - ੧੬੧।
95. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੫੯।
96. ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡਾਂ ਵਿੱਚ ਧਰਮ-ਪ੍ਰਚਾਰ ਲਈ ਘੁੰਮ ਫਿਰ ਕੇ ਜਿਸ ਥਾਂ ਤੇ ਆ ਕੇ ਉਹ ਬਹੁਤਾ ਚਿਰ ਡੇਰਾ ਲਾਉਂਦੇ ਸਨ, ਉਸ ਥਾਂ ਦਾ ਨਾਂ 'ਘੁਮਾਣ' ਪੈ ਗਿਆ। ਵਧਦੀ ਆਬਾਦੀ ਕਾਰਨ ਉਸ ਨੇ ਇੱਕ ਪਿੰਡ ਦਾ ਰੂਪ ਧਾਰਨ ਕਰ ਲਿਆ।
-ਸ਼ੰ. ਪੁ. ਜੋਸ਼ੀ : ਪੰਜਾਬਾਂਤੀਲ ਨਾਮਦੇਵ।

97. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੯।
98. ਰਿਪੋਰਟ ਮਰਦੁਮ ਸ਼ੁਮਾਰੀ ਰਾਜ ਮਾਰਵਾੜ, ਸੰਨ 1891 ਈ.।
99. ਰਾਜਸਥਾਨ ਪਤ੍ਰਿਕਾ, ਜੋਧਪੁਰ ਅਤੇ ਦੈਨਿਕ ਭਾਸ਼ਕਰ, ਜੋਧਪੁਰ ਦੇ ਐਤਵਾਰੀ ਅੰਕਾਂ ਵਿੱਚ ਵਿਆਹ ਲਈ ਬੰਨੇ (Bridegroom) ਜਾਂ ਬੰਨੀ (Bride) ਦੀ ਤਲਾਸ਼ ਲਈ ਛਪੇ ਵਿਗਿਆਪਨਾਂ (Matrimonials) ਵਿੱਚ "ਨਾਮਦੇਵ ਛੀਪਾ" ਸ਼ਬਦ ਦੀ ਵਰਤੋਂ ਹੋਈ ਅਸੀਂ ਕਈ ਵਾਰੀ ਵੇਖੀ ਹੈ।
100. ਜੈ ਪੁਰ ਵਿਖੇ 'ਧਾਮਦੀ ਬਾਜ਼ਾਰ'ਵਿੱਚ ਸਥਿਤ "ਗੁਰਦੁਆਰਾ ਸਿੱਖਾਂ ਦੀ ਬਗੀਚੀ" ਉਹੋ ਯਾਦਗਾਰੀ ਸਥਲ ਮੰਨਿਆ ਜਾਂਦਾ ਹੈ, ਜਿੱਥੇ ਸਤਿਗੁਰੂ ਨਾਨਕ ਦੇਵ ਜੀ ਰਾਜਸਥਾਨ ਦੀ ਯਾਤਰਾ ਦੌਰਾਨ ਕੁਝ ਦਿਨ ਠਹਿਰੇ ਸਨ।
101. ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ , ਪੰਨਾ ੧੬੨।
102. (ਕ) ਭਗੀਰਥ ਮਿਸ਼੍ਰ : ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪੰਨਾ ੩੯।
(ਖ) J.N. Farquhar : An outline of the Religious Literature in India, Page 299.
(ਗ) Bhagat Ram : Shri Swami Namdev, Page 11.

# ਨਾਮਦੇਵ ਦਾ ਇਸ਼ਟ ਅਤੇ ਭਗਤੀ ਸੰਪ੍ਰਦਾਇ

## 'ਵਿੱਠਲ' ਦਾ ਦੱਖਣ-ਪੱਛਮੀ ਸਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਭਗਤ ਨਾਮਦੇਵ ਦੀ ਬਾਣੀ ਵਿੱਚ ਬੀਠਲ, ਬੀਠਲੁ ਅਤੇ ਬੀਠਲੋ ਸ਼ਬਦ ਕਈ ਵਾਰੀ ਵਰਤੇ ਗਏ ਹਨ।[1] ਇਨ੍ਹਾਂ ਪ੍ਰਭੂ-ਨਾਮ ਵਾਚਕ ਸ਼ਬਦਾਂ ਦੀ ਵਰਤੋਂ ਮਹਾਰਾਸ਼ਟਰ ਦੇ ਸੰਤਾਂ ਦੀ ਵਿਲੱਖਣਤਾ ਦਰਸਾਉਂਦੀ ਹੈ। ਇਹ ਤਿੰਨੇ ਸ਼ਬਦ ਅਸਲ ਵਿੱਚ 'ਵਿੱਠਲ' ਸ਼ਬਦ ਦੇ ਲੋਕ ਭਾਸ਼ਾਈ ਰੂਪ ਹਨ। ਖੁਦ 'ਵਿੱਠਲ' ਸ਼ਬਦ ਦਾ ਨਿਕਾਸ (Derivation) ਕਿੱਥੋਂ ਹੋਇਆ, ਇਸ ਬਾਰੇ ਲੰਮੇ ਸਮੇਂ ਤੱਕ ਦੱਖਣ-ਪੱਛਮੀ (South-West) ਭਾਰਤ ਦੇ ਵਿਦਵਾਨਾਂ ਵਿਚਕਾਰ ਬਹਿਸ ਚਲਦੀ ਰਹੀ। ਭਗਵਾਨ ਵਿੱਠਲ ਦੇ ਮੰਦਿਰ ਕਰਨਾਟਕ, ਤਾਮਿਲਨਾਡੂ ਅਤੇ ਮਹਾਰਾਸ਼ਟਰ ਵਿੱਚ ਬਹੁਤ ਸਾਰੇ ਹਨ। ਇਸੇ ਕਾਰਨ ਕੰਨੜ, ਤਮਿਲ ਅਤੇ ਮਰਾਠੀ ਦੇ ਵਿਦਵਾਨ ਆਪਣੇ ਆਪਣੇ ਪ੍ਰਦੇਸ਼ ਦੀ ਭਾਸ਼ਾ ਦੇ ਪਰਿਪੇਖ ਵਿੱਚ 'ਵਿੱਠਲ' ਸ਼ਬਦ ਦੀ 'ਵਿਉਤਪੱਤੀ' ਲੱਭਦੇ ਰਹੇ। ਉਨ੍ਹਾਂ ਦਾ ਆਧਾਰ 'ਵਿੱਠਲ' ਦੀ ਮੂਰਤੀ ਸੀ। 'ਵਿੱਠਲ' ਦੇ ਮੰਦਿਰਾਂ ਵਿੱਚ, ਉੱਤਰ ਭਾਰਤ ਤੋਂ ਵੱਖਰੇ, ਇਸ ਦੇਵਤਾ ਦੇ ਰੂਪ ਦੀ ਬਣਤਰ ਅਤੇ ਵਿਕਾਸ ਸੰਬੰਧੀ ਅਨੇਕ ਮਤ ਹਨ। ਸਭਨਾਂ ਨੂੰ ਜੋੜ ਕੇ ਇੱਕ ਵਿਦਵਾਨ ਨੇ ਇਸ ਦੇ ਸਰੂਪ ਦੀ ਚਰਚਾ ਇਨ੍ਹਾਂ ਸ਼ਬਦਾਂ ਵਿੱਚ ਕੀਤੀ ਹੈ :

"ਵਿੱਠਲ ਦੀ ਉਪਾਸਨਾ ਵਿਸ਼ਨੂ ਦੇ ਅਵਤਾਰ ਵਾਸੁਦੇਵ ਕ੍ਰਿਸ਼ਣ ਦੀ ਉਪਾਸਨਾ ਤੋਂ ਆਰੰਭ ਹੋਈ, ਪਰ ਅਗਾਂਹ ਚਲ ਕੇ ਵਿੱਠਲ ਅਤੇ ਪਾਂਡੁਰੰਗ ਵਿਚਕਾਰ ਕੋਈ ਅੰਤਰ ਨਾ ਰਿਹਾ। ਪਾਂਡੁਰੰਗ ਅਸਲ ਵਿੱਚ ਚਿੱਟੇ ਅੰਗਾਂ ਵਾਲੇ ਸ਼ਿਵ ਹੀ ਹਨ। ਇਸ ਪ੍ਰਕਾਰ ਵਿਸ਼ਨੂ ਹੀ ਸ਼ਿਵ ਹਨ ਅਤੇ ਸ਼ਿਵ ਹੀ ਵਿਸ਼ਨੂ। ਪੰਢਰਪੁਰ ਵਿਖੇ ਸ਼ਿਵਲਿੰਗ ਨੂੰ ਸ਼ੀਸ਼ ਉੱਤੇ ਧਾਰਨ ਕੀਤੇ ਹੋਏ ਵਿਸ਼ਣੂ ਹੀ ਹਨ। ਇਹ ਵਿੱਠਲ ਇਸੇ ਪ੍ਰਕਾਰ ਬ੍ਰਹਮ ਦੇ ਪ੍ਰਤੀਕ ਬਣ ਕੇ ਸਮੁੱਚੇ ਮਹਾਰਾਸ਼ਟਰ ਵਿਖੇ ਆਰਾਧਨਾ ਯੋਗ ਦੇਵਤਾ ਮੰਨ ਲਏ ਗਏ।

ਇੰਝ ਪ੍ਰਤੀਤ ਹੁੰਦਾ ਹੈ ਕਿ ਅੱਠਵੀਂ ਸਦੀ ਦੇ ਸ਼ੈਵ ਧਰਮ ਨਾਲ ਗਿਆਰ੍ਹਵੀਂ ਸਦੀ ਦੇ ਵੈਸ਼ਣਵ ਧਰਮ ਦਾ ਸਮਝੌਤਾ 'ਵਿੱਠਲ ਸੰਪ੍ਰਦਾਇ' ਦੇ ਰੂਪ ਵਿੱਚ ਹੋਇਆ, ਜਿਸ ਦੇ ਸਭ ਤੋਂ ਮਹਾਨ ਸੰਤ ਨਾਮਦੇਵ ਹੋਏ। ਵਿੱਠਲ ਸੰਪ੍ਰਦਾਇ ਸੰਮਤ (ਸ਼ਕ) 1266 (ਈਸਵੀ ਸੰਨ 1209) ਦੇ ਲਗਭਗ ਪੰਢਰਪੁਰ ਵਿੱਚ ਪ੍ਰਚਾਰਿਤ ਹੋਇਆ। ਇਸ ਦੇ ਪ੍ਰਚਾਰਕ ਕੰਨੜ ਸੰਤ ਪੁੰਡਲੀਕ ਆਖੇ ਜਾਂਦੇ ਹਨ।... ਵਿੱਠਲ ਸੰਪ੍ਰਦਾਇ ਦੇ ਸੰਤ ਵਿਸ਼ਣੁ-ਸ਼ਿਵ ਵਿੱਚ ਅੰਤਰ ਨਹੀਂ ਮੰਨਦੇ।[2]

ਭਗਵਾਨ ਵਿੱਠਲ ਦੇ ਮੰਦਿਰਾਂ ਵਿੱਚ ਕਾਲੇ ਪੱਥਰ ਦੀਆਂ ਦੋ ਮੂਰਤੀਆਂ ਇੱਕ ਥੜੇ ਉੱਤੇ ਖੜੀਆਂ ਹੁੰਦੀਆਂ ਹਨ। ਆਦਮੀ ਦੀ ਮੂਰਤੀ 'ਵਿੱਠਲ' ਦੀ ਹੁੰਦੀ ਹੈ ਅਤੇ ਉਸ ਤੋਂ ਕੁਝ ਮਧਰੇ ਕੱਦ ਦੀ ਮੂਰਤੀ ਉਨ੍ਹਾਂ ਦੀ ਪਤਨੀ 'ਰੁਕਮਣੀ' ਦੀ ਦੱਸੀ ਜਾਂਦੀ ਹੈ। ਭਾਰਤੀ ਪੁਰਾਣਾਂ ਅਤੇ ਮਹਾਭਾਰਤ ਅਨੁਸਾਰ ਰੁਕਮਣੀ ਜੀ, ਭਗਵਾਨ ਕ੍ਰਿਸ਼ਣ ਦੀ ਪਤਨੀ ਸਨ। ਵਿੱਠਲ ਦੇ ਸਿਰ ਉੱਤੇ ਸ਼ਿਵਲਿੰਗ ਵਰਗਾ ਨਿੱਕਾ ਜਿਹਾ ਕਾਲਾ ਪੱਥਰ ਧਰਿਆ ਹੁੰਦਾ ਹੈ। ਪਰ ਭਗਵਾਨ ਵਿੱਠਲ ਆਪਣੇ

ਦੋਵੇਂ ਹੱਥ ਲੱਕ ਤੇ ਧਰੇ ਹੋਏ ਅਤੇ ਦੋਵੇਂ ਪੈਰ ਇੱਕ ਇੱਟ ਉੱਤੇ ਟਿਕਾਏ ਹੋਏ ਨਜ਼ਰ ਆਉਂਦੇ ਹਨ। ਇਸ ਲਈ ਉਨ੍ਹਾਂ ਦੇ ਸਰੂਪ ਬਾਰੇ ਮਰਾਠੀ ਭਗਤਾਂ ਵੱਲੋਂ ਇੰਝ ਸੰਕੇਤ ਕੀਤਾ ਜਾਂਦਾ ਹੈ : "ਵਿਟੇ ਵਰੀ ਉਭਾ, ਕਟੀਵਰੀ ਹਾਤ"। ਜੇ ਇੱਕ ਇੱਕ ਸ਼ਬਦ ਦਾ ਅਰਥ ਕਰੀਏ ਤਾਂ ਇਹ ਇਸ ਪ੍ਰਕਾਰ ਬਣਦਾ ਹੈ :

(ੳ) ਵਿਟੇ+ਵਰੀ (ਇੱਟ ਉੱਤੇ ); ਉਭਾ (ਖੜ੍ਹੋਤਾ ਹੋਇਆ)।

(ਅ) ਕਟੀ+ਵਰੀ (ਲੱਕ ਉੱਤੇ); ਹਾਤ (ਹੱਥ)।

ਹਿੰਦੀ ਸਾਹਿੱਤ ਦੇ 'ਭਗਤੀ ਕਾਲ' (ਸੰਨ 1375-1700 ਈ.) ਵਿੱਚ ਚਰਚਿਤ ਵੱਲਭਾਚਾਰਯ ਦੁਆਰਾ ਸਥਾਪਿਤ 'ਵੱਲਭ ਸੰਪ੍ਰਦਾਇ' ਦੇ ਕਵੀਆਂ ਨੇ ਭਾਵੇਂ ਸ੍ਰੀ ਵੱਲਭਾਚਾਰਯ ਅਤੇ ਉਨ੍ਹਾਂ ਦੇ ਪੁੱਤਰ ਵਿੱਠਲਨਾਥ ਨੂੰ ਪੂਰਨ ਬ੍ਰਹਮ ਜਾਂ ਪੂਰਨ-ਪੁਰਸ਼ੋਤਮ ਸ੍ਰੀ ਕ੍ਰਿਸ਼ਣ ਦਾ ਅਵਤਾਰ ਮੰਨਿਆ ਹੈ[3] ਪਰ ਇਨ੍ਹਾਂ ਵਿੱਠਲਨਾਥ ਜੀ ਦਾ ਕੋਈ ਵੀ ਸੰਬੰਧ ਦੱਖਣ-ਪੱਛਮ ਭਾਰਤ ਦੇ ਭਗਵਾਨ ਵਿੱਠਲ ਨਾਲ ਨਹੀਂ ਹੈ। ਪੰਢਰਪੁਰ (ਮਹਾਰਾਸ਼ਟਰ) ਦੇ ਵਿਸ਼ੇਸ਼ ਦੇਵਤਾ 'ਵਿੱਠਲ' ਦੇ ਸਹੀ ਸਰੂਪ ਬਾਰੇ ਆਚਾਰੀਆ ਵਿਨਯ ਮੋਹਨ ਸ਼ਰਮਾ ਲਿਖਦੇ ਹਨ :

"ਮਹਾਰਾਸ਼ਟਰ ਦੇ ਸੰਤਾਂ ਨੇ ਆਮ ਤੌਰ 'ਤੇ 'ਕ੍ਰਿਸ਼ਣ' ਦੇ ਬਾਲ ਅਤੇ ਮਰਿਆਦਾ ਵਿੱਚ ਬੰਨ੍ਹੇ ਹੋਏ ਰੂਪ ਨੂੰ ਹੀ ਅਪਣਾਇਆ ਹੈ। ਉਨ੍ਹਾਂ ਨੇ ਉੱਤਰ ਭਾਰਤ ਦੇ ਭਾਗਵਤ ਸੰਪ੍ਰਦਾਈ ਭਗਤਾਂ ਵਾਂਗ ਕ੍ਰਿਸ਼ਣ ਦੇ ਰਾਧਾ ਅਤੇ ਗੋਪੀ (ਨਾਲ ਸੰਬੰਧਤ) ਸ਼ਿੰਗਾਰ ਮੂਲਕ ਭਗਤੀ ਰਸ ਦਾ ਵਿਸ਼ੇਸ਼ ਰੂਪ ਵਿੱਚ ਸੁਆਦ ਨਹੀਂ ਮਾਨਿਆ। ਇਹੋ ਕਾਰਨ ਹੈ ਕਿ ਪੰਢਰਪੁਰ ਵਿਖੇ ਵਿੱਠਲ (ਕ੍ਰਿਸ਼ਣ) ਦੀ ਮੂਰਤੀ ਦੇ ਲਾਗੇ ਰਾਧਾ ਰਾਣੀ ਦੀ ਬਜਾਏ ਰੁਕਮਣੀ ਦੇਵੀ ਵਿਰਾਜਮਾਨ ਹੈ।"[4]

## 'ਵਿੱਠਲ' ਸ਼ਬਦ ਦਾ ਨਿਕਾਸ

ਅਜਿਹੇ ਪ੍ਰਮਾਣ ਸਾਮ੍ਹਣੇ ਆਉਣ ਤੇ ਵਿਦਵਾਨਾਂ ਨੇ ਸ਼ਬਦ-ਨਿਕਾਸ ਲਈ ਆਪਣੀ ਆਪਣੀ ਪ੍ਰਤਿਭਾ ਦੀ ਵਰਤੋਂ ਇਸ ਪ੍ਰਕਾਰ ਕੀਤੀ ਹੈ :

(ੳ) ਸੰਸਕ੍ਰਿਤ ਸ਼ਬਦ 'ਸ੍ਥਲ' ਪਾਲੀ ਵਿੱਚ 'ਠਲ' ਅਤੇ ਮਰਾਠੀ ਵਿੱਚ 'ਵੀਟ' ਬਣਦਾ ਹੈ।ਇਸ ਪ੍ਰਕਾਰ ਮਰਾਠੀ ਦੇ 'ਵੀਟ' ਅਤੇ ਪਾਲੀ ਦੇ 'ਠਲ' ਦੀ ਸੰਧੀ (Conjugation) ਹੋਣ ਨਾਲ 'ਵਿੱਠਲ' ਸ਼ਬਦ ਬਣ ਗਿਆ।[5]

(ਅ) ਸੰਸਕ੍ਰਿਤ ਸ਼ਬਦ "ਵਿਸ਼ਣੁ, ਕੰਨੜ ਭਾਸ਼ਾ ਵਿੱਚ ਵਿੱਟੁ (ਜਾਂ ਬਿੱਟੁ) ਬਣਿਆ ਅਤੇ ਮਰਾਠੀ ਵਿੱਚ 'ਵਿੱਠਲ' ਬਣ ਗਿਆ। ਮਰਾਠੀ ਦਾ ਵਾਧੂ 'ਲ' ਮਮਤਾ ਦਰਸਾਉਣ ਵਾਲਾ ਪ੍ਰਤਜਯ ਹੈ, ਜਿਵੇਂ ਕਿ 'ਮਾਤਾ' ਸ਼ਬਦ ਨੂੰ ਮਰਾਠੀ ਵਿੱਚ 'ਮਾਊਲੀ' ਬਣਾ ਦਿੱਤਾ ਗਿਆ ਹੈ।[6] ਡਾ. ਦੇਲੁਰੀ ਨਾਂ ਦਾ ਅੰਗ੍ਰੇਜ਼ ਵਿਦਵਾਨ ਵੀ ਇਸ ਮਤ ਨਾਲ ਸਹਿਮਤ ਹੈ।[7]

(ੲ) ਤਮਿਲ ਭਾਸ਼ਾ ਦੇ ਭਾਸ਼ਾ ਵਿਗਿਆਨੀਆਂ ਨੇ 'ਇੱਟ' ਤੇ ਖੜ੍ਹੋਤੇ ਵਿੱਠਲ ਦੇ ਸਿਰ ਉੱਤੇ ਸ਼ਿਵ ਲਿੰਗ ਨੂੰ ਧਿਆਨ ਵਿੱਚ ਰੱਖ ਕੇ ਇਹ ਵਿਉਤਪੱਤੀ ਕੀਤੀ : "ਇੱਟੀ ਦਾ ਅਰਥ ਹੈ ਭਾਲ (ਮੱਥਾ-ਸਿਰ) ਅਤੇ 'ਇੱਟੀਧਰ' ਦਾ ਅਰਥ ਹੋਇਆ "ਸਿਰ ਤੇ ਧਰ ਕੇ ਖੜ੍ਹੋਤਾ"। ਇਸ ਪ੍ਰਕਾਰ 'ਇਟੋਬਾ' (=ਇੱਟੀਧਰ) ਤਮਿਲ ਸ਼ਬਦ ਤੋਂ ਮਰਾਠੀ ਵਿੱਚ 'ਵਿਠੋਬਾ' ਬਣਿਆ।[8] ਇਹ 'ਵਿਠੋਬਾ' ਸ਼ਬਦ ਵੀ ਮਰਾਠੀ ਸੰਤਾਂ ਦੀ ਬਾਣੀ ਵਿੱਚ ਮਿਲਦਾ ਹੈ, ਜੋ ਕਿ ਵਿੱਠਲ ਦਾ ਹੀ ਪਰਿਆਇ ਹੈ।[9]

(ਸ) ਸੰਸਕ੍ਰਿਤ ਸ਼ਬਦ 'ਵਿਸ਼੍ਠਲ' ਤੋਂ 'ਬੀਠਲੋ' ਦਾ ਨਿਕਾਸ ਮੰਨਦੇ ਹੋਏ ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇਸ ਦੇ ਟੋਟੇ ਕਰਕੇ (ਵਿ+ਸ੍ਥਲ) ਇਸ ਦਾ ਅਰਥ ਕੀਤਾ ਹੈ : 'ਪਰੇ ਖਲੋਤਾ ਹੋਇਆ' ਅਰਥਾਤ 'ਮਾਇਆ ਤੋਂ ਦੂਰ'।[11] ਉਨ੍ਹਾਂ ਦੇ ਇਸ ਅਰਥ ਦਾ ਸੰਕੇਤ ਸੰਸਕ੍ਰਿਤ ਦੇ ਕੋਸ਼ਾਂ (Dictionaries) ਤੋਂ ਵੀ ਮਿਲਦਾ ਹੈ, ਜਿਵੇਂ :

1. ਵਿਸ਼੍ਠਲ (ਨਪੁ.) ਦੂਰ-ਪ੍ਰਦੇਸ਼, Distant place।[12]
2. ਵਿਸ਼੍ਠਲੰ – A remote place, one situated at distance.[13]

### ਵਿਆਖਿਆਤਮਕ ਵਿਉਤਪੱਤੀ

ਕੋਈ ਸਰਬ ਮੰਨੀ ਨਿਰੁਕਤੀ ਨਾ ਹੋਣ ਕਾਰਨ ਅੰਗ੍ਰੇਜ਼ੀ ਅਤੇ ਮਰਾਠੀ ਦੇ ਵਿਦਵਾਨਾਂ ਨੇ 'ਵਿੱਠਲ' ਸ਼ਬਦ ਦੀ ਵਿਆਖਿਆਤਮਕ ਵਿਉਤਪੱਤੀ (Descriptive Derivation) ਦਾ ਸਹਾਰਾ ਲੈ ਲਿਆ। ਮੋਲਸਵਰ੍ਥ ਨਾਂ ਦੇ ਇੱਕ ਕੋਸ਼ਕਾਰ ਨੇ ਇਸ ਸ਼ਬਦ ਦੇ ਵੱਖ-ਵੱਖ ਅੱਖਰ ਜੋੜ ਕੇ ਜੋ ਕਾਰਜ ਕੀਤਾ, ਉਹ 'ਸ਼ਬਦ ਦੀ ਪਰਿਭਾਸ਼ਾ' (Definition of the Word) ਹੀ ਬਣ ਗਈ। ਇਸ ਸਿਲਸਿਲੇ ਵਿੱਚ ਉਸ ਦੀ ਭਾਸ਼ਾਈ ਪ੍ਰਤਿਭਾ ਪੇਸ਼ ਹੈ :

"वि ("ਵਿ") from वित (ਵਿਤ), Knowledge or understanding, ठ(ਠ) Cypher, i.e. privation, destitution, and ल (ਲ.) for लाति (ਲਾਤਿ) means He takes, Thus वित, ठ, ल (ਵਿਤ, ਠ, ਲ) from विठ्ठल (ਵਿੱਠਲ) and acquire the sense : Receiver of the ignorant and the destitute of understanding.[14] (ਗਿਆਨ ਤੋਂ ਰਿਹਤ ਅਗਿਆਨੀਆਂ ਨੂੰ ਵੀ ਅਪਣਾਉਣ ਵਾਲਾ)।

ਅਜਿਹੀ ਪਰਿਭਾਸ਼ਾ ਮੂਲਕ ਨਿਰੁਕਤੀ ਵੇਖ ਕੇ ਵਿਦਵਾਨਾਂ ਨੇ 'ਵਿਟੇਵਰ ਉਭਾ' ਤੋਂ 'ਵਿੱਠਲ' (ਇੱਟ ਤੇ ਖੜੋਤਾ ਓਹੀ ਵਿੱਠਲ) ਤੂਕ ਦੀ ਸਹਾਇਤਾ ਲੈ ਕੇ ਉਸ ਤਾਤਵਿਕ ਅਰਥ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ, ਜਿਵੇਂ :

1. ਵਿਦਾ (ਅਰਥਾਤ : ਗਿਆਨ ਰਾਹੀਂ) + ਠਾਨ੍ (ਅਰਥਾਤ : ਅਗਿਆਨੀ ਲੋਕ) + ਲਾਤਿ (ਅਰਥਾਤ : ਸਵੀਕਾਰ ਕਰਨ ਵਾਲਾ)। ਇਸ ਪ੍ਰਕਾਰ 'ਵਿੱਠੀਲ' ਦਾ ਅਰਥ ਬਣਦਾ ਹੈ : ਜਿਹੜਾ ਅਗਿਆਨੀ ਬੰਦਿਆਂ ਨੂੰ ਗਿਆਨ ਰਾਹੀਂ ਸਵੀਕਾਰ ਕਰਦਾ ਹੈ।[15]
2. ਵਿਦਿ (ਅਰਥਾਤ : ਗਿਆਨ ਵਿਖੇ) + ਸ੍ਥਲ : (ਅਰਥਾਤ : ਸ੍ਥਿਰ) = ਦ੍ਰਿੜ੍ਹ ਗਿਆਨ ਵਾਲਾ। 'ਸਾਰਸ੍ਵਤ ਵਿਆਕਰਨ' ਵਿਖੇ ਇਹ ਵਿਉਤਪੱਤੀ ਦਿੱਤੀ ਗਈ ਹੈ।[16]

ਮਹਾਰਾਸ਼ਟਰ ਵਿੱਚ ਪ੍ਰਚੱਲਤ ਲੋਕ ਕਥਾ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਆਪਣੀ ਰੁੱਸੀ ਹੋਈ ਪਤਨੀ ਦੇ ਪੰਢਰਪੁਰ ਆ ਜਾਣ ਤੇ ਰੁਕਮਣੀ ਜੀ ਨੂੰ ਮਨਾਉਣ ਵਾਸਤੇ ਉੱਥੇ ਆ ਗਏ ਸਨ। ਰੁਕਮਣੀ ਜੀ ਨੂੰ ਲੱਭ ਕੇ ਉਹ ਉਥੇ (ਪੰਢਰਪੁਰ ਵਿੱਚ) ਹੀ ਭਗਤਾਂ ਦੀ ਸ਼ਰਧਾ ਕਾਰਨ ਟਿਕ ਗਏ ਸਨ। ਇਸ ਸਿਲਸਿਲੇ ਵਿੱਚ ਸੰਸਕ੍ਰਿਤ ਦਾ ਸ਼ਬਦ 'ਵਿਸ੍ਥਾਪਿਤ' (विस्थापित) 'ਵਿਸ਼੍ਠਲ' (विष्ठल) ਅਤੇ ਵਿਸ਼ੇਸ਼ (विशेष) ਸਾਡੇ ਸਾਮ੍ਹਣੇ ਆਉਂਦੇ ਹਨ। ਇਨ੍ਹਾਂ ਵਿੱਚੋਂ 'ਵਿਸ੍ਥਾਪਿਤ' ਦਾ ਅਰਥ ਹੈ : ਆਪਣੇ ਮੂਲ ਸਥਾਨ ਤੋਂ ਉਖੜਿਆ ਹੋਇਆ (Refugee); 'ਵਿਸ਼੍ਠਲ' ਦਾ ਅਰਥ ਹੈ : "ਦੂਰ-ਦੁਰਾਡੇ ਤੋਂ ਆਇਆ ਹੋਇਆ।" ਵਿਸ਼ੇਸ਼ ਦਾ ਅਰਥ ਹੈ : "ਬਾਕੀਆਂ ਨਾਲੋਂ ਵੱਖਰਾ" (Special or

Different than other)। ਇਸ ਪ੍ਰਕਾਰ ਸੰਸਕ੍ਰਿਤ ਦੇ 'ਵਿ' ਉਪਸਰਗ ਨੇ ਉਪਰੋਕਤ ਤਿੰਨਾਂ ਸ਼ਬਦਾਂ ਅੱਗੇ ਜੁੜ ਕੇ ਆਪਣਾ ਕਮਾਲ ਵਿਖਾਇਆ ਹੈ। ਇਸ ਸ਼ਬਦਾਵਲੀ ਰਾਹੀਂ ਲੋਕ ਕਥਾ ਦੀ ਸੱਚਾਈ ਵੀ ਪਰਖੀ ਜਾਂਦੀ ਹੈ ਅਤੇ ਵਿੱਠਲ ਭਗਤਾਂ ਦੀ ਆਪਣੇ ਇਸ਼ਟ ਦੇਵ ਪ੍ਰਤੀ ਸ਼ਰਧਾ ਦੀ ਦ੍ਰਿੜ੍ਹਤਾ ਦਾ ਪ੍ਰਗਟਾਵਾ ਵੀ ਹੋ ਜਾਂਦਾ ਹੈ। ਭਾਰਤੀ ਪੁਰਾਣਾਂ ਅਨੁਸਾਰ ਭਗਵਾਨ ਵਿਸ਼ਣੂ ਸੱਪਾਂ ਦੇ ਰਾਜੇ ਸ਼ੇਸ਼ ਨਾਗ ਨੂੰ ਪਲੰਗ (ਸ਼ੈਯਾ=ਸੇਜ) ਬਣਾ ਕੇ ਆਰਾਮ ਕਰਦੇ ਹਨ। 'ਵਿਸ਼੍ਠਲ' ਅਤੇ 'ਵਿਸ੍ਥਾਪਿਤ' ਸ਼ਬਦਾਂ ਦੇ ਮੂਹਰਲੇ 'ਵਿ' ਉਪਸਰਗ (Prefix) ਦਾ ਅਰਥ ਹੈ 'ਬਿਨਾਂ'। ਇਸ ਪ੍ਰਕਾਰ ਵਿ (=ਬਿਨਾ) + ਸ਼ੇਸ਼ (ਨਾਗ ਰਾਜ) ਦਾ ਅਰਥ ਬਣਦਾ ਹੈ "ਸ਼ੇਸ਼ਨਾਗ ਤੋਂ ਬਿਨਾਂ"। ਸ਼ੇਸ਼ ਦੀ ਸੇਜਾ ਵਾਲੇ ਭਗਵਾਨ ਵਿਸ਼ਣੂ ਹੀ ਹੁੰਦੇ ਹਨ। ਉਹੀ ਆਪਣੇ ਸੁਖ-ਆਰਾਮ (ਸ਼ੇਸ਼ ਸ਼ੈਯਾ) ਅਤੇ (ਦੁਆਰਕਾ ਦਾ) ਰਾਜਸੀ ਠਾਠ ਛੱਡ ਕੇ ਪੰਢਰਪੁਰ ਵਿੱਚ ਵਿਸ਼ੇਸ਼ ਰੂਪ ਵਿੱਚ ਆ ਵਸੇ। ਇਸੇ ਕਾਰਨ ਉਨ੍ਹਾਂ ਦਾ ਨਾਂ 'ਵਿੱਠਲ' ਪੈ ਗਿਆ, ਇਹ ਪਰਿਭਾਸ਼ਾ ਵੀ ਮਿਥਿਹਾਸ ਅਤੇ ਭਾਸ਼ਾਈ ਪਰਿਪੇਖ ਵਿੱਚ ਵਿਚਾਰਨ ਯੋਗ ਹੈ।[17]

## 'ਵਿੱਠਲ' ਸ਼ਬਦ ਦਾ ਸਹੀ ਨਿਰਣਾ ਅਤੇ ਵੀਠਲ

ਜਿਸ 'ਵਿਸ਼੍ਠਲ' (ਸੰਸਕ੍ਰਿਤ) ਸ਼ਬਦ ਪ੍ਰਤੀ ਪ੍ਰੋਫ਼ੈਸਰ ਸਾਹਿਬ ਸਿੰਘ ਨੇ ਸੰਕੇਤ ਕੀਤਾ ਹੈ, ਉਸ ਤੋਂ ਦ੍ਰਾਵੜੀ ਭਾਸ਼ਾ ਦੇ ਪ੍ਰਭਾਵ ਹੇਠ ਹੋਇਆ ਅਪਭ੍ਰੰਸ਼ ਰੂਪ 'ਵਿੱਠਲ' ਜਾਪਦਾ ਹੈ।[18] ਪਰ ਇਸ ਦੇ 'ਵੀਠਲ'ਵਾਲੇ ਰੂਪ ਦਾ ਉਲੇਖ "ਲੀਲਾ ਚਰਿਤ੍ਰ" ਵਿੱਚ ਹੋਇਆ ਹੈ, ਜੋ ਇਸ ਪ੍ਰਕਾਰ ਹੈ: "ਬਾਈ : ਹਾ ਵੀਰੂ ਗਾਇਚਾਂ ਕਾਜੀਂ ਪਡਿਲਾ : ਤਯਾ ਨਾਵੇਂ ਵੀਠਲੁ :...... ਤੋ ਹੇ ਮਨੋਰਥ ਪੁਰਵੀਤੁ ਅਸੇ।"[19] (ਮਾਤਾ! ਇਹ ਵੀਰ ਪੁਰਸ਼, ਗਊਆਂ ਦਾ ਪਾਲਣ ਕਰਦਾ (ਅਰਥਾਤ "ਗਊਆਂ ਦਾ ਪਾਲੀ" =ਗਵਾਲਾ) ਹੈ। (ਗੋਪਾਲ ਕ੍ਰਿਸ਼ਣ ਰੂਪ) ਤਾਂਹੀਓਂ ਇਸ ਦਾ ਨਾਂ 'ਵੀਠਲੁ' ਪਿਆ ਹੈ.... ਇਸ ਲਈ ਇਹ ਤੇਰੇ ਮਨੋਰਥ ਪੂਰੇ ਕਰਨ ਵਾਲਾ ਹੈ।")

## 'ਵਿੱਠਲ' ਸ਼ਬਦ ਦੀ 'ਦਾਨ' ਅਤੇ 'ਧਰਮ' ਦੇ ਖੇਤਰ ਵਿੱਚ ਵਰਤੋਂ

ਪੁਰਾਣੇ ਰਾਜੇ ਬ੍ਰਾਹਮਣਾਂ ਨੂੰ ਜ਼ਮੀਨ-ਜਾਇਦਾਦ ਦਾਨ ਕਰਨ ਵੇਲੇ ਤਾਂਬੇ ਦੀ ਚੱਦਰ ਦੇ ਇੱਕ ਛੋਟੇ ਜਿਹੇ ਟੁਕੜੇ ਉੱਤੇ ਪੂਰਾ ਵੇਰਵਾ ਉਕਰਵਾ ਦਿੰਦੇ ਸਨ। ਇਸ ਨੂੰ 'ਤਾਮ੍ਰ ਪਤ੍ਰ' (Copper Plate) ਆਖਿਆ ਜਾਂਦਾ ਸੀ। ਅਜਿਹਾ ਇੱਕ 'ਤਾਮ੍ਰ ਪਤ੍ਰ' ਮਹਾਰਾਸ਼ਟਰ ਦੇ ਇਤਿਹਾਸਕਾਰ ਨੂੰ ਲੱਭਿਆ ਹੈ, ਜਿਹੜਾ ਕਿ ਰਾਸ਼ਟ੍ਰਕੂਟ ਵੰਸ਼ ਦੇ ਰਾਜਾ ਅਵਿਧੇਯ ਨੇ ਸ਼ਾਲਿਵਾਹਨ ਸ਼ਕ ਸੰਮਤ 438 (ਈਸਵੀ ਸੰਨ 516) ਵਿੱਚ ਜਾਰੀ ਕੀਤਾ ਸੀ। ਇਸ ਉੱਤੇ 'ਜਯਦ੍ਵਿੱਠ'[20] ਸ਼ਬਦ ਉੱਕਰਿਆ ਹੋਇਆ ਹੈ। ਗ.ਹ. ਖਰੇ ਨਾਂ ਦੇ ਵਿਦਵਾਨ ਦਾ ਮਤ ਹੈ ਕਿ ਇਹੋ "ਵਿੱਠਲ" ਸ਼ਬਦ ਦਾ ਮੂਲ ਰੂਪ ਅਤੇ ਪਹਿਲਾ ਪ੍ਰਮਾਣ ਹੈ।[21] ਭਗਤ ਨਾਮਦੇਵ ਅਤੇ ਵਾਰਕਰੀ ਸੰਪ੍ਰਦਾਇ ਨਾਲ ਜੁੜੇ ਪੰਢਰਪੁਰ ਦੇ ਵਿੱਠਲ ਮੰਦਿਰ ਦੀ ਸਥਾਪਨਾ ਈਸਵੀ ਸੰਨ 1189 ਵਿੱਚ ਹੋਈ, ਇਸ ਦਾ ਪ੍ਰਮਾਣ ਇੱਕ 'ਸ਼ਿਲਾਲੇਖ' (Stone Inscription) ਤੋਂ ਮਿਲਦਾ ਹੈ।[22] ਇਸ ਮੰਦਿਰ ਦੀ ਉਸਾਰੀ ਵਿੱਚ ਪਿੰਡ ਦੇ ਮਹਾਜਨਾਂ ਅਤੇ ਵਿੱਠਲ ਦੇਵਤਾ ਦੇ ਭਗਤਾਂ ਨੇ ਇੱਕੋ ਜਿਹੇ ਉਤਸਾਹ ਨਾਲ ਯੋਗਦਾਨ ਕੀਤਾ ਸੀ।[23]

## "ਵਿੱਠਲ" ਅਤੇ "ਸ੍ਰੀ ਕ੍ਰਿਸ਼ਣ" ਦੀ ਇੱਕਰੂਪਤਾ ਦੇ ਪ੍ਰਮਾਣ

ਸ੍ਰੀ ਕ੍ਰਿਸ਼ਣ ਨੂੰ ਭਗਵਾਨ ਵਿਸ਼ਣੂ ਦਾ ਅਵਤਾਰ ਮੰਨਿਆ ਜਾਂਦਾ ਹੈ, ਜੋ ਦੁਆਪਰ ਯੁਗ

ਵਿੱਚ ਹੋਇਆ। ਭਗਵਾਨ ਵਿਸ਼ਨੂ ਦੀਆਂ ਮੂਰਤੀਆਂ ਵਿੱਚ ਉਸ ਦੇ ਚਾਰ ਹੱਥ ਵਿਖਾਏ ਜਾਂਦੇ ਹਨ, ਜਿਸ ਦੇ ਕਾਰਨ ਉਸ ਦਾ ਨਾਂ "ਚਤਰਭੁਜ" (ਚਹੁੰ ਬਾਹਾਂ ਵਾਲਾ) ਵੀ ਪ੍ਰਚੱਲਤ ਹੈ। ਪਰ ਵਿੱਠਲ ਭਗਵਾਨ ਦੀ ਮੂਰਤੀ ਵਿੱਚ ਮੂੰਹ ਕਲੱਤਣ (Blackish) ਵਾਲਾ ਹੁੰਦਾ ਹੈ। ਪਰ ਉਸ ਦੇ ਹੱਥ ਦੋ ਹੀ ਵਿਖਾਏ ਜਾਂਦੇ ਹਨ, ਜਿਹੜੇ ਲੱਕ ਤੇ ਧਰੇ ਹੋਏ (Akimbo) ਦਿੱਸਦੇ ਹਨ। ਵਿੱਠਲ ਦੇ ਇਸ ਸਰੂਪ ਦੀ ਸਮਾਨਤਾ ਦੇ ਆਧਾਰ 'ਤੇ ਵਿਦਵਾਨਾਂ ਨੇ ਹੇਠ ਲਿਖੇ ਨਿਰਣੇ ਦਿੱਤੇ ਹਨ :

1. ਡਾਕਟਰ ਦੇਲੂਰੀ ਨੇ ਬਿਹਾਰ ਰਾਜ ਵਿਖੇ "ਬੀਰ ਕੁਅਰ" (ਸੰਸਕ੍ਰਿਤ ਸ਼ਬਦ 'ਵੀਰ ਕੁਮਰ') ਦੀ ਅਧਘੜ ਮੂਰਤੀ ਵਿੱਚ ਦੋਵੇਂ ਹੱਥ ਲੱਕ ਤੇ ਧਰੇ ਹੋਏ ਵੇਖ ਕੇ ਆਖਿਆ ਹੈ ਕਿ ਇਹ ਦੇਵਤਾ 'ਵਿੱਠਲ' ਦੀ ਹੈ। ਪੱਛਮੀ ਬਿਹਾਰ ਦੇ ਲੋਕੀ 'ਬੀਰ ਕੁਅਰ' ਨੂੰ ਅਹੀਰਾਂ ਅਤੇ ਗੁਆਲਿਆਂ ਦਾ ਦੇਵਤਾ (Cattle God) ਮੰਨਦੇ ਹਨ। ਚੋਰਾਂ ਅਤੇ ਬਾਘਾਂ ਤੋਂ ਗਊਆਂ ਦੀ ਰੱਖਿਆ ਕਰਨ ਵਾਲੇ ਇਸੇ ਅਹੀਰ 'ਬੀਰ ਕੁਅਰ' ਨੂੰ 'ਵੀਰਗਲ' ਵੀ ਸੱਦਿਆ ਜਾਂਦਾ ਹੈ। ਇਸ ਨੂੰ 'ਗੋਪਜਨ ਦੇਵ'(ਗੁਆਲਿਆ ਦਾ ਦੇਵਤਾ) ਵੀ ਆਖਿਆ ਜਾਂਦਾ ਹੈ। ਇਸ ਪ੍ਰਕਾਰ (ਲੱਕਾਂ ਤੇ ਹੱਥਾਂ ਵਾਲੀ ਸਥਿਤੀ ਵਾਲਾ) 'ਵਿੱਠਲ ਹੀ ਗੁਆਲਿਆਂ ਦਾ ਮੂਲ ਦੇਵਤਾ ਹੈ। ਉਸ ਨੂੰ ਕ੍ਰਿਸ਼ਨ ਰੂਪ ਮੰਨੇ ਜਾਣ ਕਾਰਨ ਇਹੋ ਸੂਚਿਤ ਹੁੰਦਾ ਹੈ ਕਿ ਉਹ (ਵਿੱਠਲ) ਗੁਆਲਿਆਂ ਦਾ ਦੇਵਤਾ ਹੈ। ਇਸ ਪ੍ਰਕਾਰ ਬਿਹਾਰ ਵਾਸੀਆਂ ਦਾ 'ਵੀਰ ਕੁਅਰ' ਹੋਰ ਨਹੀਂ ਕੇਵਲ 'ਕ੍ਰਿਸ਼ਨ' ਦਾ ਹੀ ਰੂਪ ਹੈ।[24]

2. ਡਾ. ਭੰਡਾਰਕਰ ਦਾ ਮਤ ਹੈ ਕਿ ਪਹਿਲੀ ਸ਼ਤਾਬਦੀ ਵਿੱਚ ਪੰਜਾਬ ਵਿਖੇ ਵਸਣ ਵਾਲਾ (?) "ਬਾਲ ਕ੍ਰਿਸ਼ਨ" ਹੀ ਅਸਲ ਵਿੱਚ ਅਹੀਰਾਂ (ਆਭੀਰਾਂ) ਦਾ ਦੇਵਤਾ ਹੈ।[25]

3. 'ਵੀਰ ਕੁਅਰ' ਹੀ ਕ੍ਰਿਸ਼ਨ ਦਾ ਨਾਂ ਹੈ, ਇਸ ਦੀ ਪੂਰੀ ਸੰਭਾਵਨਾ ਹੈ। 'ਵਿੱਠਲ' ਅਰਥਾਤ "ਕ੍ਰਿਸ਼ਨ" ਹੈ "ਗੋਪਜਨਾਂ" (ਗੁਆਲਿਆਂ) ਦਾ ਦੇਵਤਾ", ਇਹ ਗੱਲ ਅਨੇਕ 'ਗੋਸ਼ਟੀਆਂ' (Fables) ਤੋਂ ਸੂਚਿਤ ਹੁੰਦੀ ਹੈ। ਪੰਢਰੀ (ਪੰਢਰਪੁਰ) ਵਿਖੇ ਆਪਣੀਆਂ ਨੌ ਲੱਖ ਗਊਆਂ (ਗੋਧਨੇਂ) ਅਤੇ ਪੰਜ ਸੌ ਸਾਥੀਆਂ (ਪਾਂਚ ਸੇਂ ਸਵੰਗਡੇ) ਸਮੇਤ ਸ੍ਰੀ ਕ੍ਰਿਸ਼ਨ ਦੇ ਪਧਾਰਨ ਦਾ ਵਰਣਨ ਭਗਤ ਨਾਮਦੇਵ ਨੇ ਇਸ ਪ੍ਰਕਾਰ ਕੀਤਾ ਹੈ: "ਨਵ ਲਕ੍ਸ਼ ਗੋਧਨੇਂ, ਪਾਂਚਸੇਂ ਸਵੰਗਡੇ। ਰਾਮ ਕ੍ਰਿਸ਼ਨ ਪੁਢੇ ਚਾਲਤਾਤੀ।" (ਅਭੰਗ 385)। ...ਸਾਰਾਂਸ਼ ਇਹੋ ਹੈ ਕਿ 'ਵੀਰਗਲ', 'ਬੀਰ ਕੁਅਰ' ਅਤੇ 'ਵਿੱਠਲ' ਵਿਚਕਾਰ ਬਹੁਤ ਹੀ ਸਮਾਨਤਾ ਹੋਣ ਕਾਰਨ ਇਸ ਸਿੱਧਾਂਤ ਦੀ ਪੁਸ਼ਟੀ ਆਪ ਮੁਹਾਰੇ ਹੋ ਜਾਂਦੀ ਹੈ।[26]

## 'ਵਾਰਕਰੀ' ਜਾਂ "ਵਿੱਠਲ ਸੰਪ੍ਰਦਾਇ"

ਸੰਨ 1189 ਵਿੱਚ ਪੰਢਰਪੁਰ ਵਿਖੇ 'ਵਿੱਠਲ' ਦਾ ਇੱਕ ਨਿੱਕਾ ਜਿਹਾ ਮੰਦਿਰ ਉਸਾਰਿਆ ਗਿਆ। ਇਸ ਦੀ ਉਸਾਰੀ ਵਿੱਚ ਪਿੰਡ ਦੇ ਮਹਾਜਨਾਂ ਨੇ ਵੀ ਵਿੱਠਲ ਦੇਵਤਾ ਦੇ ਭਗਤਾਂ ਨੂੰ ਭਰਪੂਰ ਯੋਗਦਾਨ ਕੀਤਾ ਸੀ। ਇਸੇ ਕਾਰਨ 'ਵਿੱਠਲ ਸੰਪ੍ਰਦਾਇ' ਦਾ ਅਰਥ ਇੱਕ 'ਲੋਕ ਸੰਪ੍ਰਦਾਇ' ਲਿਆ ਜਾਂਦਾ ਹੈ।[27] ਭਾਵੇਂ ਪੁੰਡਲੀਕ ਨੂੰ ਇਸ ਦਾ ਪਹਿਲਾ ਭਗਤ ਆਖਿਆ ਜਾਂਦਾ ਹੈ, ਪਰ ਉਸ ਨੇ ਵਿੱਠਲ ਦੀ ਭਗਤੀ ਕਿਵੇਂ ਕੀਤੀ, ਇਸ ਦਾ ਕੋਈ ਲਿਖਤ ਪ੍ਰਮਾਣ ਨਹੀਂ ਮਿਲਦਾ। ਲੀਲਾ ਚਰਿਤ੍ਰ (ਉੱਤਰਾਰਧ 19) ਦੀ ਇੱਕ ਟੂਕ ਤੋਂ ਪਤਾ ਚਲਦਾ ਹੈ ਕਿ 'ਵਿੱਠਲ ਸੰਪ੍ਰਦਾਇ' ਦੀ ਸਥਾਪਨਾ ਪੰਦਰਾਂ-ਬੀਹ ਭਗਤਾਂ ਨੇ ਰਲ ਕੇ ਕੀਤੀ ਸੀ।[28] ਸੰਨ 1237 ਈ. ਦੇ ਇੱਕ 'ਦਾਨ ਲੇਖ' ਤੋਂ ਪਤਾ ਚਲਦਾ ਹੈ ਕਿ ਇਹ ਰਕਮ ਸੋਮੇਸ਼ਵਰ ਨੇ ਪੰਢਰਪੁਰ ਦੇ ਵਿੱਠਲ ਮੰਦਿਰ ਦੀ ਮੁਰੰਮਤ ਲਈ ਦਿੱਤੀ ਸੀ। ਉਸ

ਵਿੱਚ 'ਵਾਰੀ' ਸ਼ਬਦ ਦਾ ਸਭ ਤੋਂ ਪਹਿਲਾਂ ਪ੍ਰਯੋਗ ਹੋਇਆ ਹੈ।[29] ਪਰ ਕ੍ਰਿਸ਼ਣ ਦੇਵ ਯਾਦਵ ਦੇ ਸਮੇਂ ਸੰਨ 1248 ਵਿੱਚ ਉਕਰੇ ਹੋਏ ਇੱਕ ਸ਼ਿਲਾਲੇਖ ਵਿੱਚ 'ਵਾਰੀ' ਦਾ ਸਪਸ਼ਟ ਨਿਰਦੇਸ਼ (Direction) ਮਿਲਦਾ ਹੈ। ਇਸੇ 'ਵਾਰੀ' ਸ਼ਬਦ ਤੋਂ 'ਵਾਰਕਰੀ ਸੰਪ੍ਰਦਾਇ' ਦਾ ਅਰਥ ਸਮਝਿਆ ਜਾ ਸਕਦਾ ਹੈ। ਮਹਾਰਾਸ਼ਟਰ ਦੇ ਵੱਖ-ਵੱਖ ਵਿਦਵਾਨਾਂ ਵੱਲੋਂ ਕੀਤੇ ਗਏ 'ਵਾਰੀ' ਸ਼ਬਦ ਦੇ ਨਿਕਾਸ ਅਤੇ ਅਰਥ ਉਤੇ ਇੰਝ ਪ੍ਰਕਾਸ਼ ਪਾਇਆ ਗਿਆ ਹੈ :

(ਕ) "ਰਾਜਵਾੜੇ ਇਸ 'ਵਾਰੀ' ਸ਼ਬਦ ਨੂੰ ਸੰਸਕ੍ਰਿਤ ਦੇ 'ਵਾਰਿ' : ਤੋਂ ਉਤਪੰਨ ਹੋਇਆ ਮੰਨਦਾ ਹੈ; ਜਿਸ ਦਾ ਅਰਥ ਹੈ : "ਯਾਤਰੂਆਂ ਦੀ ਟੋਲੀ।"[30] ਅਮਰ ਕੋਸ਼ (2.39) ਵਿੱਚ 'ਵਾਰ' ਦਾ ਅਰਥ ਦਿੱਤਾ ਗਿਆ ਹੈ 'ਸਮੁਦਾਇ' ਜਾਂ 'ਸੰਘ'।[31]

(ਖ) ਸੰ.ਵ. ਦਾਂਡੇਕਰ ਨੇ ਸਭ ਤੋਂ ਪਹਿਲਾਂ 'ਵਾਰਕਰੀ' ਸ਼ਬਦ ਦੀ ਵਿਆਖਿਆ ਕੀਤੀ ਸੀ। ਉਸ ਦਾ ਕਥਨ ਹੈ : ਹਾੜ, ਕੱਤਕ, ਮਾਘ ਜਾਂ ਚੇਤ ਦੇ ਮਹੀਨਿਆਂ ਵਿੱਚੋਂ ਕਿਸੇ ਇੱਕ ਦੇ ਚਾਨਣੇ ਪੱਖ ਦੀ ਇਕਾਦਸ਼ੀ ਨੂੰ ਗਲ ਵਿੱਚ ਤੁਲਸੀ ਦੀ ਮਾਲਾ ਪਾ ਕੇ ਜਿਹੜਾ ਭਗਤ ਨਿਯਮਿਤ ਰੂਪ ਵਿੱਚ ਪੰਢਰਪੁਰ ਜਾਂਦਾ ਹੈ, ਉਸੇ ਨੂੰ 'ਪੰਢਰਪੁਰ ਦਾ ਵਾਰਕਰੀ' ਆਖਿਆ ਜਾਂਦਾ ਹੈ। ਉਸ ਭਗਤ ਦੀ ਉਪਾਸਨਾ ਦੇ ਮਾਰਗ ਨੂੰ 'ਵਾਰਕਰੀ ਪੰਥ' ਕਿਹਾ ਜਾਂਦਾ ਹੈ।[32]

(ਗ) ਇਹ 'ਵਾਰੀ' ਸ਼ਬਦ ਮੂਲ ਰੂਪ ਵਿੱਚ ਕੰਨੜ (ਕਰਨਾਟਕ ਰਾਜ ਦੀ) ਭਾਸ਼ਾ ਦਾ ਹੈ ਅਤੇ ਆਪਣੇ ਇਸ਼ਟ ਦੇਵ ਦੇ ਮੰਦਿਰ ਦੀ ਯਾਤਰਾ ਲਈ ਵਰਤਿਆ ਜਾਣ ਵਾਲਾ ਸ਼ਬਦ 'ਵਾਰਕਰੀ' ਵੀ ਉੱਥੋਂ ਹੀ ਆਇਆ ਹੈ। ਇਸ ਬਾਰੇ ਕੋਈ ਸ਼ੰਕਾ ਸੰਦੇਹ ਨਹੀਂ ਹੈ।[33] ਵਾਰਕਰੀ ਸੰਪ੍ਰਦਾਇ ਦੇ ਸਿੱਧਾਂਤਾਂ ਦੀ ਸਥਾਪਨਾ ਅਤੇ ਵਿਕਸਿਤ ਰੂਪ (ਸਥਾਪਨਾ ਤ੍ਰੇਈ) ਨੂੰ ਦਰਸਾਉਣ ਵਾਲੇ ਤਿੰਨ ਗ੍ਰੰਥ ਹਨ : ਗਿਆਨੇਸ਼ਵਰ ਦੀ 'ਗਿਆਨੇਸ਼੍ਵਰੀ'; ਸ਼੍ਰੀਮਦ ਭਾਗਵਤ ਪੁਰਾਣ ਦੇ ਗਿਆਰ੍ਹਵੇਂ ਸਕੰਧ ਦੀ ਭਗਤ ਏਕਨਾਥ ਵੱਲੋਂ ਕੀਤੀ ਟੀਕਾ ('ਏਕਨਾਥੀ ਭਾਗਵਤ') ਅਤੇ ਸੰਤ ਤੁਕਾਰਾਮ ਦੀ 'ਗਾਥਾ'। 'ਵਾਰਕਰੀ ਸੰਪ੍ਰਦਾਇ' ਲਈ ਇੱਕ ਹੋਰ ਪ੍ਰਸਿੱਧ ਨਾਂ 'ਭਾਗਵਤ ਧਰਮ' ਵੀ ਪ੍ਰਚੱਲਤ ਹੈ। ਇਸ ਦੀ ਨੀਂਹ 'ਵਿੱਠਲ ਸੰਪ੍ਰਦਾਇ' ਦੀ ਭਗਤੀ ਉੱਤੇ ਹੀ ਟਿਕੀ ਹੋਈ ਹੈ।[34]

(ਘ) ਉਪਰੋਕਤ ਚਹੁੰ-ਇਕਾਦਸ਼ੀਆਂ ਦੇ ਸ਼ੁਭ ਮੌਕੇ 'ਤੇ ਪੰਢਰਪੁਰ ਦੀ ਯਾਤਰਾ ਕਰਨ ਵਾਲੇ ਲਈ 'ਵਾਰੀਕਰ' ਸ਼ਬਦ ਦੀ ਵਰਤੋਂ ਭਗਤ ਨਾਮਦੇਵ ਅਤੇ ਭਗਤ ਸੇਨ ਨੇ ਕੀਤੀ ਹੈ, ਜਿਵੇਂ :

1. ਆਲੇ ਆਲੇ ਰੇ ਹਰੀਚੇ ਡਿੰਗਰ। ਵੀਰ ਵਾਰੀਕਰ ਪੰਢਰੀਚੇ ॥[35] (ਨਾਮਦੇਵ)

**ਅਰਥ** : ਬਹਾਦੁਰ ਯਾਤਰੂ (ਵਾਰੀਕਰ) ਪੰਢਰਪੁਰ ਵਿਖੇ ਹਰੀ ਦੇ ਮਾਰਗ ('ਡਿੰਗਰ' ਮਰਾਠੀ ਸ਼ਬਦ ਹਿੰਦੀ ਦੇ 'ਡਗਰ' ਦਾ ਹੀ ਰੂਪਾਂਤਰ ਹੈ) ਉੱਤੇ ਆਏ ਹਨ।

2. ਜਾਤਾਂ ਪੰਢਰੀਸੀ ਸੁਖ ਵਾਟੇ ਜੀਵਾ।

× × ×

ਸੁਖੇ ਘਾਲੀ ਜਨਮਾਸੀ। ਹੇਂਚਿ ਬਰੇ ਕੀ ਮਾਨਸੀ।
ਵਾਰੀ ਕਰੀਨ ਪੰਢਰੀਚੀ। ਜੋਡੀ ਹੀ ਮਾਂਝੀ ਸਾਂਚੀ ॥[36] (ਸੇਨ)

**ਅਰਥ** : ਪੰਢਰਪੁਰ ਜਾਣ ਤੇ ਮਨੁੱਖਾਂ ਨੂੰ ਸੁਖ ਮਿਲਦਾ ਹੈ।... ਜਨਮ ਲੈਣ ਦਾ ਸੁਖ ਪ੍ਰਾਪਤ ਹੁੰਦਾ ਹੈ ਅਤੇ ਮਨ ਦੀ ਮੁਰਾਦ ਪੂਰੀ ਹੁੰਦੀ ਹੈ। ਪੰਢਰਪੁਰ ਦੀ ਯਾਤਰਾ ਕਰਨ ਵਿੱਚ (ਵਾਰੀ ਕਰੀਨ) ਮੇਰਾ

ਮਨ ਸਚਮੁਚ ਜੁੜ ਗਿਆ ਹੈ, ਕਿਉਂਕਿ ਇਹੋ ਮੇਰੇ ਜੀਵਨ ਦਾ ਸਭ ਤੋਂ ਵੱਡਾ ਲਾਹਾ (ਜੋਡੀ=ਲਾਭ) ਹੈ।

ਬੋਲਣ ਦੀ ਸੁਖਾਲ ਕਾਰਨ 'ਵਾਰੀਕਰ' ਸ਼ਬਦ ਦਾ 'ਵਾਰਕਰੀ' ਬਣ ਜਾਣਾ ਕੋਈ ਅਸੁਭਾਵਿਕ ਗੱਲ ਨਹੀਂ ਹੈ।

## ਪੁਸ਼ਤੈਨੀ ਪਰੰਪਰਾ

ਵਾਰੀ (ਪੰਢਰਪੁਰ ਯਾਤਰਾ) ਕਰਨ ਦੀ ਪਰੰਪਰਾ ਬਹੁਤ ਸਾਰੇ ਵਾਰਕਰੀ ਸੋਚ ਨਾਲ ਜੁੜੇ ਪਰਿਵਾਰਾਂ ਵਿੱਚ ਪੁਸ਼ਤੈਨੀ (Hereditary) ਬਣ ਜਾਂਦੀ ਹੈ। ਨਾਮਦੇਵ ਦੇ ਪਰਿਵਾਰ ਵਿਖੇ ਪ੍ਰਚੱਲਤ ਇਸ ਰੀਤ ਦਾ ਉਲੇਖ ਇੱਕ ਵਿਦਵਾਨ ਨੇ ਇਸ ਪ੍ਰਕਾਰ ਕੀਤਾ ਹੈ :

"ਸ੍ਰੀ ਨਾਮਦੇਵ ਮਹਾਰਾਜ.... ਦੇ ਪਿਉ ਦਾ ਨਾਂ ਦਾਮਾਸ਼ੇਟੀ ਸੀ।.... ਦਾਮਾਸ਼ੇਟੀ ਦਾ ਮੂਲ ਪੁਰਸ਼ ਯਦੂਸ਼ੇਟ ਕਰ੍ਹਾਡ ਦੇ ਨੇੜੇ ਕ੍ਰਿਸ਼ਨਾ ਨਦੀ ਦੇ ਕੰਢੇ ਤੇ ਸਥਿਤ ਨਰਸੀ ਬ੍ਰਹਮਣੀ ਦਾ ਵਸਨੀਕ ਸੀ.... ਉਹ ਰਾਤ-ਦਿਨ ਸ੍ਰੀ ਵਿੱਠਲ ਦਾ ਨਾਮ-ਸਿਮਰਨ ਕਰਦਾ ਰਹਿੰਦਾ ਸੀ। ਯਦੂਸ਼ੇਟ ਦਾ ਪੁੱਤਰ ਹਰੀਸ਼ੇਟ ਪੰਢਰਪੁਰ ਦੀ 'ਵਾਰੀ' ਕਰਨ ਲਗ ਪਿਆ।.... ਬੁਢੇਪੇ ਕਾਰਨ ਹਰੀਸ਼ੇਟ ਵਿੱਚ 'ਵਾਰੀ' ਕਰਨ ਦੀ ਤਾਕਤ ਨਾ ਰਹੀ.... ਇਸ ਲਈ ਹਰੀਸ਼ੇਟ ਦੀ ਬਜਾਏ (ਉਸ ਦਾ ਪੁੱਤਰ) ਗੋਪਾਲਸ਼ੇਟ 'ਵਾਰੀ' ਕਰਨ ਲਗ ਪਿਆ। ਗੋਪਾਲਸ਼ੇਟ ਦੇ ਦੋ ਪੁੱਤਰ ਸਨ : ਗੋਵਿੰਦਸ਼ੇਟ ਅਤੇ ਰਘੁਸ਼ੇਟ। ਆਪਣੇ ਛੋਟੇ ਭਰਾ ਰਘੁਸ਼ੇਟ ਅਤੇ ਮਾਤਾ ਗੰਗਾਬਾਈ ਦੀ ਇੱਕੋ ਇੱਕ ਕਰਕੇ ਦੋ ਦਿਨਾਂ ਵਿੱਚ ਹੀ ਮੌਤ ਹੋ ਜਾਣ ਤੇ ਗੋਵਿੰਦਸ਼ੇਟ ਇਹ 'ਵਾਰੀ' ਕਰਨ ਲੱਗ ਪਿਆ। ਗੋਵਿੰਦਸ਼ੇਟ ਦੇ ਦੋ ਪੁੱਤਰ ਸਨ : ਨਰਹਰਸ਼ੇਟ ਅਤੇ ਜੀਵਾਜੀਸ਼ੇਟ। ਗੋਵਿੰਦਸ਼ੇਟ ਪਿੱਛੋਂ ਉਸ ਦਾ ਬੇਟਾ ਨਰਹਰਸ਼ੇਟ 'ਪੰਢਰਪੁਰ ਦੀ ਵਾਰੀ' ਕਰਨ ਲਗ ਪਿਆ। ਨਰਹਰਸ਼ੇਟ ਦੇ ਦਾਮਾਸ਼ੇਟੀ ਨਾਂ ਦਾ ਪੁੱਤਰ ਜੰਮਿਆ। ਦੋ ਵਰ੍ਹਿਆਂ ਦੀ ਉਮਰ ਵਿੱਚ ਹੀ ਦਾਮਾਸ਼ੇਟੀ ਬਾਲਕ ਸ੍ਰੀ ਵਿੱਠਲ ਦਾ ਨਾਮ ਉੱਚਾਰਨ ਲਗ ਪਿਆ। ਉਹ ਬੜਾ ਸ਼ਰਧਾਲੂ ਭਗਵਦ-ਭਗਤ ਸੀ.... ਇਸੇ (ਦਾਮਾਸ਼ੇਟੀ) ਦੀ ਪਤਨੀ ਗੋਣਾਬਾਈ ਦੀ ਕੁੱਖੋਂ ਸ੍ਰੀ ਨਾਮਦੇਵ ਮਹਾਰਾਜ ਦਾ ਜਨਮ ਹੋਇਆ।"[37]

ਇਸ ਪ੍ਰਕਾਰ ਨਾਮਦੇਵ ਤੋਂ ਉਤਲੀਆਂ ਚਾਰ ਪੀੜ੍ਹੀਆਂ ਤੋਂ 'ਵਾਰਕਰੀ' ਦੀ ਪਰੰਪਰਾ ਟੁਰਦੀ ਆ ਰਹੀ ਸੀ। ਪਿਤਾ ਪੁੱਤਰ ਦੀ ਉਮਰ ਵਿਚਕਾਰ ਜੇ ਲਗਭਗ 21 ਕੁ ਵਰ੍ਹਿਆਂ ਦਾ ਅੰਤਰ ਹੋਵੇ ਤਾਂ ਇਹ ਵੇਰਵੇ ਸਹੀ ਜਾਪਦੇ ਹਨ, ਕਿਉਂਕਿ ਪੰਢਰਪੁਰ ਦੇ ਵਿੱਠਲ ਮੰਦਿਰ ਦੀ ਸਥਾਪਨਾ ਸੰਨ 1189 ਵਿੱਚ ਹੋਈ ਸੀ ਅਤੇ ਭਗਤ ਨਾਮਦੇਵ ਦਾ ਜਨਮ ਸੰਨ 1270 ਵਿੱਚ ਹੋਇਆ। ਦੋਵੇਂ ਸਾਲਾਂ ਦਾ ਅੰਤਰ ਲਗਭਗ 81 ਵਰ੍ਹੇ ਬਣਦਾ ਹੈ। ਪੁਰਾਣੇ ਸਮਿਆਂ ਵਿੱਚ ਪਿੰਡਾਂ ਵਿਖੇ ਪੜ੍ਹਾਈ ਦੇ ਸਾਧਨ ਬਹੁਤ ਘੱਟ ਸਨ। ਪਿੰਡਾਂ ਵਿੱਚ ਕਿਸਾਨਾਂ ਦੇ ਮੁੰਡੇ 17-18 ਵਰ੍ਹਿਆਂ ਦੀ ਉਮਰ ਵਿੱਚ ਹਲ ਚਲਾਉਣ ਲਗ ਪੈਂਦੇ ਸਨ। ਇਨ੍ਹਾਂ ਹਾਲੀਆਂ ਵਾਂਗ ਹੱਥ ਦਾ ਧੰਦਾ ਕਰਨ ਵਾਲੇ ਦਰਜ਼ੀਆਂ, ਸੁਨਾਰਿਆਂ ਅਤੇ ਨਾਈਆਂ ਦੇ ਮੁੰਡੇ ਵੀ ਪੁਸ਼ਤੈਨੀ ਪੇਸ਼ੇ ਵਿੱਚ ਜੁਆਨੀ ਚੜ੍ਹਨ ਤੋਂ ਪਹਿਲਾਂ ਹੀ ਮਾਹਿਰ ਹੋ ਜਾਂਦੇ ਸਨ। ਇਸ ਲਈ 20-21 ਵਰ੍ਹੇ ਦੀ ਉਮਰ ਹੁੰਦਿਆਂ ਹੀ 17-18 ਸਾਲ ਦੀ ਕੁੜੀ ਨਾਲ ਉਸ ਦਾ ਵਿਆਹ ਰਚਾ ਦਿੱਤਾ ਜਾਂਦਾ ਸੀ। ਕੁਝ ਹੀ ਮਹੀਨਿਆਂ'ਚ ਇਹ ਮਾਪੇ ਬਣ ਜਾਂਦੇ ਸਨ।

ਪੁਸ਼ਤੈਨੀ ਸੰਸਕਾਰਾਂ ਦਾ ਪ੍ਰਭਾਵ ਹੋਣਾ ਸੁਭਾਵਿਕ ਹੀ ਹੁੰਦਾ ਹੈ। ਭਾਵੇਂ ਬਹੁਤ ਸਾਰੇ ਵਿਦਵਾਨ ਪੰਢਰਪੁਰ ਨੂੰ ਭਗਤ ਨਾਮਦੇਵ ਦਾ ਜਨਮ-ਸਥਾਨ ਨਾ ਮੰਨਦੇ ਹੋਣ, ਪਰ ਕਾਫ਼ੀ ਚਿਰ ਤੱਕ ਉਨ੍ਹਾਂ ਦਾ ਵਸੇਬਾ ਉੱਥੇ ਰਿਹਾ, ਇਸ ਗੱਲ ਨਾਲ ਸਾਰੇ ਸਹਿਮਤ ਹਨ। ਅਜਿਹੀ ਸਥਿਤੀ ਵਿੱਚ ਭਗਤ ਜੀ ਦੀ 'ਪੰਢਰਪੁਰ ਦੀ ਵਾਰੀ' ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਪਰ ਉਨ੍ਹਾਂ ਦੇ ਪਿਤਾ ਪੁਰਖੀ

ਸੰਸਕਾਰਾਂ ਕਾਰਨ ਉਨ੍ਹਾਂ ਦੇ ਤਿੰਨ ਬੇਟੇ ਗੋਂਦਾ, ਮਹਾਦਾ ਅਤੇ ਵਿਠਾ ਵੀ ਕਵੀ ਬਣ ਗਏ ਸਨ। ਇਸ ਦੇ ਪ੍ਰਮਾਣ ਮਿਲਦੇ ਹਨ।[38] 'ਵਿੱਠਲ ਭਗਤੀ' ਦੇ ਰੰਗ ਤੋਂ ਹੀ ਉਨ੍ਹਾਂ ਦੇ ਪਰਿਵਾਰ ਦੀ ਦਾਸੀ ਜਨਾਬਾਈ ਵੀ ਵਚ ਨਾ ਸਕੀ ਅਤੇ ਉਸ ਨੂੰ 'ਵਾਰਕਰੀ ਸਾਹਿਤ' ਵਿੱਚ ਭਰਪੂਰ ਸਨਮਾਨ ਦਿੱਤਾ ਗਿਆ ਹੈ।[39]

## ਜ਼ਾਤ-ਪਾਤ ਰਹਿਤ ਭਗਤੀ ਮਾਰਗ

ਵਾਰਕਰੀ ਸੰਪ੍ਰਦਾਇ ਦੇ ਇਤਿਹਾਸ ਉੱਤੇ ਜੇ ਝਾਤ ਮਾਰੀਏ ਤਾਂ ਉਸ ਦੇ ਸੋਲਾਂ ਮੁੱਖ ਭਗਤਾਂ ਵਿੱਚ ਹਰੇਕ ਜ਼ਾਤ ਅਤੇ ਪੇਸ਼ੇ ਦੇ ਬੰਦੇ ਨਜ਼ਰ ਆਉਂਦੇ ਹਨ। ਮਹਾਰਾਸ਼ਟਰ ਦੇ ਜੰਮ-ਪਲ ਇਨ੍ਹਾਂ ਵਿਅਕਤੀਆਂ ਸੰਬੰਧੀ ਵੇਰਵੇ ਇਸ ਪ੍ਰਕਾਰ ਮਿਲਦੇ ਹਨ :

1. ਨਿੱਵ੍ਰਿਤਿਨਾਥ (ਸੰਨ 1273-1297); ਪੈਠਣ ਦੇ ਨੇੜੇ 'ਆਪੇ ਗਾਵ' ਦਾ ਕੁਲਕਰਣੀ ਬ੍ਰਾਹਮਣ।
2. ਗਿਆਨ ਦੇਵ (ਸੰਨ 1275-1296); ਪੈਠਣ ਦੇ ਨੇੜੇ 'ਆਪੇ ਗਾਵ' ਦਾ ਕੁਲਕਰਣੀ ਬ੍ਰਾਹਮਣ।
3. ਸੋਪਾਨ ਦੇਵ (ਸੰਨ 1277-1296) ; ਪੈਠਣ ਦੇ ਨੇੜੇ 'ਆਪੇ ਗਾਵ' ਦਾ ਕੁਲਕਰਣੀ ਬ੍ਰਾਹਮਣ।
4. ਮੁਕਤਾਬਾਈ (ਸੰਨ 1279-1297) ; ਪੈਠਣ ਦੇ ਨੇੜੇ 'ਆਪੇ ਗਾਵ' ਦੀ ਕੁਲਕਰਣੀ ਬ੍ਰਾਹਮਣੀ।[40]
5. ਵਿਸੋਬਾ ਖੇਚਰ (ਸਮਾਧੀ ਵਰ੍ਹਾ ਸੰਨ 1309) ; ਸ਼ੁਕਲ ਯਜੁਰਵੇਦੀ ਬ੍ਰਾਹਮਣ (ਸ਼ਰਾਫੀ ਦਾ ਧੰਧਾ ਕਰਨ ਵਾਲਾ)[41]
6. ਪਰਿਸਾ ਭਾਗਵਤ (ਤੇਰਵ੍ਹੀ ਸਦੀ ਈਸਵੀ) ; ਪੰਢਰਪੁਰ ਦਾ ਬ੍ਰਾਹਮਣ (ਨਾਮਦੇਵ ਦਾ ਚੇਲਾ)[42]
7. ਗੋਰੋਬਾ (ਗੋਰਾ ਕੁੰਭਾਰ; 1267-1317) ; ਤੇਰਢੋਕੀ ਪਿੰਡ ਦਾ ਘੁਮਿਆਰ।[43]
8. ਸਾਂਵਤੋਬਾ (ਸਾਂਵਤਾ; ਸੰਨ 1250-1295) ; ਪੰਢਰਪੁਰ ਤੋਂ ਲਗਭਗ 17 ਕਿਲੋਮੀਟਰ ਦੂਰ 'ਅਰਨ' ਪਿੰਡ ਦਾ ਮਾਲੀ।[44]
9. ਕਾਨ੍ਹੋ ਪਾਤ੍ਰਾ (ਜਨਮ 1468 ਈ. ਦੇ ਲਗਭਗ); 'ਮੰਗਲ ਵੇਢਾ' (ਜ਼ਿਲ੍ਹਾ ਸ਼ੋਲਾਪੁਰ) ਦੇ ਬਾਣਿਆਂ (Vaisha's) ਦੀ ਧੀ।[45]
10. ਜਨਾਬਾਈ (ਅਕਾਲ ਚਲਾਣਾ : ਸੰਨ 1350); ਗੰਗਾ ਖੇਡ (ਜ਼ਿਲ੍ਹਾ ਪਰਭਣੀ) ਦੇ ਸ਼ੂਦਰ ਜ਼ਾਤ ਦੇ ਪਿਤਾ ਦੀ ਕੰਨਿਆ। ਭਗਤ ਨਾਮਦੇਵ ਦੇ ਪਰਿਵਾਰ ਦੀ ਦਾਸੀ ਅਤੇ ਚੇਲੀ।[46]
11. ਚੋਖਾ ਮੇਲਾ (ਚੇਖੋਬਾ; ਸੰਨ 1338); 'ਮੰਗਲ ਵੇਢਾ' (ਜ਼ਿਲ੍ਹਾ ਸ਼ੋਲਾਪੁਰ) ਦਾ ਮਹਾਰ (ਹਰਿਜਨ;ਢੇਂਢ)। ਨਾਮਦੇਵ ਦਾ ਚੇਲਾ।[47]
12. ਬੰਕਾ (ਜਨਮ : ਸੰਨ 1319); ਮੰਗਲ ਵੇਢਾ (ਜ਼ਿਲ੍ਹਾ ਸ਼ੋਲਾਪੁਰ) ਦਾ ਮਹਾਰ ('ਢੇਂਢ' ਹਰਿਜਨ) ਚੋਖਾ ਮੇਲਾ ਦਾ ਚੇਲਾ।[48]
13. ਰੋਹ, ਦਾਸ (?) : 'ਚਮਾਰ' ਜ਼ਾਤ।[49]
14. ਨਰਹਰੀ (ਅਕਾਲ ਚਲਾਣਾ : ਸੰਨ 1313 ਈ.) : ਸੁਨਾਰ (ਪੰਢਰਪੁਰ ਵਾਸੀ)।[50]
15. ਸੇਨਾ (ਤੇਰਵੀਂ ਸਦੀ ਦਾ ਅਖ਼ੀਰਲਾ ਅੱਧ) : ਬਾਂਧਵਗੜ੍ਹ (ਅਜੋਕੇ ਮੱਧ ਪ੍ਰਦੇਸ਼) ਦਾ ਨਾਈ।[51]
16. ਨਾਮਦੇਵ (ਸੰਨ 1270-1350); 'ਨਰਸੀ ਬਾਮਨੀ' (ਜ਼ਿਲ੍ਹਾ ਹਿੰਗੋਲੀ) ਦਾ ਦਰਜ਼ੀ। ਪਹਿਲਾਂ ਇਹ ਪਿੰਡ 'ਸਤਾਰਾ ਜ਼ਿਲ੍ਹੇ' ਵਿੱਚ ਸੀ। ਹੁਣ ਇਹ ਹਿੰਗੋਲੀ ਜ਼ਿਲ੍ਹੇ ਵਿੱਚ ਹੈ ਅਤੇ ਪਿੰਡ ਦਾ ਪੁਰਾਣਾ ਨਾਂ ਬਦਲ ਕੇ ਹੁਣ 'ਬਹੇ ਨਰਸਿੰਹ ਪੂਰ' ਜਾਂ 'ਕੋਲੇ ਨਰਸਿੰਹ ਪੂਰ' ਰੱਖ ਦਿੱਤਾ ਗਿਆ ਹੈ।[52]

ਵਾਰਕਰੀ ਸੰਪ੍ਰਦਾਇ ਵਿੱਚ 'ਨਾਮ-ਸੰਕੀਰਤਨ' ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਹੈ। ਉਸ

ਦੇ ਬੋਲ ਹੁੰਦੇ ਹਨ : 'ਜੈ ਜੈ ਰਾਮ ਕ੍ਰਿਸ਼ਣ ਹਰੀ'; 'ਜੈ ਜੈ ਵਿਠੋਬਾ ਰਖੁਮਾਈ'; 'ਵਿੱਠਲ-ਵਿੱਠਲ'।[53] ਅਜਿਹੇ ਸੁਮੇਲ ਨੂੰ ਵੇਖ ਕੇ ਇੱਕ ਵਿਦਵਾਨ ਨੇ ਲਿਖਿਆ ਹੈ:

"ਪੰਢਰੀ ਅਤੇ ਪੰਢਰੀ ਦੇ ਵਿੱਠਲ ਦੇਵ ਦੀ ਕੀਰਤੀ ਸਭਨੀਂ ਪਾਸੀਂ ਫੈਲ ਗਈ ਅਤੇ ਉਹ ਭਗਤੀ ਦੇ ਕੇਂਦਰ ਬਣ ਗਏ। ਕੇਵਲ ਪੂਰਾ ਮਹਾਰਾਸ਼ਟਰ ਹੀ ਨਹੀਂ, ਸਗੋਂ ਕਰਨਾਟਕ ਅਤੇ ਆਂਧਰ (ਪ੍ਰਦੇਸ਼)[54] ਵੀ ਇਨ੍ਹਾਂ ਰਾਹੀਂ "ਏਕਾਤਮਕ ਸੰਸਕ੍ਰਿਤੀ ਦੇ ਪੂਰਨ ਪ੍ਰਤੀਕ" ਬਣ ਗਏ।[55]

## ਪੈਰ ਟਿੱਪਣੀਆਂ

1. (ੳ) ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ। [ਬਿਲਾਵਲੁ ਗੋਂਡ, ਨਾਮਦੇਵ]
   (ਖ) ਈਭੈ ਬੀਠਲੁ, ਊਭੈ ਬੀਠਲ, ਬੀਠਲ ਬਿਨੁ ਸੰਸਾਰੁ ਨਹੀਂ। [ਰਾਗ ਆਸਾ, ਨਾਮਦੇਵ]
   (ਗ) ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ [ਰਾਗ ਗੂਜਰੀ, ਘਰ 1, ਨਾਮਦੇਵ]
2. ਸ਼. ਕੇ. ਆਡਕਰ: ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੨੯੫।
3. (ੳ) "ਪ੍ਰਕਟ ਬ੍ਰਹਮ ਪੂਰਨ ਯਾ ਕਲਿ ਮੇਂ ਪ੍ਰਗਟੇ ਸ੍ਰੀ ਵਿੱਠਲਨਾਥ" [ਛੀਤ ਸੁਆਮੀ, ਪਦ ੧੦] ਦੇ ਆਲੋਕ ਵਿੱਚ ਡਾ. ਕਪਿਲ ਦੇਵ ਪਾਂਡੇਯ [ਮਧ੍ਯਕਾਲੀਨ ਸਾਹਿਤ੍ਯ ਮੇਂ ਅਵਤਾਰਵਾਦ, ਪੰਨਾ ੩੭੨] ਦਾ ਮਤ।
   (ਖ) ਮਧ੍ਵਾਚਾਰਿਆ (ਈ. ਸੰਨ 1199-1278 ) ਨੇ ਆਪਣੇ ਮਠ ਵਿੱਚ ਅੱਠ ਬਾਲ ਜਤੀਆਂ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ ਸਨ। ਉਨ੍ਹਾਂ ਵਿੱਚੋਂ ਇੱਕ ਵਿੱਠਲ ਦੀ ਮੂਰਤੀ ਸੀ, ਜਿਹੜੀ ਇੱਕ ਵਿਦਵਾਨ ਬਾਲ ਬੱਚੇਦਾਰ ਨੇ ਭੇਟਾ ਕੀਤੀ ਸੀ।
   —ਦ. ਗ. ਬੇਂਦ੍ਰੇ : ਵਿੱਠਲ ਸੰਪ੍ਰਦਾਯ, ਪੰਨਾ ੧੫।
4. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੭੬।
5. ਸ਼ੰ. ਗੋ. ਤੁਲਪੁਲੇ: ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੫੯।
6. (ੳ) ਸ਼ੰ.ਗੋ. ਤੁਲਪੁਲੇ : ਪ੍ਰਾਚੀਨ ਮਰਾਠੀ ਕੋਰੀਵ ਲੇਖ, ਪੰਨਾ ੧੭੯।
   (ਖ) ਸ੍ਰੀ ਵਿੱਠਲ ਕੰਨੜ ਦਾ ਦੇਵਤਾ ਹੈ, ਇਹ ਪੱਕੀ ਗੱਲ ਹੈ। "ਕਾਨਡਾ ਹਿ ਵਿੱਠਲ ਕਰਨਾਟਕ। ਤੇਣੇ ਮਜ ਲਾਵਿਯੇਲੇ ਵੇਧੀ॥" [ਇਹ ਵਿੱਠਲ ਕਰਨਾਟਕ ਦੇ ਕੰਨੜ ਬੋਲੀ ਵਾਲੇ ਲੋਕਾਂ ਦਾ ਹੈ। ਉਸ ਨੇ ਮੈਂ ਨੂੰ ਬਿੰਨ੍ਹ ਲਿਆ ਹੈ] ਇਹ ਗਿਆਨਦੇਵ ਦਾ ਅਭੰਗ ਹੈ। ਇਸੇ ਪ੍ਰਕਾਰ ਨਾਮਦੇਵ ਵੀ 'ਕਾਨਡੀ ਵਿੱਠਲ' ਦਾ ਵਰਨਣ ਇੰਝ ਕਰਦਾ ਹੈ :"ਕਾਨੜਾ ਵਿੱਠਲ ਵੋ। ਉਭਾ ਭਿਵਰੇਤੀਰੀ"। [ਉਹ ਕੰਨੜਾਂ ਦਾ ਵਿੱਠਲ ਹੈ, ਜਿਸ ਦਾ ਦਰਸ਼ਨ ਤੜਕਸਾਰ ਹੁੰਦਾ ਹੈ।] ਹੋਯਸਲ ਯਾਦਵ ਵੀਰ ਸੋਮੇਸ਼ੁਵਰ ਨੇ ਇਸ ਦੇਵਤਾ ਦੀ ਪੂਜਾ ਕਰਨ ਵਾਲੇ ਨੂੰ ਕਰਨਾਟਕ ਵਿਖੇ ਇੱਕ ਪਿੰਡ ਦਾਨ ਕੀਤਾ ਸੀ। ਇਸ ਸੰਬੰਧੀ ਸ਼ਕੇ 1159 (ਸੰਨ 1237 ਈ.) ਦਾ ਸਭ ਤੋਂ ਪੁਰਾਣਾ ਸ਼ਿਲਾਲੇਖ ਸੰਸਕ੍ਰਿਤ ਅਤੇ ਕੰਨੜ ਭਾਸ਼ਾ ਵਿੱਚ ਲਿਖਿਆ ਹੋਇਆ ਮਿਲਦਾ ਹੈ। ਇਸ ਦਾ ਮਤਲਬ ਹੈ ਕਿ ਮਰਾਠੀ (ਸੋਮੇ) ਦੇ ਪ੍ਰਮਾਣ ਤੋਂ ਵਿੱਠਲ ਦਾ ਸੰਬੰਧ ਕੰਨੜਾਂ ਨਾਲ ਹੀ ਹੈ।
   —ਆ. ਨਾ. ਦੇ. : ਪ੍ਰਾਚੀਨ ਮਰਾਠੀ ਵਾਙਮਯਾਚਾ ਇਤਿਹਾਸ, ਭਾਗ ਪਹਿਲਾ, ਪੰਨਾ ੧੯੦।
7. Philologically, Vitthla comes from the Kannada Bitti through a form

Vitti, Vithi, Viththi, all attested in inscription.

—G.A. Deleury: The Cult of Vithoba, Page 146.

8. (ਕ) ਵਿਸ਼ਵਨਾਥ ਖੈਰੇ : ਯੁਗੇ ਅੱਠਾਵੀਸ ਉਭਾ ਵਿਟੇਵਰੀ [ਸ.ਸੰ. ਪਤ੍ਰਿਕਾ. 26.4. ਪੰਨਾ ੧੭੯]

(ਖ) Vithoba-.... Suffix "ba" is a Contracted form for baba and expresses the loving respect of the speaker for the god. This suffix is of a more general use and may be found used after any personal name: in that way the bhaktas call Jnanadeva and Tukaram, Jnanoba & Tukoba respectively.

-G.A. Deleury: The Cult of Vithoba, Page 127.

9. ਮਾਝਾ ਗੁਰੁਮੰਤ੍ਰ ਦੈਵਤ ਆਗਮ ਨਿਗਮ ਵਿਠੱਲਾ ਤੂੰ ਗਾ ।
ਭੂਪਤਿ ਸੁਰਪਤਿ ਬ੍ਰਹਮੂਰ੍ਤਿ ਵਿਠੋਬਾ ਤੂੰ ਗਾ ।

× × ×

ਨਾਮਾ ਮ੍ਹਣੇ ਵਿਠੋਬਾ ਕੇਸ਼ਵ ਪਰਮਾਤ੍ਮਾ ਮਾਝਾ ਤੂੰ ਗਾ॥ (ਨਾਮਦੇਵ, ਅਭੰਗ ਨੰ: ੩੬੩) ।

–ਰ. ਰਾ. ਗੋਸਾਵੀ (ਸੰ.): ਸ੍ਰੀ ਸਕਲ ਸੰਤ ਗਾਥਾ, ਖੰਡ ਪਹਿਲਾ, ਪੰਨਾ ੩੨੨)

(ਖ) 'ਵਿ' (ਗਰੁਡ ਪੰਛੀ)+ਠੋਬਾ (ਸਵਾਰੀ)= ਗਰੁੜ ਤੇ ਵਿਰਾਜਮਾਨ ਵਿਸ਼ਣੂ [ਕਲਜਾਨ; ਵਰ੍ਹਾ ੪੭; ਅੰਕ ੧, ਪੰਨਾ ੪੦੦] ।

10-11. ਪ੍ਰੋ. ਸਾਹਿਬ ਸਿੰਘ: ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਅੱਠਵੀ ਪੰਨਾ ੬੪੦ ।

12. Dr. Surya Kant: Sanskrit-Hindi-English Dictionary, Page 546.

13. V.S. Apte: The Practical Sanskrit-English Dictionary, Page 878.

14. Molesworth's Marathi-English Dictionary, Page 757.

(ਖ) ਕਲਜਾਨ (ਸ੍ਰੀ ਵਿਸ਼ਣੂ ਅੰਕ); ਵਰ੍ਹਾ ੪੭. ਅੰਕ ੧. ਪੰਨਾ ੪੦੦ ।

15-16. ਵਿ.ਕਾ. ਰਾਜਵਾਡੇ : ਭਾਰਤ ਇਤਿਹਾਸ ਸੰਸ਼ੋਧਕ ਮੰਡਲ ਤ੍ਰੈਮਾਸਿਕ ਪਤ੍ਰਿਕਾ (ਵਰ੍ਹਾ ੭, ਅੰਕ ੨), ਪੰਨਾ ੯੬ ।

17. ਇਸ ਵਿਆਖਿਆਤਮਕ ਨਿਕਾਸ ਨਾਲ ਕੰਨੜ ਭਗਤ ਪੁੰਡਲਿਕ ਦੀ ਪੂਜਾ-ਭਗਤੀ ਅਤੇ ਰੁਕਮਣੀ ਜੀ ਦੀ ਖੋਜ ਸੰਬੰਧੀ ਸ੍ਰੀ ਕ੍ਰਿਸ਼ਣ ਦੇ 'ਵਿੱਠਲ' ਰੂਪ ਵਿੱਚ ਪੰਢਰਪੁਰ ਆਉਣ ਦੇ ਪ੍ਰਸੰਗ ਦੀ ਪ੍ਰਤੀਕਾਤਮਕਤਾ ਪ੍ਰਗਟ ਹੁੰਦੀ ਹੈ ।

18. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੬੯ ।

19. ਉਪਰੋਕਤ, ਪੰਨਾ ੪੬੨ ।

20. 'ਜਯਢਿੱਠ' [ਮਰਾਠੀ ਵਿੱਚ ਉੱਪਰ ਥੱਲੇ ਦੋ 'ਠ' (ਠੱਠੇ) ਲਿਖੇ ਜਾਂਦੇ ਹਨ, ਜਦੋਂ ਕਿ ਸੰਸਕ੍ਰਿਤ ਹਿੰਦੀ ਵਿੱਚ 'ਟ' (ਟੈਂਕਾਂ)+'ਠ' (ਠੱਠਾ)= 'ਟ੍ਠ' ਰੂਪ ਬਣਦਾ ਹੈ]; ਅਰਥਾਤ 'ਵਿੱਠਲ ਦੀ ਜੈ' ।

21. ਗ. ਹ. ਖਰੇ : ਸ੍ਰੀ ਵਿੱਠਲ ਆਨਿ ਪੰਢਰਪੁਰ, ਪੰਨਾ ੪੪ ।

22. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੬੩ ।

23. ਉਪਰੋਕਤ, ਪੰਨਾ ੪੭੩ ।

24. G.A. Deleury : The Cult of Vithoba, Page 165 and 183.

25. (a) R.G. Bhandarkar : Vaisnaviism, Saivism and minor Religious System, Page 49 f.n.

(b) ਡਾਕਟਰ ਭੰਡਾਰਕਰ ਇੱਕ ਮੰਨਿਆ ਪਰਮੰਨਿਆ ਵਿਦਵਾਨ ਸੀ। ਇਸ ਟੂਕ ਵਿੱਚ ਵਰਤਿਆ 'ਪੰਜਾਬ' ਸ਼ਬਦ ਪੁਸਤਕ ਲਿਖਣ ਦੇ ਸਮੇਂ ਨਾਲ ਸੰਬੰਧਤ ਹੈ। ਉਨ੍ਹਾਂ ਦਾ ਸੰਕੇਤ ਸ਼ਾਇਦ ਮਹਾਭਾਰਤ ਦੇ ਜੁੱਧ ਨਾਲ ਸੰਬੰਧਤ 'ਕੁਰੁਖੇਤਰ' ਵੱਲ ਹੈ, ਜੋ ਕਿ ਉਸ ਵੇਲੇ ਪੰਜਾਬ ਵਿੱਚ ਸੀ। ਪਰ ਹੁਣ ਇਹ 'ਹਰਿਆਣਾ' ਵਿੱਚ ਹੈ। ਪਰ ਮਹਾਭਾਰਤ ਦੀ ਲੜਾਈ ਸਮੇਂ ਸ੍ਰੀ ਕ੍ਰਿਸ਼ਣ ਜੀ 'ਬਾਲ' ਨਹੀਂ ਸਨ, ਉਹ ਚੜ੍ਹਦੀ ਜੁਆਨੀ ਵਿੱਚ ਸਨ।

26. ਸ਼ੰ.ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੬੫।

27. ਅਸਲੀ ਗੱਲ ਇਹ ਹੈ ਕਿ ਇਸ (ਵਿੱਠਲ) ਸੰਪ੍ਰਦਾਇ ਵਿੱਚ ਬੋਧੀ, ਜੈਨੀ, ਸ਼ਿਵ ਜੀ ਦੇ ਭਗਤਾਂ, ਵੈਸ਼ਣਵਾਂ (ਵਿਸ਼ਣੂ ਦੇ ਭਗਤਾਂ), ਦਵੈਤੀ, ਅਦ੍ਵੈਤੀ, ਸਗੁਣੀ-ਨਿਰਗੁਣੀ ਅਰਥਾਤ ਸਮੂਹ ਧਰਮਾਂ, ਪੰਥਾਂ ਅਤੇ ਮਤਾਂ ਦਾ ਹੀ ਨਹੀਂ, ਸਗੋਂ ਮਹਾਰਾਸ਼ਟਰ, ਕਰਨਾਟਕ ਅਤੇ ਤੇਲੰਗਾਣਾ ਤਕ ਦੇ ਲੋਕਾਂ ਦਾ ਸਾਂਝਾ ਅਤੇ ਪ੍ਰਤਿਭਾ ਯੁਕਤ ਪ੍ਰਯਤਨ ਹੈ। ਇਸ ਦੀ ਜਿੰਨੀ ਵੀ ਪ੍ਰਸ਼ੰਸਾ ਕੀਤੀ ਜਾਵੇ ਘੱਟ ਹੈ। ਵਿਠੋਬਾ ਅਤੇ ਉਸ ਨਾਲ ਜੁੜਿਆ ਭਗਤੀ ਸੰਪ੍ਰਦਾਇ ਅਦਭੁਤ ਘਟਨਾ (Uniquephenomenon) ਹੈ।

-M.S. Mate : Temples and Legends of Maharashtra Page 272.

28. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੭੫।

29. ਸ਼ੋਭਨਾ ਗੋਖਲੇ : ਪੰਢਰਪੁਰ ਆਣਿ ਸ੍ਰੀ ਵਿੱਠਲ ( ਮਹਾਰਾਸ਼ਟ੍ਰਾਚੀ ਸੱਤਵਧਾਰਾ, ਪੰਨਾ ੮੦, ਓਲ ੭੨)

30. ਵਿ. ਕਾ. ਰਾਜਵਾੜੇ : ਨਾਮਾਦਿਸ਼ਬਦ ਵਜੁਤਪੱਤਿ ਕੋਸ਼, ਪੰਨਾ ੧੮੪।

31. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੭੪।

32. ਸ਼ੰ. ਵਾ. ਦਾਂਡੇਕਰ : ਵਾਰਕਰੀ ਸੰਪ੍ਰਦਾਯਾਚਾ ਇਤਿਹਾਸ, ਪੰਨਾ ੨।

33. ਸੰਸਕ੍ਰਿਤ "ਵਾਸਰ" (ਦਿਨ; ਵਾਰ) ਤੋਂ ਪ੍ਰਾਕ੍ਰਿਤ "ਵਾਅਰ" ਅਤੇ ਮਰਾਠੀ ਵਿੱਚ "ਵਾਰੀ ਵਾਰੀ" (ਬਹੁਤ ਵਾਰੀ) ਅਰਥ ਵੀ ਲਿਆ ਜਾ ਸਕਦਾ ਹੈ। ਪਰ ਕੰਨੜ ਵਾਲਾ ਅਰਥ ਹੀ ਬਹੁਤ ਢੁਕਦਾ ਹੈ।

– ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੭੫।

34. ਉਪਰੋਕਤ, ਪੰਨਾ ੪੭੮।

35. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ 388 [ਨਾਮਦੇਵ ਅਭੰਗ ਨੰ : ੮੪੩]।

36. ਭਾਲ ਚੰਦ੍ਰ ਪੰਢਰੀ ਨਾਥ ਬਹਿਰਟ ਤਥਾ ਪ. ਗਿ. ਭਾ. ਗੁਰੂ ਜੀ : ਵਾਰਕਰੀ ਸੰਪ੍ਰਦਾਇ-ਉਦਯ ਵ ਵਿਕਾਸ, ਪੰਨਾ ੪੩।

37. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗੀ ਗਾਥਾ [ਪ੍ਰਸਤਾਵਿਕ: ਤ੍ਰਯੰਬਕ ਹਰੀ ਆਵਟੇ, ਪੰਨਾ ੧]।

38. (ਕ) ਗੰ. ਦੇ. ਖਾਨੋਲਕਰ: ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ, ਪੰਨਾ ੬੭ [ਗੋਂਦਾ/ਗੋਵਿੰਦ-੨/ਨਾਮਯਾਚਾ ਗੋਂਦਾ ]।

(ਖ) ਉਪਰੋਕਤ, ਪੰਨਾ ੨੩੫ [ਮਹਾਦਾ/ਨਾਮਯਾਚਾ ਮਹਾਦਾ]।

(ਗ) ਉਪਰੋਕਤ, ਪੰਨਾ ੩੩੫ [ਵਿਠਾ/ਨਾਮਯਾਚਾ ਵਿਠਾ]।

39. ਉਪਰੋਕਤ, ਪੰਨਾ ੬੧ [ਜਨਾਬਾਈ/ਨਾਮਯਾਚੀ ਜਨੀ]।

40. ਕੁਲਕਰਣੀ ਪਰਿਵਾਰ ਦੇ ਇਹ ਚਹੁੰ ਵਿਅਕਤੀ ਸਗੇ ਭੈਣ ਭਰਾ ਸਨ। ਦੋ-ਦੋ ਵਰ੍ਹਿਆਂ ਦੇ ਅੰਤਰ ਨਾਲ ਜੰਮੇ ਇਹ ਸਾਰੇ ਹੀ ਚੜ੍ਹਦੀ ਜੁਆਨੀ ਵਿੱਚ ਹੀ ਅਕਾਲ ਚਲਾਣਾ ਕਰ ਗਏ ਸਨ। ਕੁਝ ਵਿਦਵਾਨਾਂ ਦਾ ਕਥਨ ਹੈ ਕਿ ਇਨ੍ਹਾਂ ਨੇ ਜੀਉਂਦਿਆਂ ਹੀ ਸਮਾਧੀ ਲੈ ਲਈ ਸੀ।
41. (ਕ) ਗੰ. ਦੇ. ਖਾਨੋਕਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੩੫੧।
(ਖ) ਇਸ ਸੰਬੰਧੀ ਹੋਰ ਜਾਣਕਾਰੀ ਲਈ ਇਸ ਪੁਸਤਕ ਦਾ ਅਗਲਾ ਅਧਿਆਇ "ਨਾਮਦੇਵ ਦਾ ਗੁਰੂ ਅਤੇ ਨਿਰਾਕਾਰ ਭਗਤੀ" ਵੀ ਵੇਖੋ।
42. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੮੭।
43. ਉਪਰੋਕਤ, ਪੰਨਾ ੭੩।
44. ਉਪਰੋਕਤ, ਪੰਨਾ ੪੦੭।
45. ਉਪਰੋਕਤ, ਪੰਨਾ ੩੬।
46. ਉਪਰੋਕਤ, ਪੰਨਾ ੯੧।
47. ਉਪਰੋਕਤ, ਪੰਨਾ ੮੬।
48. ਉਪਰੋਕਤ, ਪੰਨਾ ੧੯੭।
49. ਉਪਰੋਕਤ, ਪੰਨਾ ੩੨੦।
50. (ਕ) ਉਪਰੋਕਤ, ਪੰਨਾ ੧੪੮।
(ਖ) ਭਾਲਚੰਦ੍ਰ ਪੰਢਰੀਨਾਥ ਬਹਿਰਟ ਤਥਾ ਪਦਮਨਾਭ ਗਿਆਨੇਸ਼ੂਰ ਭਾਲੇਰਾਵ ਗੁਰੂ ਜੀ : ਵਾਰਕਰੀ ਸੰਪ੍ਰਦਾਯ —ਉਦਯ ਵ ਵਿਕਾਸ, ਪੰਨਾ ੪੨।
51. ਇਸ ਦੇ ਚਾਰ ਨਾਂ ਮਰਾਠੀ ਸਾਹਿੱਤ ਵਿੱਚ ਮਿਲਦੇ ਹਨ : ਸੇਨਾ ਨ੍ਹਾਵੀ, ਸ਼ੇਨਾ ਨ੍ਹਾਊ, ਸੇਨਾ ਜੀ ਅਤੇ ਸੇਨਾ ਮਹਾਰਾਜ।
—ਗੰ. ਦੇ. ਖਾਨੋਲਕਰ: ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੪੧੨।
52. ਇਸ ਪੁਸਤਕ ਦੇ ਦੂਜੇ ਅਧਿਆਇ ਵਿੱਚ ਭਗਤ ਨਾਮਦੇਵ ਦੀ ਜੀਵਨੀ ਬਾਰੇ ਵਿਸਤਾਰ ਨਾਲ ਚਰਚਾ ਕੀਤੀ ਗਈ ਹੈ।
53. ਭਾਲਚੰਦ੍ਰ ਪੰਢਰੀਨਾਥ ਬਹਿਰਟ ਤਥਾ ਪਦਮ੍ਨਾਭ ਗਿਆਨੇਸ਼ੂਰ ਪਾਲੇ ਰਾਵ ਗੁਰੂ ਜੀ: ਵਾਰਕਰੀ ਸੰਪ੍ਰਦਾਯ : ਉਦਯ ਵ ਵਿਕਾਸ, ਪੰਨਾ ੧੨੫।
54. ਪੰਢਰਪੁਰ ਦੀ 'ਵਾਰਕਰੀ' ਵੇਲੇ ਪਾਲਕੀਆਂ ਦੀ ਇੱਕ ਟੋਲੀ ਦੀ ਸ਼ੁਰੂਆਤ 'ਹੈਦਰਾਬਾਦ' (ਅਜੋਕੇ 'ਆਂਧਰ ਪ੍ਰਦੇਸ਼'ਦੀ ਰਾਜਧਾਨੀ) ਤੋਂ ਹੁੰਦੀ ਹੈ।
—G.A. Deluery: The Cult of Vithoba, Page 79.
55. ਦੁਰਗਾ ਭਾਗਵਤ: ਪੈਸ, ਪੰਨਾ ੩੫-੩੬।

# ਨਾਮਦੇਵ ਦਾ ਗੁਰੂ ਅਤੇ ਨਿਰਾਕਾਰ ਭਗਤੀ

## ਚਿੰਤਨ ਵਿੱਚ ਤਬਦੀਲੀ

ਨਾਮਦੇਵ ਦੇ ਪਰਿਵਾਰ ਵਿੱਚ ਪੰਢਰਪੁਰ ਦੇ ਵਿੱਠਲ ਪ੍ਰਤੀ ਪੂਰਨ ਸ਼ਰਧਾ ਭਾਵ ਦਾ ਹੀ ਫਲ ਸੀ ਕਿ ਦੋ ਵਰ੍ਹਿਆਂ ਦੀ ਉਮਰ ਵਿੱਚ ਹੀ ਉਹ 'ਵਿੱਠਲ' ਸ਼ਬਦ ਦਾ ਉੱਚਾਰਨ ਕਰਨ ਲਗ ਪਿਆ ਸੀ।[1] ਅੱਠ ਸਾਲ ਦੀ ਉਮਰ ਵਿੱਚ ਹੀ ਉਸ ਦੀ ਅਜਿਹੀ ਸੋਚ ਹੋ ਗਈ ਸੀ ਜਿਵੇਂ ਵਿੱਠਲ ਭਗਵਾਨ ਨੇ ਉਸ ਦੇ ਹੱਥੋਂ ਦੁੱਧ ਅਤੇ ਪ੍ਰਸਾਦ ਛਕ ਲਿਆ ਹੋਵੇ।[2] ਵਿਦਵਾਨ ਅਜਿਹੇ ਪ੍ਰਸੰਗਾਂ ਨੂੰ ਅਲੌਕਿਕ ਘਟਨਾਵਾਂ ਹੀ ਆਖਦੇ ਹਨ।[3] ਪਰ ਜ਼ਾਤ-ਪਾਤ ਦੇ ਭੇਦ ਭਾਵ ਕਾਰਨ ਉਸ ਨੂੰ ਕਿਸੇ ਮੰਦਿਰ ਵਿੱਚੋਂ ਬਾਹਰ ਕੱਢ ਦਿੱਤਾ ਗਿਆ ਹੋਵੇ ਇਸ ਦੀ ਸਾਖੀ ਭਰਨ ਵਾਲਾ ਅਫ਼ਸੋਸਨਾਕ ਪ੍ਰਸੰਗ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ 'ਮਲਾਰ ਰਾਗ' ਵਿੱਚ ਦਰਜ ਸ਼ਬਦ ਰਾਹੀ ਸਭਨਾਂ ਦੇ ਸਾਮ੍ਹਣੇ ਆਉਂਦਾ ਹੈ, ਜਿਵੇਂ :

ਮੋਕਉ ਤੂ ਨ ਬਿਸਾਰਿ ॥
ਤੂ ਨ ਬਿਸਾਰਿ ॥ ਤੂੰ ਨ ਬਿਸਾਰੇ ਰਾਮਈਆ ॥੧॥ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥[4]

ਪੰਜਾਬ ਵਿੱਚ ਛੀਂਬਿਆਂ ਨੂੰ ਦੋ ਵਰਗਾਂ ਵਿੱਚ ਵੰਡਿਆ ਜਾਂਦਾ ਹੈ : 'ਲਾਹੌਰੀ' ਅਤੇ 'ਡੋਗਰੀ'। ਲਾਹੌਰੀ ਵਰਗ (Group) ਦੇ ਚਾਰ ਗੋਤਾਂ ਵਿੱਚੋਂ ਇੱਕ ਡੇਡ (Ded) ਹੈ, ਅਜਿਹਾ ਮਤ ਡੇਂਜ਼ਿਲ ਇੱਬੇਟਸਨ ਦਾ ਹੈ। ਉਸ ਨੇ ਇਸ ਦਾ ਸੰਬੰਧ ਪਿੰਡਲਪੁਰ (Pindalpur) ਦੇ ਨਾਮਦੇਵ ਨਾਲ ਜੋੜਿਆ ਹੈ।[5] ਇੰਝ ਜਾਪਦਾ ਹੈ ਕਿ ਅੰਗ੍ਰੇਜ਼ ਸਮਾਜ ਸ਼ਾਸਤਰੀ ਡੇਂਜ਼ਿਲ ਨੂੰ 'ਡੇਡ' ਅਤੇ 'ਪਿੰਡਲਪੁਰ' ਦਾ ਸਹੀ ਉੱਚਾਰਨ ਪੱਲੇ ਨਹੀਂ ਪਿਆ। ਅਸਲੀਅਤ ਵਿੱਚ ਉਸ ਨੂੰ 'ਢੇਂਢ' ਜਾਂ 'ਢੇਢ' (ਉਪਰੋਕਤ ਛੇਵੀਂ ਤੁਕ ਵਿੱਚ ਵਰਤਿਆ ਸ਼ਬਦ) ਅਤੇ ਪੰਢਰਪੁਰ ਦੇ ਸਹੀ ਉੱਚਾਰਨ ਦੀ ਸਮਝ ਨਹੀਂ ਪਈ। ਪਰ ਉਹ ਇਸ ਸ਼ਬਦ ਦੀ ਬੰਬਈ ਅਤੇ ਮੱਧ ਪ੍ਰਦੇਸ਼ਾਂ (Bombay and Central Provinces) ਵਿੱਚ ਵਰਤੋਂ ਹੋਣ ਬਾਰੇ ਜਾਣਕਾਰੀ ਰੱਖਦਾ ਸੀ, ਜੋ ਕਿ "ਨੀਵੀਂ ਜਾਤ ਵਾਲਿਆਂ" ਵੱਲ ਸੰਕੇਤ ਕਰਦਾ ਹੈ।[6] ਇੱਕ ਹਿੰਦੀ-ਮਰਾਠੀ ਅਤੇ ਮਰਾਠੀ-ਹਿੰਦੀ ਸ਼ਬਦ ਕੋਸ਼ ਵਿੱਚ ਇਸ ਦੇ ਅਰਥ ਇੰਝ ਦਿੱਤੇ ਗਏ ਹਨ :

(ੳ) ਹਿੰਦੀ ਤੋਂ ਮਰਾਠੀ ਅਰਥਾਂ ਵਾਲਾ ਭਾਗ: ਢੇਂੜ – (ਪੁਲਿੰਗ); ਧੇਡ; ਅਛੂਤ।[7]

(ਅ) ਮਰਾਠੀ ਤੋਂ ਹਿੰਦੀ ਅਰਥਾਂ ਵਾਲਾ ਭਾਗ: ਧੇਡ- (ਪੁਲਿੰਗ) ਢੇਂੜ; ਅਛੂਤ।[8]

ਅਛੂਤ (ਢੇਢ) ਸਮਝੇ ਜਾਣ ਵਾਲੇ ਭਗਤ ਨਾਮਦੇਵ ਦਾ ਰਚਿਆ ਹੋਇਆ ਇਕ ਹੋਰ ਪਦ ਹਿੰਦੀ ਪ੍ਰਦੇਸ਼ ਵਿੱਚ ਪ੍ਰਚੱਲਤ ਹੈ। ਇਸ ਦੇ 'ਕਾਯੁ ਕੁ' ਸ਼ਬਦ ਰਾਜਸਥਾਨੀ ਛਾਪ ਵਾਲੇ ਹਨ ਅਤੇ ਪੁਜਾ (ਪੂਜਾ), ਟਾਲ (ਟੱਲੀ), ਬਿਨਾ (ਵੀਣਾ), ਅਲਕ (ਅਲਖ); ਦੁਧ (ਹਿੰਦੀ 'ਦੂਧ') ਸੁਈ (ਸੂਈ) ਮਰਾਠੀ ਉੱਚਾਰਨ ਵਾਲੇ ਹਨ। ਬਹੁ ਭਾਸ਼ਾਈ ਸੁਮੇਲ ਵਾਲਾ ਇਹ ਪਦ ਭਗਤ ਨਾਮਦੇਵ ਦੇ ਉਸੇ ਮਾਨਸਿਕ ਸੰਤਾਪ ਦਾ ਚਿੱਤਰਨ ਕਰਦਾ ਹੈ, ਜਿਵੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਅੰਕਿਤ 'ਮਲਾਰ ਰਾਗ' ਵਾਲਾ ਸ਼ਬਦ। ਇਸ ਦਾ ਮੁਲਾਹਜ਼ਾ ਫਰਮਾਓ :

ਹੀਨ ਦੀਨ ਜਾਤ ਮੇਰੀ ਪੰਡਰੀ ਕੇ ਰਾਯਾ।[9]
ਐਸਾ ਤੁਮਨੇਂ ਨਾਮਾ ਦਰਜੀ ਕਾਯੁ ਕੁ ਬਨਾਯਾ ॥੧॥
ਟਾਲ ਬਿਨਾ ਲੇ ਕੇ ਨਾਮ ਦੇਉਲ ਮੇਂ ਗਯਾ।
ਪੁਜਾ ਕਰਤ ਬ੍ਰਹਮਨ ਉਨੇ ਬਾਹੇਰ ਠਕਲਾਯਾ ॥੨॥
ਦੇਉਲ ਕੇ ਪਿੱਛੇ ਨਾਮਾ ਅੱਲਕ ਪੁਕਾਰੇ।
ਜੀਦਰ ਜੀਦਰ ਨਾਮਾ ਉਦਰ ਦੇਉਲ ਹੀ ਫਿਰੇ ॥੩॥
ਨਾਨਾ ਵਰਸ਼ ਗਵਾ ਉਨ ਕਾ ਏਕ ਵਰਸ਼ ਦੁਧ।
ਤੁਮ ਕਹਾ ਕੇ ਬ੍ਰਹਮਨ ਹਮ ਕਹਾ ਕੇ ਸੁਦ ॥੪॥
ਮਨ ਮੇਰੀ ਸੁਈ ਤਨ ਮੇਰਾ ਧਾਗਾ।
ਖੇਚਰ ਜੀ ਕੇ ਚਰਨ ਪਰ ਨਾਮਾ ਸਿੰਪੀ ਲਾਗਾ ॥੫॥[10]

ਭਗਤ ਜੀ ਨਾਲ ਅਜਿਹੀ ਬਦਸਲੂਕੀ ਵਾਲਾ ਦੁਖਾਂਤ ਕਿੱਥੇ ਵਾਪਰਿਆ, ਇਸ ਬਾਰੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਦੇ ਵੱਖ ਵੱਖ ਮਤ ਹਨ। ਇਸ ਬਾਰੇ ਪ੍ਰੋਫੈਸਰ ਸਾਹਿਬ ਸਿੰਘ ਦੇ ਵਿਚਾਰ ਪੇਸ਼ ਹਨ:

(ੳ) ਮੈਕਾਲਿਫ ਅਨੁਸਾਰ ਨਾਮਦੇਵ ਜੀ ਗਿਆਨ ਦੇਵ ਨਾਲ ਧੁਰ ਦੱਖਣ ਵਿੱਚ ਭੀ ਗਏ। ਰਾਮੇਸ਼ਵਰੰ, ਕਲਪ ਧਾਰਾ ਤੋਂ ਹੋ ਕੇ ਧਾਰਾ ਪਹੁੰਚੇ। ਉੱਥੇ ਔਧੀਜ ਨਾਗ ਨਾਥ ਦੇ ਮੰਦਰ ਵਿੱਚੋਂ ਨਾਮਦੇਵ ਨੂੰ ਧੱਕੇ ਪਏ ਹਨ।[11]

(ਅ) ਜੇ ਨਾਮਦੇਵ ਜੀ ਕਿਸੇ ਬੀਠਲ ਮੂਰਤੀ ਦੇ ਪੁਜਾਰੀ ਹੁੰਦੇ ਤਾਂ ਉਹ ਪੂਜਾ ਆਖਰ ਤਾਂ ਬੀਠਲ ਦੇ ਮੰਦਰ ਵਿੱਚ ਜਾ ਕੇ ਹੀ ਹੋ ਸਕਦੀ ਸੀ ਤੇ ਬੀਠੁਲ ਦੇ ਮੰਦਰ ਵਿੱਚ ਰੋਜ਼ ਜਾਣ ਵਾਲੇ ਨਾਮ ਦੇਵ ਨੂੰ ਇਹ ਪਾਂਡੇ ਧੱਕੇ ਕਿਉਂ ਮਾਰਦੇ?.... ਦੱਖਣ ਵਿੱਚ ਲੋਕ ਕਿਸੇ ਮੰਦਰ ਵਿੱਚ ਟਿਕਾਏ 'ਬੀਠਲੁ' ਨੂੰ ਪੂਜਦੇ ਹੋਣਗੇ, ਜਿਸ ਨੂੰ ਉਹ ਇੱਟ ਤੇ ਬੈਠਾ ਵਿਸ਼ਨੂੰ ਜਾਂ ਕ੍ਰਿਸ਼ਨ ਸਮਝਦੇ ਹਨ।[12]

'ਬੀਠਲੁ' (ਵਿੱਠਲ) ਦੇ ਰੂਪ ਅਤੇ ਉਸ ਪ੍ਰਤੀ ਭਗਤ ਨਾਮਦੇਵ ਦੀ ਅੱਡਿਗ ਸ਼ਰਧਾ ਬਾਰੇ ਪ੍ਰੋਫੈਸਰ ਸਾਹਿਬ ਦੇ ਵਿਚਾਰ ਬਿਲਕੁਲ ਠੀਕ ਹਨ। ਭਗਤ ਜੀ ਦੇ ਪਿਤਾ ਦਾਮਾਸ਼ੇਟੀ ਦੇ ਪੰਢਰਪੁਰ ਵਿੱਚ ਆਪਣੇ ਜੱਦੀ ਪਿੰਡ 'ਨਰਸੀ ਬਾਮਨੀ' (ਨਰਸਿੰਘਪੁਰ) ਤੋਂ ਆ ਕੇ ਵਸਣ ਤੋਂ ਵਰ੍ਹਿਆਂ ਪਹਿਲਾਂ ਤੋਂ ਹੀ ਉਨ੍ਹਾਂ ਦੇ ਬਜ਼ੁਰਗਾਂ ਵੱਲੋਂ ਪੰਢਰਪੁਰ ਪਹੁੰਚ ਕੇ 'ਵਿੱਠਲ ਦਰਸ਼ਨ' ਦੀ ਪਰੰਪਰਾ ਟੁਰੀ ਆ ਰਹੀ ਸੀ।[13] ਇਸ ਤੋਂ ਪਤਾ ਲਗਦਾ ਹੈ ਕਿ ਉਸ ਮੰਦਿਰ ਵਿੱਚ ਤਾਂ ਭਗਤ ਨਾਮਦੇਵ ਨੇ ਵਿਸੋਬਾ ਖੇਚਰ ਨੂੰ ਗੁਰੂ ਧਾਰਿਆ ਸੀ।[14] ਜਿਸ ਦੇ ਅਨੇਕ ਪ੍ਰਮਾਣ ਮਿਲਦੇ ਹਨ। ਇਸ ਲਈ ਮੈਕਾਲਿਫ ਦਾ ਮਤ ਬਿਲਕੁਲ ਨਿਰਾਧਾਰ ਹੈ।

ਇੰਝ ਜਾਪਦਾ ਹੈ ਕਿ ਆਪਣੇ ਮਨ ਦਾ ਬੋਝ ਹਲਕਾ ਕਰਨ ਲਈ ਨਾਮਦੇਵ ਨੇ ਇਹ ਸਾਰਾ ਮਾਜਰਾ ਆਪਣੇ ਪਰਮ ਮਿੱਤਰ ਗਿਆਨਦੇਵ ਨੂੰ ਉਸ ਦੀ ਭੈਣ ਅਤੇ ਭਰਾਵਾਂ ਦੇ ਸਾਮ੍ਹਣੇ ਸੁਣਾਇਆ। ਉਨ੍ਹਾਂ ਸਭਨਾਂ ਨੇ ਮਿਲ ਕੇ ਨਾਮਦੇਵ ਨੂੰ ਸਲਾਹ ਦਿੱਤੀ ਕਿ ਉਹ ਵਿਸੋਬਾ ਖੇਚਰ ਕੋਲੋਂ ਸਹੀ ਉਪਦੇਸ਼ ਲੈਣ ਲਈ ਜਾਵੇ। ਇਹ ਗੱਲ ਮੰਨ ਕੇ ਨਾਮਦੇਵ ਨੇ ਪੰਢਰਪੁਰ ਵਿਖੇ ਵਿੱਠਲ ਭਗਵਾਨ ਦੇ ਦਰਸ਼ਨ ਕੀਤੇ ਅਤੇ ਮਨੋਂ ਮਨੀਂ ਉਨ੍ਹਾਂ ਦਾ ਆਸ਼ੀਰਵਾਦ ਲੈ ਕੇ ਔਂਢਾ ਪਿੰਡ ਦੇ ਨਾਗਨਾਥ ਮੰਦਿਰ ਵੱਲ ਸੱਚੇ ਗੁਰੂ ਦੀ ਪ੍ਰਾਪਤੀ ਦੀ ਆਸ ਲੈ ਕੇ ਟੁਰ ਪਿਆ।

## ਇਸ ਘਟਨਾ ਸੰਬੰਧੀ ਰਾਜਸਥਾਨੀ ਤੇ ਮਰਾਠੀ ਹਵਾਲੇ

ਕੁਝ ਵਿਦਵਾਨ ਇਹ ਸਮਝਦੇ ਰਹੇ ਹਨ ਕਿ 'ਗਿਆਨੇਸ਼੍ਵਰੀ' ਦਾ ਰਚਨਾਕਾਰ ਗਿਆਨ ਦੇਵ (ਗਿਆਨੇਸ਼੍ਵਰ) ਨਾਮਦੇਵ ਦਾ ਗੁਰੂ ਸੀ। ਗਿਆਨਦੇਵ ਨਾਲ ਨਾਮਦੇਵ ਦੀ ਪਹਿਲੀ ਮੁਲਾਕਾਤ ਸ਼ਾਲਿਵਾਹਨ ਸ਼ਕ ਸੰਮਤ 1213 (ਸੰਨ 1291) ਦੇ ਲਗਭਗ ਹੋਈ ਸੀ। ਗਿਆਨ ਦੇਵ ਗੁਰੂ ਹੋਵੇ ਅਤੇ ਨਾਮਦੇਵ ਉਸ ਦਾ ਚੇਲਾ ਬਣਿਆ ਹੋਵੇ; ਇਸ ਦੇ ਬਹੁਤ ਘੱਟ ਪ੍ਰਮਾਣ ਮਿਲਦੇ ਹਨ।[15] ਪਰ ਇਸ ਗੱਲ ਦਾ ਉਲੇਖ ਕਈ ਥਾਂਵਾਂ ਤੇ ਹੋਇਆ ਹੈ ਕਿ ਨਾਮਦੇਵ ਦੇ ਮੂਰਤੀ ਪੂਜਕ ਹੋਣ ਕਾਰਨ ਗਿਆਨ ਦੇਵ ਦੀ ਭੈਣ ਮੁਕਤਾਬਾਈ ਨੇ ਉਸ ਨੂੰ ਮਿਹਣਾ ਮਾਰਿਆ ਸੀ ਕਿ ਉਸ ਦੀ 'ਭਗਤੀ ਕੱਚੀ' ਹੈ ਅਤੇ ਇਹ ਗੱਲ ਗੋਰਾ ਘੁਮਿਆਰ (ਗੋਰੋਬਾ) ਦੇ ਸਾਮ੍ਹਣੇ ਆਖੀ ਸੀ।[16] ਇਸ ਪ੍ਰਕਾਰ ਦੀ ਟਿੱਪਣੀ ਕਾਰਨ ਨਾਮਦੇਵ ਦੇ ਹਿਰਦੇ ਤੇ ਬੜੀ ਸੱਟ ਵੱਜੀ ਅਤੇ ਉਸ ਨੇ ਪੰਢਰਪੁਰ ਪੁੱਜ ਕੇ ਆਪਣੀ ਆਂਤਰਿਕ ਪੀੜ ਵਿੱਠਲ ਭਗਵਾਨ ਦੇ ਸਾਮ੍ਹਣੇ ਪ੍ਰਗਟ ਕੀਤੀ। ਆਪਣੇ ਭਗਤ ਦੇ ਦੁੱਖ ਭਰੇ ਬੋਲ ਸੁਣ ਕੇ ਵਿੱਠਲ ਨੇ ਆਖਿਆ – "ਤੂੰ ਗੁਰੂ ਦੀ ਸ਼ਰਨ ਵਿੱਚ ਜਾ ਤਾਕਿ ਤੇਰੇ ਦੁਨੀਆਵੀ ਬੰਧਨ ਟੁੱਟ ਜਾਣ।"[17] ਇਸ ਸਾਰੇ ਪ੍ਰਸੰਗ ਨੂੰ "ਰਾਜਸਥਾਨ ਪੁਰਾਤਨ ਗ੍ਰੰਥਮਾਲਾ ਨੰਬਰ ੧੯੦" ਵਿੱਚ ਇਨ੍ਹਾਂ ਸ਼ਬਦਾਂ ਰਾਹੀਂ ਪੇਸ਼ ਕੀਤਾ ਗਿਆ ਗਿਆ ਹੈ :

"ਮਹਾਰਾਸ਼ਟਰ ਦੇ 'ਵਾਰਕਰੀ ਸੰਪ੍ਰਦਾਇ' ਦਾ ਅਧਿਐਨ ਕਰਨ ਵਾਲੇ ਵਿਦਵਾਨਾਂ ਦਾ ਸਪਸ਼ਟ ਮਤ ਹੈ ਕਿ ਇਸ ਸੰਪ੍ਰਦਾਇ ਦੇ ਵਿਕਾਸ, ਵਿਚਾਰ ਅਤੇ ਸੰਗਠਨ ਵਿੱਚ 'ਨਾਥ ਸੰਪ੍ਰਦਾਇ' ਦਾ ਮਹਾਨ ਯੋਗਦਾਨ ਹੈ। ਲੋਕੀ ਜਾਣਦੇ ਹਨ ਕਿ ਗਿਆਨਦੇਵ ਦੇ ਸਮਕਾਲੀ ਸੰਤ ਗੋਰਾ ਘੁਮਿਆਰ ਦੀ ਸਾਧੂ-ਸਭਾ ਵਿੱਚ ਜਦੋਂ ਉਸ ਨੇ ਆਪਣੀ ਥਾਪੀ ਨਾਲ ਠੋਕ ਠੋਕ ਕੇ ਉਨ੍ਹਾਂ (ਸੰਤਾਂ) ਦੇ ਪੱਕੇ ਹੋਣ ਦੀ ਪਰੀਖਿਆ ਲਈ ਤਾਂ ਆਪਣੀ ਵਾਰੀ ਆਉਣ ਤੇ ਨਾਮਦੇਵ ਜੀ ਰੋਹ ਵਿੱਚ ਆ ਗਏ। ਗਿਆਨੇਸ਼੍ਵਰ ਆਦਿ ਨੇ ਉਨ੍ਹਾਂ ਨੂੰ 'ਕੱਚਾ ਘੜਾ' ਘੋਸ਼ਿਤ ਕਰ ਦਿੱਤਾ ਅਤੇ ਉਨ੍ਹਾਂ ਨੂੰ ਨਾਥ ਪੰਥੀ ਵਿਸੋਬਾ ਖੇਚਰ ਤੋਂ ਦੀਖਿਆ ਲੈਣ ਦੀ ਪ੍ਰੇਰਣਾ ਦਿੱਤੀ।"[18]

"ਵਿਸੋਬਾ ਖੇਚਰ" ਵੱਲ ਨਾਮਦੇਵ ਨੂੰ ਭੇਜਣ ਵਿੱਚ ਕਿਸ ਦਾ ਹੱਥ ਸੀ? ਨਾਮਦੇਵ ਦੇ ਇੱਕ ਅਭੰਗ (ਉਠੀ ਉਠੀ ਰੇ ਨਾਮਯਾ.... ਘੇਈ ਬ੍ਰਹਮਬੀਜ) ਦੇ ਆਧਾਰ ਤੇ ਡਾ. ਪੇਂਡਸੇ ਨੇ ਇਸ ਦਾ ਜਸ (Credit) ਗਿਆਨ ਦੇਵ ਦੇ ਵੱਡੇ ਭਰਾ ਨਿਵ੍ਰਿੱਤਿ ਨਾਥ ਨੂੰ ਬਖਸ਼ਿਆ ਹੈ।[19] ਪ੍ਰੋਫੈਸਰ ਫਾਟਕ ਅਨੁਸਾਰ ਇਹ ਕਾਰਜ ਗਿਆਨ ਦੇਵ ਨੇ ਆਪ ਮੁਹਾਰੇ ਕੀਤਾ ਸੀ।[20] ਜਨਾਬਾਈ ਦੇ ਇੱਕ ਅਭੰਗ ਵਿੱਚ ਨਾਮਦੇਵ ਦਾ ਸੱਚਾ ਗੁਰੂ ਗਿਆਨ ਦੇਵ ਦੇ ਛੋਟੇ ਭਰਾ 'ਸੋਪਾਨ ਦੇਵ' ਨੂੰ ਦੱਸਿਆ ਗਿਆ ਹੈ।[21] ਪਰ ਇਨ੍ਹਾਂ ਸਭਨਾਂ ਨਾਲੋਂ ਨਾਮਦੇਵ ਦੇ ਆਪਣੇ ਅਭੰਗ ਹੀ ਇਸ ਗੱਲ ਦੀ ਸਾਖੀ ਭਰਦੇ ਹਨ ਕਿ ਉਨ੍ਹਾਂ ਦਾ ਗੁਰੂ ਕੇਵਲ 'ਵਿਸੋਬਾ ਖੇਚਰ' ਹੀ ਸੀ, ਜਿਵੇਂ :

(ਕ) ਤੇ ਦੇਵ ਨਾਮਯਾ ਹ੍ਰਿਦਯੀ ਦਾਵਿਲਾ। ਖੇਚਰਾਨੇਂ ਕੇਲਾ ਉਪਕਾਰੁ ਹਾ॥ [ਅਭੰਗ ੧੩੬੯]

**ਅਰਥ** : ਤਾਂ ਦੇਵਤਾ ਨੇ ਨਾਮਦੇਵ ਦੇ ਹਿਰਦੇ ਵਿੱਚ ਇਹ ਭਾਵ ਪੈਦਾ ਕਰ ਦਿੱਤਾ ਕਿ (ਵਿਸੋਬਾ) ਖੇਚਰ ਨੇ ਉਸ ਉਤੇ ਇਹ (ਗਿਆਨ ਦੀ ਦਾਤਿ ਬਖਸ਼ ਕੇ) ਉਪਕਾਰ ਕੀਤਾ ਹੈ।

(ਖ) ਨਾਮਾ ਮ੍ਹਣੇ ਮਾਝੇਂ ਸਰ੍ਵ ਹੀ ਸਾਧਨ। ਖੇਚਰਚਰਣਨ ਵਿਸੰਬੇ (ਅਭੰਗ ਨੰ: ੧੩੭੦)

**ਅਰਥ**: ਨਾਮਦੇਵ ਆਖਦਾ ਹੈ ਕਿ ਖੇਚਰ ਦੇ ਚਰਨਾਂ ਵਿੱਚ ਵਿਸ਼ਵਾਸ (=ਵਿਸੰਬੇ: Trust) ਹੀ ਮੇਰਾ (ਸਾਰੇ ਕੰਮ ਸੁਆਰਨ ਦਾ) ਸਾਧਨ ਹੈ।

(ਗ) ਨਾਮਾ ਮ੍ਹਣੇ ਮਾਝੀ ਮੁਲੀਂ ਵਾਸਨਾਚ ਖੋਟੀ।
ਖੇਚਰ ਵਿਸਾਚਰਣੀਂ ਘਾਲਿਤੇ ਮਿਠੀ॥ (ਅਭੰਗ ਨੰ: ੧੩੭੨)

**ਅਰਥ** : ਨਾਮਦੇਵ ਆਖਦਾ ਹੈ ਕਿ ਸ਼ੁਰੂ ਵਿੱਚ ਮੇਰੀਆਂ ਇੱਛਾਵਾਂ ਖੋਟੀਆਂ (ਦੁਨੀਆਦਾਰੀ ਵਾਲੀਆਂ) ਸਨ। ਪਰ ਵਿਸਾ (=ਵਿਸੋਬਾ) ਖੇਚਰ ਦੇ ਚਰਨਾਂ ਤੇ ਆਪਾ ਵਾਰਨ ਨਾਲ ਉਹ ਮਿੱਠੀਆਂ ਬਣ ਗਈਆਂ।

(ਘ) "ਖੇਚਰ ਜੀ ਕੇ ਚਰਨ ਪਰ ਨਾਮਾ ਸਿੰਪੀ ਲਾਗਾ" (ਉਪਰੋਕਤ ਪਦ ਦੀ ਤੁਕ) ਵੀ ਇਸੇ ਲੜੀ ਵਿੱਚ ਆਉਂਦੀ ਹੈ। ਅਜਿਹੀ ਹਲੀਮੀ ਭਰਪੂਰ ਅਤੇ ਸਮਰਪਣ-ਭਾਵ ਵਾਲੇ ਸ਼ਬਦਾਂ ਤੋਂ ਇਹੋ ਸਿੱਧ ਹੁੰਦਾ ਹੈ ਕਿ ਵਿਸੋਬਾ ਖੇਚਰ ਹੀ ਨਾਮਦੇਵ ਦਾ ਗੁਰੂ ਸੀ।

## ਗੁਰੂ ਵਿਸੋਬਾ ਖੇਚਰ ਦਾ ਜੀਵਨ ਬ੍ਰਿਤਾਂਤ

ਵਿਸੋਬਾ ਖੇਚਰ ਦੀ ਜਨਮ ਮਿਤੀ ਬਾਰੇ ਅਜੇ ਤਈਂ ਕੋਈ ਪ੍ਰਮਾਣ ਨਹੀਂ ਮਿਲਿਆ। ਪਰ ਮਰਾਠੀ ਸਾਹਿੱਤ ਦੇ ਇਤਿਹਾਸਕਾਰਾਂ ਨੇ ਉਸ ਦੇ ਅਕਾਲ ਚਲਾਣੇ ਦਾ ਵਰ੍ਹਾ ਸੰਨ 1301 ਸਵੀਕਾਰ ਕਰ ਲਿਆ ਹੈ।[22] ਉਸ ਦੇ ਜਨਮ-ਸਥਾਨ ਅਤੇ ਪੇਸ਼ੇ ਬਾਰੇ ਵੀ ਤਿੰਨ ਵੱਖ ਵੱਖ ਮਤ ਹਨ, ਜਿਵੇਂ :

(ਕ) ਦਾਸੋ ਦਿਗੰਬਰ ਦੀ ਰਚਨਾ 'ਸੰਤ ਵਿਜਯ' ਅਨੁਸਾਰ ਵਿਸੋਬਾ ਖੇਚਰ ਪੈਠਣ ਦੇ ਨੇੜੇ 'ਮੁੰਗੀ' ਪਿੰਡ ਦਾ ਵਸਨੀਕ ਸੀ।[23]

(ਖ) 'ਸੰਤ ਚਰਿਤ੍ਰ' ਦੇ ਲੇਖਕ ਮਹਿਪਤੀ ਬੋਵਾ ਨੇ ਉਸ ਨੂੰ ਆਲੰਦੀ ਦਾ ਨਿਵਾਸੀ ਅਤੇ ਕਪੜੇ ਦਾ ਵਪਾਰੀ ਦੱਸਿਆ ਹੈ।[24] ਪਰ ਇਹ ਲੇਖਕ ਵਿਸੋਬਾ ਖੇਚਰ ਨੂੰ ਆਪਣੇ ਗ੍ਰੰਥ 'ਭਕ੍ਤ ਵਿਜਯ' ਵਿੱਚ 'ਬਹੁ ਕੁਟਿਲ ਬ੍ਰਾਹਮਣ' (ਬੜਾ ਵਿਗੜਿਆ ਹੋਇਆ ਬ੍ਰਾਹਮਣ) ਅਤੇ ਸੰਤ ਗਿਆਨੇਸ਼੍ਵਰ ਦਾ ਚੇਲਾ ਵੀ ਦੱਸਦਾ ਹੈ।[25]

(ਗ) ਪਾਂਗਾਰਕਰ ਨੇ ਵਿਸੋਬਾ ਖੇਚਰ ਨੂੰ ਸ਼ੁਕਲ ਯਜੁਰਵੇਦੀ ਬ੍ਰਾਹਮਣ ਅਤੇ ਸਰਾਫ਼ੀ ਦਾ ਧੰਦਾ ਕਰਨ ਵਾਲਾ ਦੱਸਿਆ ਹੈ। ਉਸੇ ਦੇ ਅਨੁਸਾਰ ਉਹ ਪਰਭਣੀ (ਮਰਾਠਵਾੜਾ) ਜ਼ਿਲ੍ਹੇ ਦੇ ਨਰਸੀ ਪਿੰਡ ਤੋਂ ਸੱਤ-ਅੱਠ ਕਿਲੋਮੀਟਰ ਦੂਰ ਔਂਢਾ ਪਿੰਡ ਦੇ ਨਾਗਨਾਥ (ਸ਼ਿਵ ਜੀ ਦੇ) ਮੰਦਿਰ ਵਿੱਚ ਰਿਹਾ ਕਰਦਾ ਸੀ।[26]

ਵਿਸੋਬਾ ਖੇਚਰ ਨੂੰ 'ਬ੍ਰਾਹਮਣ' ਦੱਸਣ ਵਾਲੇ ਪ੍ਰਮਾਣ ਦੋ ਗ੍ਰੰਥਾਂ ਵਿੱਚੋਂ ਮਿਲਦੇ ਹਨ। ਥੋੜਾ ਜਿਹਾ ਗਹੁ ਨਾਲ ਸੰਤਾਂ ਦੀ ਰਹਿਣੀ-ਵਹਿਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਿਪੇਖ ਵਿੱਚ ਪਰਖੀਏ ਤਾਂ ਵਿਸੋਬਾ ਖੇਚਰ ਜ਼ਾਤ ਦਾ ਬ੍ਰਾਹਮਣ ਹੀ ਜਾਪਦਾ ਹੈ। "ਰਾਗੁ ਰਾਮਕਲੀ" ਹੇਠ ਦਰਜ ਭਗਤ ਨਾਮਦੇਵ ਦੇ ਸ਼ਬਦ ਦੀ ਇੱਕ ਤੁਕ ਇਸ ਸਿਲਸਿਲੇ ਵਿੱਚ ਪੇਸ਼ ਹੈ:

"ਖੇਚਰ ਭੂਚਰ ਤੁਲਸੀ ਮਾਲਾ, ਗੁਰ ਪ੍ਰਸਾਦੀ ਪਾਇਆ।"

ਮਹਾਰਾਸ਼ਟਰ ਦੇ ਇੱਕ ਵਿਦਵਾਨ ਨੇ ਉਪਰੋਕਤ ਹਵਾਲੇ ਨਾਲ 'ਭੂਚਰ ਖੇਚਰ' ਨੂੰ 'ਵਿਸੋਬਾ ਖੇਚਰ' ਦਾ ਪ੍ਰਥਾਇ ਹੀ ਦੱਸਿਆ ਹੈ।[27] ਭਾਵੇਂ ਇਸ ਬਾਰੇ ਦੋ ਰਾਇਆਂ ਨਹੀਂ ਕਿ 'ਨਾਥ ਸੰਪ੍ਰਦਾਇ' ਵਿੱਚ ਪ੍ਰਚੱਲਤ ਯੋਗ ਸਾਧਨਾ ਦੀਆਂ ਬਾਰਾਂ ਮੁਦ੍ਰਾਵਾਂ ਵਿੱਚ 'ਖੇਚਰੀ' ਵਾਂਗ 'ਭੂਚਰੀ' ਨੂੰ ਵੀ ਗਿਣਿਆ ਜਾਂਦਾ ਹੈ।[28] ਪਰ ਇੰਝ ਜਾਪਦਾ ਹੈ ਕਿ ਇਹ 'ਭੂਚਰ' ਸ਼ਬਦ ਆਰੰਭ ਵਿਚ 'ਭੂਸੁਰ'(ਭੂ=ਧਰਤੀ; ਸੁਰ=ਦੇਵਤਾ) ਸੀ। ਸੰਸਕ੍ਰਿਤ ਵਿੱਚ ਬ੍ਰਾਹਮਣ ਲਈ 'ਭੂਸੁਰ' ਸ਼ਬਦ ਮਿਲਦਾ ਹੈ।[29]

ਸੰਭਵ ਹੈ ਕਿ ਜਦੋਂ ਨਾਮਦੇਵ ਦੀ ਮੁਲਾਕਾਤ ਰਾਜਸਥਾਨ ਜਾਂ ਪੰਜਾਬ ਵਿੱਚ ਆਉਣ ਤੇ ਕਿਸੇ ਅਣਜਾਣ ਸੰਤ ਨਾਲ ਹੋਈ ਹੋਵੇ ਅਤੇ ਉਸ ਨੇ ਉਨ੍ਹਾਂ ਦਾ ਨਾਂ, ਗੁਰੂ ਅਤੇ ਸੰਪ੍ਰਦਾਇ ਵਾਲੀ ਗੱਲ ਕੀਤੀ ਹੋਵੇ ਤਾਂ ਭਗਤ ਜੀ ਨੇ ਇਹੋ ਦੱਸਿਆ ਕਿ ਉਹ ਖੇਚਰੀ ਮੁਦ੍ਰਾ ਵਿੱਚ ਪ੍ਰਬੀਨ ਇੱਕ ਬ੍ਰਾਹਮਣ ਦਾ ਚੇਲਾ ਹੈ। ਸ਼ਾਇਦ ਸੁਣਨ ਵਾਲੇ ਨੇ 'ਖੇਚਰ' ਦੇ ਵਜ਼ਨ ਤੇ 'ਭੂਸੁਰ' ਦੀ ਬਜਾਏ 'ਭੂਚਰ' ਸਮਝ ਲਿਆ ਅਤੇ ਨਾਮਦੇਵ ਜੀ ਦੇ ਸਮੇਂ ਵਿੱਚ ਹੀ ਵਰਤਿਆ ਇਹ ਭਾਣਾ ਉਵੇਂ ਜਿਵੇਂ ਬਣਿਆ ਰਿਹਾ। ਸੰਸਕ੍ਰਿਤ ਦੇ 'ਭੂਚਰ' ਸ਼ਬਦ ਦਾ ਇੱਕ ਹੋਰ ਅਰਥ 'ਮਨੁੱਖ' ਵੀ ਹੈ।[30] ਬ੍ਰਾਹਮਣ ਹੋਣ ਦੇ ਬਾਵਜੂਦ ਵਿਸੋਬਾ ਖੇਚਰ ਆਖਿਰ ਇੱਕ ਆਦਮੀ (ਮਨੁੱਖ) ਹੀ ਸੀ। ਲੋਕ ਮਨਾਂ ਦੇ ਪਾਰਖੀ ਭਗਤ ਨਾਮਦੇਵ ਨੂੰ ਇਹ ਗੱਲ ਸਮਝ ਪੈ ਗਈ ਅਤੇ ਉਨ੍ਹਾਂ ਨੇ ਇਸ ਨੂੰ ਸਵੀਕਾਰ ਵੀ ਕਰ ਲਿਆ। ਇਸ ਲਈ ਇਹ ਜ਼ਰੂਰ ਮੰਨਿਆ ਜਾ ਸਕਦਾ ਹੈ ਕਿ "ਵਿਸੋਬਾ ਖੇਚਰ" ਜਨਮ ਤੋਂ 'ਬ੍ਰਾਹਮਣ' ਸੀ।

ਵਿਸੋਬਾ ਖੇਚਰ ਦੇ ਕੁਲ ਵਾਂਗ ਉਸ ਦਾ ਅਜੀਬ ਜਿਹਾ ਨਾਂ ਵੀ ਕੁਝ ਸਪਸ਼ਟੀਕਰਨ ਮੰਗਦਾ ਹੈ। ਇਸ ਬਾਰੇ ਪ੍ਰੋਫ਼ੈਸਰ ਘੋਂਗੇ ਦਾ ਇਹ ਵਿਚਾਰ ਸਹੀ ਜਾਪਦਾ ਹੈ:

"ਮਛਿੰਦਰ ਨਾਥ ਵਾਲੀ ਖੇਚਰੀ ਮੁਦ੍ਰਾ ਦਾ ਗਿਆਨ ਪ੍ਰਾਪਤ ਹੋਣ ਤੇ ਉਹ ਉਸ ਰਾਹੀਂ ਸਾਧਨਾ ਕਰਨ ਲਗ ਪਿਆ ਅਤੇ ਇਹੋ ਮੁਦ੍ਰਾ ਉਸ ਦੀ ਲੰਮੀ ਉਮਰ ਦਾ ਰਹੱਸ ਸੀ। ਇਹ 'ਵਿਸ਼ਣੁ ਸ੍ਵਾਮੀ' (ਅਸਲੀ ਨਾਂ ਵਾਲਾ ਵਿਅਕਤੀ) ਮਛਿੰਦਰ ਵੱਲੋਂ ਪ੍ਰਚੱਲਤ ਖੇਚਰੀ ਮੁਦ੍ਰਾ ਸਿੱਖ ਲੈਣ ਤੋਂ ਬਾਅਦ 'ਵਿਸੋਬਾ ਖੇਚਰ' ਸੱਦਿਆ ਜਾਣ ਲਗ ਪਿਆ। 'ਵਿਸੋਬਾ' ਇਹ ਸ਼ਬਦ 'ਵਿਸ੍ਵ' ਜਾਂ 'ਵਿਸ਼ਣੂ' ਨਾਂ ਦਾ ਵਿਗੜਿਆ ਹੋਇਆ ਰੂਪ ਹੈ।"[31]

ਭਗਤ ਨਾਮਦੇਵ ਨੇ ਵੀ ਆਪਣੇ ਇੱਕ ਮਰਾਠੀ ਅਭੰਗ ਵਿੱਚ ਉਸ ਦਾ ਨਾਂ 'ਖੇਚਰੂ ਵਿਸਾ' ਲਿਖਿਆ ਹੈ, ਜੋ ਕਿ ਉਪਰੋਕਤ ਸ਼ਬਦ ਦੇ ਰੂਪ-ਪਰਿਵਰਤਨ ਦੀ ਸਾਖੀ ਭਰਦਾ ਹੈ। ਇਹ ਟੂਕ ਪੇਸ਼ ਹੈ :

"ਖੇਚਰੂ ਵਿਸਾ ਪ੍ਰੇਮਾਚਾ ਪਿਸਾ। ਤੇਣੇਂ ਨਾਮਾ ਕੈਸਾ ਉਪਦੇਸ਼ਿਲਾ"। [ਅਭੰਗ ਨੰ: ੧੩੫੯]

ਅਰਥਾਤ : ਮੇਰੀ ਪ੍ਰੇਮ ਭਰਪੂਰ ਸਿਰੜ (ਪਿਸਾ; Craze) ਵੇਖ ਕੇ ਹੇ ਵਿਸਾ ਖੇਚਰੂ ! [ਵਿਸੋਬਾ ਖੇਚਰ] ਤੂੰ ਨੇ ਨਾਮਦੇਵ ਨੂੰ ਕਿਹੋ ਜਿਹਾ (ਉਪਯੋਗੀ) ਉਪਦੇਸ਼ ਦਿੱਤਾ ਹੈ।

ਕਰਨਾਟਕ ਦੀ ਸੰਤ ਬਾਣੀ ਵਿੱਚ ਇੱਕ ਪਦ ਕਬੀਰ ਦਾ ਮਿਲਦਾ ਹੈ। ਉਸ ਵਿੱਚ ਇਸੇ ਪ੍ਰਕਾਰ 'ਖੇਚਰ ਵਿਸਾ' ਨਾਂ ਦੀ ਵਰਤੋਂ ਹੋਈ ਹੈ ਅਤੇ ਉਸ ਦੀ ਖੇਚਰੀ ਮੁਦ੍ਰਾ ਦਾ ਵਰਣਨ 'ਨਿਰਾਕਾਸ਼ਾਚਾ' (Spacelessness) ਅਨੁਭਵ ਦੇ ਅਧੀਨ ਗਊਆਂ ਅਤੇ ਵੱਛਿਆਂ (Cows and Calves) ਦੇ ਪ੍ਰਤੀਕਾਂ ਰਾਹੀਂ ਕੀਤਾ ਗਿਆ ਹੈ। ਇਹ ਪਦ ਅਤੇ ਇਸ ਦਾ ਅਰਥ ਵਿਚਾਰਨ ਜੋਗ ਹੈ, ਵੇਖੋ :

ਸਡ ਨ ਸਾਂਜਵਣ, ਖੁੰਟ ਨਾ ਦਾਵੇਂ। ਗਾਯ ਨ ਵਾਸਰੂੰ ਕਾਯ ਤੇਥੇਂ ਵ੍ਹਾਵੇਂ।
ਆਪੇਂ ਗਾਯ ਆਪਣ ਦੋਹੇ। ਆਪਣ ਆਪਣ ਪ੍ਰਕਾਸ਼।
ਖੇਚਰ ਵਿਸਾ ਦੋਹੇ ਪਾਂਚਹੀ ਗਾਈ। ਲੇਕੀ ਨਾਹੀ ਤੇਥੇਂ ਕੈਚਾ ਜਾਵਾਈ।[32]

ਅਰਥਾਤ : ਪਸ਼ੂਆਂ ਨੂੰ ਸੰਭਾਲਣ ਲਈ ਨਾ ਤਾ ਰੱਸੀ (ਦਾਵੇਂ) ਹੈ ਅਤੇ ਨਾ ਹੀ ਬੰਨ੍ਹਣ ਵਾਸਤੇ ਖੁੰਟਾ (ਸਡ) ਹੈ। ਗਊ ਜਾਂ ਵੱਛਿਆਂ (ਵਾਸਰੂੰ) ਨੂੰ ਉਥੇ ਕਿਵੇਂ ਲੈ ਜਾਇਆ ਜਾਵੇ। ਮਨੁੱਖ ਖ਼ੁਦ ਹੀ (ਆਪੇ) ਗਊ ਹੈ ਅਤੇ ਖ਼ੁਦ ਹੀ ਧਾਰ ਕੱਢਣ ਵਾਲਾ ਹੈ। ਉਹ ਸਵੈ-ਪ੍ਰਕਾਸ਼ (ਆਪਣਾ ਪ੍ਰਕਾਸ਼ ਖ਼ੁਦ ਹੀ ਹੈ)। ਇਸ (ਖੇਚਰੀ ਅਵਸਥਾ) ਵਿੱਚ ਖੇਚਰ ਵਿਸਾ ਪੰਜ ਗਊਆਂ ਨੂੰ ਚੋਂਦਾ ਹੈ ; ਅਰਥਾਤ ਆਪਣੇ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਨੂੰ ਮਨੋਂ ਚਿਤੋਂ ਨਚੋੜ ਦਿੰਦਾ ਹੈ। ਜੇ ਧੀ (ਲੇਕੀ=ਲੜਕੀ) ਹੀ ਨਹੀਂ ਤਾਂ ਜੁਆਈ ਕਿਵੇਂ ਬਣ ਸਕਦਾ ਹੈ ?

'ਖੇਚਰੀ' ਯੋਗ ਮੁਦ੍ਰਾ ਮਨ ਤੇ ਇੰਦਰੀਆਂ ਨੂੰ ਕਾਬੂ ਕਰਨ ਵਾਲੀ ਇੱਕ ਵਿਧੀ ਹੈ। ਇਸ ਦੀ ਵਿਲੱਖਣਤਾ ਨੂੰ ਪ੍ਰਗਟਾਉਣ ਲਈ ਦ੍ਰਿਸਟਕੂਟ (Linguistic Riddle) ਦਾ ਸਹਾਰਾ ਲਿਆ ਗਿਆ ਹੈ ਅਤੇ ਇਸ ਮੁਦ੍ਰਾ ਪ੍ਰਤੀ 'ਵਿਸੋਬਾ' ਦਾ ਰੁਝਾਣ ਦੱਸਣ ਲਈ ਉਸ ਦੇ ਨਾਂ (ਵਿਸਾ) ਅੱਗੇ 'ਖੇਚਰ' ਸ਼ਬਦ ਜੋੜਿਆ ਗਿਆ ਹੈ।

ਸਚਾਈ ਇਹ ਹੈ ਕਿ ਵਿਸੋਬਾ ਖੇਚਰ ਇੱਕ ਨਾਥ ਪੰਥੀ ਸਾਧੂ ਸੀ। ਉਸ ਦੀ ਗੁਰੂ ਪਰੰਪਰਾ ਦਾ ਉਲੇਖ ਮਹਾਰਾਸ਼ਟਰ ਦੇ ਵਿਦਵਾਨਾਂ ਨੇ ਉਸ ਦੇ 'ਸ਼ਟ੍ਸ੍ਥਲ' ਨਾਂ ਦੇ ਗ੍ਰੰਥ ਦੇ ਆਧਾਰ ਤੇ ਇਸ ਪ੍ਰਕਾਰ ਕੀਤਾ ਹੈ :

ਆਦਿਨਾਥ → ਸਛਿੰਦਰ ਨਾਥ (ਮਤ੍ਸਜੇਂਦ੍ਰ ਨਾਥ) → ਗੋਰਖ ਨਾਥ (ਗੋਰਕ੍ਸ਼ ਨਾਥ) → ਮੁਕਤਾਈ (ਮੁਕਤਾਬਾਈ) → ਚਾਂਗਾ ਵਟੇਸ਼ਵਰ → ਰਾਮ ਕ੍ਰਿਸ਼ਣ ਨਾਥ (ਕ੍ਰਿਸ਼ਣਨਾਥ) → ਵਿਸਾ ਖੇਚਰ (ਵਿਸੋਬਾ)[33] ।

ਆਚਾਰੀਆ ਵਿਨਯ ਮੋਹਨ ਸ਼ਰਮਾ ਨੇ ਇਸ ਸੂਚੀ ਵਿੱਚ ਕੁਝ ਹੋਰ ਨਾਂ ਜੋੜ ਕੇ ਇਸ ਨੂੰ ਭਗਤ ਨਾਮਦੇਵ ਅਤੇ ਉਸ ਦੇ ਚੇਲੇ ਤਕ ਇਸ ਪ੍ਰਕਾਰ ਪਹੁੰਚਾਇਆ ਹੈ :

ਆਦਿਨਾਥ → ਮਤ੍ਸਜੇਂਦ੍ਰ ਨਾਥ → ਗੋਰਖਨਾਥ → ਗੈਨੀਨਾਥ → ਨਿਵ੍ਰਿੱਤਿਨਾਥ → ਗਿਆਨਨਾਥ → ਵਿਸੋਬਾ ਖੇਚਰ → ਨਾਮਦੇਵ → ਚੋਖਾ ਮੇਲਾ ।[34]

## ਨਾਮਦੇਵ ਨੂੰ ਗੁਰੂ-ਪ੍ਰਾਪਤੀ

ਇੰਝ ਜਾਪਦਾ ਹੈ ਕਿ 'ਕ੍ਰਿਸ਼ਣਨਾਥ' ਜਾਂ 'ਗਿਆਨ ਨਾਥ' ਗੁਰੂ ਕੋਲੋਂ 'ਨਾਥ ਸੰਪ੍ਰਦਾਇ' ਵਿੱਚ ਦੀਖਿਆ ਲੈ ਕੇ ਵਿਸੋਬਾ ਖੇਚਰ ਸਾਰੇ ਦੁਨਿਆਵੀ ਝੰਝਟ ਛੱਡ ਕੇ ਔਂਢਿਆ (ਜਾਂ 'ਔਂਢਾ') ਨਾਂ ਦੇ ਪਰਭਣੀ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਵੱਲ ਟੁਰ ਗਿਆ। ਮਹਾਰਾਸ਼ਟਰ ਦੇ ਵਿਦਵਾਨਾਂ ਦਾ ਮਤ ਹੈ ਕਿ ਇਸ ਪਿੰਡ ਦੇ 'ਨਾਗਨਾਥ' (ਨਾਗਾਂ ਦੇ ਸੁਆਮੀ ਸ਼ਿਵ ਜੀ) ਮੰਦਿਰ ਦਾ ਬੜਾ ਇਤਿਹਾਸਿਕ ਮਹੱਤਵ ਹੈ। ਸ਼ੈਵ ਮਤ ਦੇ 12 ਜਯੋਤਿਰਲਿੰਗਾਂ ਵਿੱਚੋਂ ਜਿਹੜੇ ਤਿੰਨ ਮਹਾਰਾਸ਼ਟਰ ਵਿਖੇ ਦੱਸੇ ਜਾਂਦੇ ਹਨ, ਉਨ੍ਹਾਂ ਵਿਚ ਇਸ ਦੀ ਗਿਣਤੀ ਵੀ ਹੁੰਦੀ ਹੈ।[35] ਇਸ ਮੰਦਿਰ ਨੂੰ ਹੁਣ ਕੁਝ ਲੋਕੀ

'ਵੈਦਜਨਾਥ ਨਾਗਨਾਥ' ਜਾਂ 'ਪਰਲੀ ਵੈਜਨਾਥ' ਵੀ ਸੱਦਦੇ ਹਨ।[36] ਇਸ ਸ਼ਿਵਾਲੇ (Shiva Temple) ਦੀ ਵੱਡੀ ਇਮਾਰਤ ਇੱਕ ਸੰਘਣੇ ਜੰਗਲ ਵਿੱਚ ਵਿੱਦਮਾਨ ਹੈ। ਇਸ ਮੰਦਿਰ ਵਿਖੇ ਭਗਤ ਨਾਮਦੇਵ ਦੇ ਆਉਣ ਅਤੇ ਗੁਰੂ ਪ੍ਰਾਪਤੀ ਬਾਰੇ ਆਚਾਰੀਆ ਵਿਨਯ ਮੋਹਨ ਸ਼ਰਮਾ ਦਾ ਮਤ ਹੈ :

(ੳ) ਨਾਮਦੇਵ ਨੇ ਮੁਕਤਾਬਾਈ ਅਤੇ ਗਿਆਨੇਸ਼੍ਵਰ ਦੀ ਪ੍ਰੇਰਣਾ ਨਾਲ ਖੇਚਰ ਤੋਂ ਦੀਖਿਆ ਲੈਣ ਦਾ ਸੰਕਲਪ ਕੀਤਾ। ਇਹ ਆਖਿਆ ਜਾਂਦਾ ਹੈ ਕਿ ਜਦੋਂ ਨਾਮਦੇਵ ਖੇਚਰ ਦੇ ਨੇੜੇ ਪਹੁੰਚੇ ਤਾ ਉਹ ਮੰਦਿਰ ਵਿਖੇ ਸ਼ਿਵ ਦੀ ਪਿੰਡੀ ਉੱਤੇ ਪੈਰ ਧਰ ਕੇ ਬੈਠੇ ਸਨ। ਨਾਮਦੇਵ ਨੂੰ ਇਹ ਦ੍ਰਿਸ਼ ਚੰਗਾ ਨਹੀਂ ਲਗਿਆ ਤਾਂ ਗੁਰੂ ਨੇ ਉਨ੍ਹਾਂ ਨੂੰ ਕਿਹਾ ਕਿ ਮੇਰਾ ਪੈਰ ਹਟਾ ਕੇ ਇੱਕ ਪਾਸੇ ਰੱਖ ਦੇ। ਨਾਮਦੇਵ ਜਿੱਥੇ ਕਿਤੇ ਗੁਰੂ ਦਾ ਪੈਰ ਧਰਦੇ, ਉੱਥੇ ਹੀ ਇੱਕ ਸ਼ਿਵ ਪਿੰਡੀ ਖੜੀ ਹੋ ਜਾਂਦੀ। ਇਸ ਕਥਾ ਦਾ ਰਹੱਸ ਇਹੋ ਹੈ ਕਿ ਵਿਸੋਬਾ ਖੇਚਰ ਨੇ ਨਾਮਦੇਵ ਨੂੰ ਭਗਵਾਨ ਦੀ ਵਿਆਪਕਤਾ ਦਾ ਬੋਧ ਕਰਵਾ ਦਿੱਤਾ। ਉਨ੍ਹਾਂ ਦੀ ਸਗੁਣ (ਸਾਕਾਰ) ਭਗਤੀ ਵਿੱਚ ਨਿਰਗੁਣ (ਨਿਰਾਕਾਰ)-ਗਿਆਨ ਸਮੋ ਗਿਆ, ਜਿਸ ਦੇ ਕਾਰਨ ਉਨ੍ਹਾਂ ਦੀ ਦ੍ਰਿਸ਼ਟੀ ਵਿਆਪਕ ਹੋ ਗਈ। ਉਨ੍ਹਾਂ ਦੇ ਭਗਵਾਨ ਵਿਆਪਕ ਹੋ ਗਏ। ਪੰਢਰਪੁਰ ਦੇ ਮੰਦਿਰ ਵਿੱਚੋਂ ਨਿਕਲ ਕੇ ਸਾਰੇ ਵਿਸ਼ਵ ਵਿੱਚ ਛਾ ਗਏ।"[37]

(ਅ) "ਹਿੰਦੀ ਪਦਾਂ ਵਿੱਚ ਵੀਠੁਲਾ, ਵਿੱਠਲੁ, ਵਿੱਠਲ ਦੀ ਵਰਤੋਂ ਸ਼ਾਇਦ ਨਾਮਦੇਵ ਦੁਆਰਾ ਹੀ ਸਭ ਤੋਂ ਪਹਿਲਾਂ ਕੀਤੀ ਗਈ ਹੈ।.... ਹਿੰਦੀ ਪਦਾਂ ਵਿੱਚ 'ਵਿੱਠਲ' ਆਮ ਤੌਰ 'ਤੇ ਸਰਬ ਵਿਆਪੀ ਬ੍ਰਹਮ ਦੇ ਅਰਥ ਵਿੱਚ ਵਰਤਿਆ ਗਿਆ ਹੈ। .... ਖੇਚਰ ਦੇ ਜਗਾਉਣ ਪਿੱਛੋਂ ਉਨ੍ਹਾਂ ਦੀ ਇਹ ਭਾਵਨਾ ਵਿਆਪਕ ਹੋ ਗਈ। ਚਾਰੇ ਪਾਸੇ ਉਨ੍ਹਾਂ ਨੂੰ ਵਿੱਠਲ ਦੇ ਦਰਸ਼ਨ ਹੋਣ ਲਗ ਪਏ।"

"ਈਭਇ ਬੀਠਲ ਉਭਇ ਬੀਠਲੁ, ਬੀਠਲ ਬਿਨ ਸੰਸਾਰੁ ਨਹੀ॥"[38]

ਇਸ ਘਟਨਾ ਵਿੱਚ ਥੋੜ੍ਹਾ ਜਿਹਾ ਅੰਤਰ ਦਰਸਾ ਕੇ ਇੱਕ ਵਿਦਵਾਨ ਨੇ 'ਨਿਰਾਕਾਰ ਭਗਤੀ' ਦਾ ਉਪਦੇਸ਼ ਨਾਮਦੇਵ ਨੂੰ ਵਿਸੋਬਾ ਖੇਚਰ ਤੋਂ ਪ੍ਰਾਪਤ ਹੋਣ ਦੀ ਗੱਲ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ। ਉਨ੍ਹਾਂ ਦਾ ਮਤ ਨਾਮਦੇਵ ਦੇ ਮਰਾਠੀ ਅਤੇ ਹਿੰਦੀ ਪਦਾਂ ਉੱਤੇ ਆਧਾਰਿਤ ਹੈ, ਜਿਵੇਂ :

"ਨਾਮਦੇਵ ਗੁਰੂ ਦੀ ਖੋਜ ਲਈ ਨਿਕਲੇ ਅਤੇ ਔਂਢਾ ਨਾਗਨਾਥ ਪੁੱਜੇ। ਉਨ੍ਹਾਂ ਨੇ ਵੇਖਿਆ ਕਿ ਖੇਚਰ ਮੰਦਿਰ ਦੇ ਸ਼ਿਵਲਿੰਗ ਤੇ ਪੈਰ ਧਰ ਕੇ ਲੇਟੇ ਹੋਏ ਹਨ। ਨਾਮਦੇਵ ਉਨ੍ਹਾਂ ਦੇ ਪੈਰ ਚੁੱਕ ਕੇ ਜਿੱਥੇ ਕਿਤੇ ਵੀ ਧਰਦੇ ਉਧੱਰ ਹੀ ਸ਼ਿਵਲਿੰਗ ਘੁੰਮ ਜਾਂਦਾ। ਨਾਮਦੇਵ ਵਿਸੋਬਾ ਖੇਚਰ ਦੇ ਵਿਅਕਤੀਤਵ ਤੋਂ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੇ ਖੇਚਰ ਜੀ ਨੂੰ ਗੁਰੂ ਦੇ ਰੂਪ ਵਿੱਚ ਸਵੀਕਾਰ ਕਰ ਲਿਆ :

ਖੇਚਰ ਭੂਚਰ ਤੁਲਸੀਮਾਲਾ ਗੁਰ ਪਰਸਾਦੀ ਪਾਇਆ।

(-ਗੁਰੂ ਗ੍ਰੰਥ ਸਾਹਿਬ, ਖਾਲਸਾ ਪ੍ਰਤੀ, ਪਦ ੩੧)

ਖੇਚਰ ਨੇ ਨਾਮਦੇਵ ਦੇ ਸਿਰ ਤੇ ਹੱਥ ਧਰਿਆ ਅਤੇ ਕੰਨ ਵਿੱਚ 'ਤੱਤ੍ਵਮਸਿ' ਮਹਾਵਾਕ ਦਾ ਉਪਦੇਸ਼ ਦਿੱਤਾ, ਜਿਸ ਦੇ ਕਾਰਨ ਨਾਮਦੇਵ ਨੂੰ ਵਿਦੇਹ-ਅਵਸਥਾ ਪ੍ਰਾਪਤ ਹੋ ਗਈ :

ਸ਼੍ਰਾਵਣੀ ਸਾਂਗਤਿਲੀ ਮਾਤ। ਮਸ੍ਤਕੀ ਠੇਵਿਯੇਲਾ ਹਾਤ।
ਪਦਪਿੰਡ ਵਿਵਰਜਿਤ ਕੇਲਾ ਨਾਮਾ॥ [ਅਭੰਗ ੧੩੮]"[39]

ਭਗਤ ਨਾਮਦੇਵ ਨੂੰ ਗੁਰੂ ਵਿਸੋਬਾ ਖੇਚਰ ਦੀ ਪ੍ਰਾਪਤੀ ਔਂਢਾ ਦੇ ਨਾਗਨਾਥ ਮੰਦਿਰ ਵਿਖੇ ਹੋਈ ਸੀ। ਇਸ ਸੰਬੰਧੀ ਬਹੁਤ ਸਾਰੀਆਂ ਗੱਲਾਂ ਅਤੇ ਮੰਦਿਰ ਵਿਖੇ ਨਾਮਦੇਵ ਵੱਲੋਂ ਕੀਰਤਨ ਕਰਨ

ਦੀਆਂ ਲੋਕ ਕਹਾਣੀਆਂ ਮਹਾਰਾਸ਼ਟਰ ਵਿੱਚ ਪ੍ਰਚੱਲਤ ਹਨ। ਇਸ ਦੀ ਯਾਦਗਾਰ ਵਜੋਂ ਨੰਦੀ ਮੰਡਪ ਦੇ ਗਲਿਆਰੇ ਵਿੱਚ ਨਾਗਨਾਥ ਦੀ ਮੂਰਤੀ ਵਾਲੀ ਇਮਾਰਤ ਦੇ ਸਾਮ੍ਹਣੇ ਇੱਕ ਛੋਟਾ ਜਿਹਾ ਸ਼ਿਵਾਲਾ ਅਜੇ ਤਕ ਸੁਰੱਖਿਅਤ ਹੈ, ਜਿਸ ਨੂੰ 'ਨਾਮਦੇਵ ਮੰਦਿਰ' ਆਖਿਆ ਜਾਂਦਾ ਹੈ।[40]

## ਇੱਕ ਹੋਰ ਪ੍ਰਸ਼ਨ ਅਤੇ ਉਸ ਦਾ ਉੱਤਰ

ਕਿਸੇ ਵੀ ਵਿਦਵਾਨ ਨੇ ਅਜੇ ਤਕ ਇਹ ਸੁਆਲ ਨਹੀਂ ਚੁੱਕਿਆ ਕਿ ਜਦੋਂ ਨਾਮਦੇਵ ਵੱਲੋਂ ਗਿਆਨ ਦੇਵ ਦੇ ਭਰਾਵਾਂ ਜਾਂ ਭੈਣਾਂ ਨੂੰ ਗੁਰੂ ਧਾਰਨ ਦੇ ਪ੍ਰਮਾਣ ਮਿਲਦੇ ਹਨ ਤਾਂ ਉਨ੍ਹਾਂ ਨੇ ਉਸ ਨੂੰ ਦੂਰ ਦੁਰਾਡੇ ਨਿਰਾਕਾਰ ਭਗਤੀ ਦਾ ਉਪਦੇਸ਼ ਲੈਣ ਲਈ ਕਿਉਂ ਘੱਲਿਆ ਸੀ? ਸਾਨੂੰ ਇਸ ਦੇ ਕਈ ਕਾਰਨ ਪ੍ਰਤੀਤ ਹੁੰਦੇ ਹਨ:

(1) ਗਿਆਨਦੇਵ ਦੇ ਪਰਿਵਾਰ ਨਾਲ ਨਾਮਦੇਵ ਦੀ ਇੰਨੀ ਨੇੜਤਾ ਸੀ ਕਿ ਸ਼ਾਇਦ ਉਨ੍ਹਾਂ ਵਿੱਚੋਂ ਕਿਸੇ ਨੂੰ ਵੀ ਗੁਰੂ ਧਾਰਨ ਕਰਨ ਲਈ ਉਹ ਤਿਆਰ ਨਾ ਹੁੰਦਾ।

(2) ਗਿਆਨਦੇਵ ਦੇ ਪਿਤਾ ਦਾ ਇਹ ਦੋਸ਼ ਸੀ ਕਿ ਉਸ ਨੇ ਸਾਧੂਆਂ ਵਾਲਾ ਬਾਣਾ ਤਿਆਗ ਕੇ ਵਿਆਹ ਰਚਾਇਆ। ਉਨ੍ਹਾਂ ਦਾ ਪਰਿਵਾਰ 'ਕੁਲਕਰਣੀ ਬ੍ਰਾਹਮਣ' ਸੀ[41]। ਪਰ ਸ਼ਾਦੀਸ਼ੁਦਾ ਉਨ੍ਹਾਂ ਦੇ ਮਾਪਿਆਂ ਨੂੰ ਸਮਾਜ ਵਿੱਚੋਂ ਛੇਕ ਦਿੱਤਾ ਗਿਆ, ਜਿਸ ਦੇ ਕਾਰਨ ਉਹ ਗੋਦਾਵਰੀ ਦੇ ਉੱਤਰੀ ਕੰਢੇ ਤੇ ਸਥਿਤ ਆਪਣਾ ਜੱਦੀ ਪਿੰਡ 'ਆਪੇ ਗਾਵ' ਛੱਡ ਕੇ ਆਲੰਦੀ (ਜ਼ਿਲ੍ਹਾ ਪੂਣੇ) ਆ ਗਏ ਸਨ। ਇਸ ਲਈ ਜੇ ਬ੍ਰਾਹਮਣਾਂ ਨੂੰ ਪਿੰਡਵਾਸੀਆਂ ਵੱਲੋਂ ਅਜਿਹੀ ਕਠੋਰ ਸਜ਼ਾ ਦਿੱਤੀ ਜਾ ਸਕਦੀ ਹੈ ਤਾਂ ਸੌੜੀ ਸੋਚ ਵਾਲੇ ਮੰਦਿਰ ਦੇ ਪੰਡਿਤ ਦੇ ਨਾਮਦੇਵ ਦੇ ਪ੍ਰਤੀ ਕਰੜੇ ਵਿਵਹਾਰ ਦੀ ਗੱਲ ਸੁਣ ਕੇ ਗਿਆਨਦੇਵ ਸਮੇਤ ਭੈਣ-ਭਰਾਵਾਂ ਨੂੰ ਬਹੁਤੀ ਹੈਰਾਨੀ ਨਹੀਂ ਹੋਈ ਹੋਵੇਗੀ।

(3) ਪਰ ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ। ਇੱਕ ਵਿਅਕਤੀ ਦੇ ਵਿਵਹਾਰ ਦੇ ਆਧਾਰ ਤੇ ਸਾਰੇ ਸਮਾਜ ਨੂੰ ਤਾਂ ਬੁਰਾ ਨਹੀਂ ਸਮਝਿਆ ਜਾ ਸਕਦਾ। ਇਸ ਲਈ ਉਨ੍ਹਾਂ ਨੇ ਇੱਕ ਅਜਿਹੇ ਵਿਅਕਤੀ 'ਵਿਸੋਬਾ ਖੇਚਰ' ਕੋਲ ਨਾਮਦੇਵ ਨੂੰ ਜਾਣ ਦੀ ਪ੍ਰੇਰਨਾ ਦਿੱਤੀ, ਜਿਹੜਾ ਜਨਮ ਤੋਂ ਬ੍ਰਾਹਮਣ ਸੀ। ਪਰ ਆਪਣੀ ਰੋਜ਼ੀ ਰੋਟੀ ਦਾ ਸਾਧਨ 'ਸਰਾਫ਼ੀ' ਦਾ ਵਪਾਰ ਛੱਡ ਕੇ 'ਨਾਥ ਪੰਥੀ' ਬਣ ਚੁਕਿਆ ਸੀ। ਫੇਰ ਵਿਸੋਬਾ ਖੇਚਰ ਉਨ੍ਹਾਂ ਦੀ ਸ਼ਿੱਸ਼ ਪਰੰਪਰਾ ਵਿੱਚ ਹੀ ਆਉਂਦਾ ਸੀ, ਭਾਵੇਂ ਉਸ ਦੇ ਗੁਰੂ ਗਿਆਨ ਨਾਥ ਨੇ ਦੀਖਿਆ ਨਿਵ੍ਰਿਤਿ ਨਾਥ ਤੋਂ ਲਈ ਸੀ।

(4) ਜੇ ਵਿਸੋਬਾ ਖੇਚਰ ਦਾ ਗੁਰੂ ਚਾਂਗਾ ਵਟੇਸ਼ਵਰ ਦਾ ਚੇਲਾ ਹੋਵੇ ਤਾਂ ਹੋਰ ਵੀ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ। ਇਸ ਦ੍ਰਿਸ਼ਟੀ ਤੋਂ ਵਿਸੋਵਾ ਖੇਚਰ ਦਾ ਗੁਰੂ ਰਾਮ ਕ੍ਰਿਸ਼ਣਨਾਥ (ਕ੍ਰਿਸ਼ਣਨਾਥ) ਮੁਕਤਾਬਾਈ ਦਾ ਪੋਤਾ ਸ਼ਿਸ਼ (Grand Disciple) ਸਿੱਧ ਹੁੰਦਾ ਹੈ। ਗੁਰੂ ਬਣਾਉਣ ਵੇਲੇ ਇਸਤਰੀ ਨੂੰ ਸਨਮਾਨ ਦੇਣ ਤੋਂ ਵੱਧ ਇਨ੍ਹਾਂ ਦੀ ਮਹਾਨਤਾ ਦਾ ਜਿੰਨਾ ਵੀ ਗੁਣਗਾਣ ਕੀਤਾ ਜਾਵੇ, ਉਹ ਘੱਟ ਹੈ।

(5) ਇਨ੍ਹਾਂ ਗੱਲਾਂ ਤੋਂ ਇਲਾਵਾ ਵਿਸੋਬਾ ਖੇਚਰ ਦਾ ਇੱਕ ਮਹਾਨ ਗੁਣ ਸੀ, ਉਸ ਦੀ ਦਾਰਸ਼ਨਿਕਤਾ। ਦਾਰਸ਼ਨਿਕ ਆਪਣੀਆਂ ਦਲੀਲਾਂ ਨਾਲ ਵੱਡੇ ਤੋਂ ਵੱਡੇ ਵਿਦਵਾਨ ਨੂੰ ਮਨਾ ਸਕਦਾ ਹੈ। ਸੰਭਵ ਹੈ ਵਿਸੋਬਾ ਖੇਚਰ ਮਰਾਠੀ ਵਿੱਚ ਲਿਖੇ ਆਪਣੇ ਦਾਰਸ਼ਨਿਕ ਗ੍ਰੰਥ 'ਸ਼ਡੁਸ੍ਥਲ' (ਸੰਸਕ੍ਰਿਤ ਨਾਂ 'ਸ਼ਟਸ੍ਥਲ') ਕਾਰਨ ਨਾਥ ਸੰਪ੍ਰਦਾਇ ਵਿੱਚ ਨਾਮਵਰੀ ਪ੍ਰਾਪਤ ਕਰ ਚੁਕਿਆ ਹੋਵੇ ਅਤੇ ਉਸ ਦੇ ਸਮਝਾਉਣ-ਬੁਝਾਉਣ ਦੀ ਸ਼ਕਤੀ ਤੋਂ ਜਾਣੂੰ ਮੁਕਤਾਬਾਈ ਅਤੇ ਗਿਆਨਦੇਵ ਨੇ ਇਸੇ ਕਾਰਨ

ਨਾਮਦੇਵ ਨੂੰ ਉਸ ਕੋਲ ਭੇਜ ਕੇ ਆਪਣੇ ਪਰਿਵਾਰ ਦੀ ਸ਼ਿਸ਼ ਪਰੰਪਰਾ ਵਿੱਚ ਜੋੜ ਲਿਆ ਹੋਵੇ।

## ਨਿਰਾਕਾਰ-ਭਗਤੀ ਸੰਬੰਧੀ ਹਵਾਲੇ

ਇਸ ਸਾਰੀ ਚਰਚਾ ਦੇ ਆਧਾਰ ਤੇ ਅਸੀਂ ਇਸ ਨਿਸ਼ਚੇ ਉੱਤੇ ਪੁੱਜਦੇ ਹਾਂ ਕਿ 'ਨਿਰਾਕਾਰ ਭਗਤੀ' ਵੱਲ ਨਾਮਦੇਵ ਨੂੰ ਪ੍ਰੇਰਿਤ ਕਰਨ ਦਾ ਸਿਹਰਾ ਗਿਆਨਦੇਵ ਦੇ ਪਰਿਵਾਰ ਦੇ ਸਿਰ ਤੇ ਬੰਨ੍ਹਣਾ ਹੀ ਉਚਿਤ ਹੈ। ਸ਼ਿਵ-ਪਿੰਡੀ ਦੇ ਘੁੰਮਣ ਵਾਲੇ ਪ੍ਰਸੰਗ ਨੇ ਨਾਮਦੇਵ ਨੂੰ ਬ੍ਰਹਮ ਦੀ ਸਰਬ ਵਿਆਪਕਤਾ ਦਾ ਪਾਠ ਪੜ੍ਹਾਇਆ। ਇਸ ਦੇ ਫਲ ਸਰੂਪ ਉਹ ਵਿਸ਼ਣੂ ਅਤੇ ਸ਼ਿਵ ਦੀ ਇੱਕਰੂਪਤਾ ਹੀ ਨਹੀਂ ਸਗੋਂ ਨਿਰਾਕਾਰ ਰੂਪ ਪਰਮਾਤਮਾ ਦੇ ਨਾਮਾਂ ਦੀ ਸਮਾਨਤਾ ਵੀ ਸਵੀਕਾਰ ਕਰਨ ਲਗ ਪਿਆ। 'ਨਾਥ ਸੰਪ੍ਰਦਾਇ' ਦੀ ਭਗਤੀ ਭਾਵਨਾ ਦੇ ਦੋ ਤੱਤ 'ਗੁਰੂ ਭਗਤੀ' ਅਤੇ 'ਤੀਰਥ-ਵਰਤ ਦੀ ਨਿਰਅਰਥਕਤਾ' ਵੀ ਨਾਮਦੇਵ ਦੀ 'ਨਿਰਾਕਾਰ ਭਗਤੀ' ਦਾ ਹਿੱਸਾ ਬਣ ਗਏ। ਨਾਮਦੇਵ ਦੀਆਂ ਹਿੰਦੀ ਰਚਨਾਵਾਂ ਅਤੇ ਮਰਾਠੀ ਅਭੰਗਾਂ ਤੋਂ ਉਨ੍ਹਾਂ ਦੇ 'ਨਿਰਾਕਾਰ ਭਗਤੀ' ਵੱਲ ਰੁਝਾਣ ਦੇ ਕੁਝ ਨਮੂਨੇ ਪੇਸ਼ ਹਨ:

(ੳ) ਮੰਦਿਰ ਵਿੱਚ ਦੇਵਤਾ ਨੂੰ ਫੁੱਲ ਪੱਤੀਆਂ ਚੜ੍ਹਾਉਣ ਦੀ ਥਾਂ ਉਹ 'ਅਖੰਡ ਮੰਡਲ' ਵਿਖੇ ਨਿਰਾਕਾਰ ਬ੍ਰਹਮ ਦਾ ਦਰਸ਼ਨ ਕਰਨ ਲਗ ਪਏ, ਜਿਵੇਂ:

ਪਾਤੀ ਤੋੜ ਨ ਪਾਹਨ ਪੂਜੀ। ਦੇਵਲ ਦੇਵ ਨ ਧਜਾਉਂਗਾ।
ਅਖੰਡ ਮੰਡਲ ਨਿਰਾਕਾਰ ਮੇਂ। ਅਨਹਦ ਬੇਨਿ ਬਜਾਉਂਗਾ ॥ [ਅਭੰਗ ਨੰ: ੨੨੦੫]

(ਅ) ਕਈ ਪੀੜ੍ਹੀਆਂ ਤੋਂ ਚਲੀ ਆ ਰਹੀ ਵਿੱਠਲ ਦਰਸ਼ਨ ਦੀ ਤਾਂਘ ਵਾਲੀ ਉਸ ਦੇ ਪਰਿਵਾਰ ਦੀ 'ਵਾਰਕਰੀ' (ਵਾਰਸ਼ਿਕ ਯਾਤਰਾ) ਦੀ ਬਚਪਨ ਦੀ ਗੁੜਤੀ ਨਾਲ ਜੁੜਿਆ 'ਵਿੱਠਲ ਪ੍ਰੇਮ' ਹੁਣ 'ਨਿਰੰਕਾਰ ਬ੍ਰਹਮ' ਦੇ ਰੰਗ ਵਿੱਚ ਰੰਗਿਆ ਗਿਆ। ਭਗਤ ਨਾਮਦੇਵ ਨੇ ਆਪਣੇ ਮਨ ਦੀ ਇਸ ਸਥਿਤੀ ਨੂੰ ਇੱਕ ਮਰਾਠੀ ਅਭੰਗ ਰਾਹੀਂ ਇੰਝ ਪੇਸ਼ ਕੀਤਾ ਹੈ: ਵਿੱਠਲ ਦੇ ਰੂਪ ਵਿੱਚ ਅਵਤਾਰ ਲੈਣ ਵਾਲਾ ਨਿਰਾਕਾਰ ਬ੍ਰਹਮ ਉਸ ਦੀ 'ਨਿਰਾਕਾਰ ਭਗਤੀ ਦੀ ਸ਼ੋਭਾ' ਵੇਖਣ ਹੀ ਆਇਆ ਹੈ। ਹਿਰਦੇ ਵਿੱਚ ਉਸ ਦਾ ਧਿਆਨ ਕਰਨ ਨਾਲ ਮਨੁੱਖ ਦੇ ਤਿੰਨ ਪ੍ਰਕਾਰ ਦੇ ਦੁੱਖ (ਤ੍ਰਿਵਿਧ ਤਾਪ) ਜੜੋਂ ਮੁੱਕ ਜਾਂਦੇ ਹਨ। ਉਸ ਨੂੰ ਨਾ ਤਾਂ ਦੈਵੀ ਸ਼ਕਤੀਆਂ (ਦੈਵਿਕ) ਵੱਲੋਂ ਕੋਈ ਕਸ਼ਟ ਹੁੰਦਾ ਹੈ ਅਤੇ ਨਾ ਹੀ ਸੰਸਾਰਿਕ ਪ੍ਰਾਣੀ (ਭੌਤਿਕ) ਉਸ ਨੂੰ ਕੋਈ ਮੁਸੀਬਤ ਪਾ ਸਕਦੇ ਹਨ। ਸ਼ਰੀਰਕ ਵਿਕਾਰਾਂ ਕਾਰਨ (ਦੈਹਿਕ) ਪੈਦਾ ਹੋਣ ਵਾਲੇ ਰੋਗਾਂ ਤੋਂ ਵੀ ਉਹ ਵਚਿਆ ਰਹਿੰਦਾ ਹੈ:

ਨਿਰਗੁਣੀਚੇ ਵੈਭਵ ਆਲੇ ਭਕ੍ਤਿਮਿਸ਼ੇ, ਤੇ ਹੇ ਵਿੱਠਲਵੇਸ਼ੇ ਅਵਤਰਲੇ।
ਬਰਵਿਯਾ ਬਰਵੇ ਪਾਹਤਾ ਨਿਤਜਨਵੇਂ, ਹ੍ਰਿਦਯੀਂ ਧਜਾਤਾ ਨਿਵੇ ਤਿਵਿਧ ਤਾਪ ॥[42]

## ਸਾਕਾਰ-ਭਗਤੀ ਤੋਂ ਨਿਰਾਕਾਰ-ਭਗਤੀ ਵੱਲ ਰੁਝਾਣ ਦੀ ਪ੍ਰੋੜ੍ਹਤਾ

ਵਿਸੋਬਾ ਖੇਚਰ ਦੀ ਚਰਨ ਧੂੜ ਲੈਣ ਮਗਰੋਂ ਭਗਤ ਨਾਮਦੇਵ ਦੇ ਨਿਰਾਕਾਰ ਭਗਤੀ ਪ੍ਰਤੀ ਝੁਕਾਉ ਬਾਰੇ ਆਚਾਰੀਆ ਵਿਨਯ ਮੋਹਨ ਸ਼ਰਮਾ ਲਿਖਦੇ ਹਨ:

"ਉੱਤਰ ਭਾਰਤ ਦੀ ਯਾਤਰਾ ਵੇਲੇ ਨਾਮਦੇਵ 'ਖੇਚਰ' ਤੋਂ ਦੀਖਿਆ ਲੈ ਚੁਕੇ ਸਨ। ਇਸ ਲਈ ਉਸ ਵੇਲੇ ਹਿੰਦੀ ਪਦਾਂ ਵਿਖੇ ਸੁਭਾਵਿਕ ਤੌਰ'ਤੇ ਆਇਆ 'ਵੀਠਲੁ' ਸ਼ਬਦ 'ਵਿਆਪਕ ਬ੍ਰਹਮ' ਦੇ ਅਰਥਾਂ ਵਿੱਚ ਵਰਤਿਆ ਗਿਆ ਹੈ। ਨਾਮਦੇਵ ਦੇ ਪਦ ਉੱਤਰ ਭਾਰਤ ਵਿੱਚ ਇੰਨੇ ਪ੍ਰਚੱਲਤ

ਹੋ ਗਏ ਕਿ ਉਨ੍ਹਾਂ ਦੇ ਭਾਵਾਂ ਦੀ ਗੂੰਜ ਸਾਨੂੰ ਉਨ੍ਹਾਂ ਦੇ ਮਗਰੋਂ ਹੋਏ ਸੰਤ ਕਵੀਆਂ ਵਿੱਚ ਵਾਰ-ਵਾਰ ਸੁਣਾਈ ਦਿੰਦੀ ਹੈ। ਉੱਤਰ ਭਾਰਤੀਆਂ ਨੂੰ ਨਿਰਗੁਣ ਭਗਤੀ ਦਾ ਮਿੱਠਾ ਰਸ ਪਿਆਉਣ ਦਾ ਸਭ ਤੋਂ ਪਹਿਲਾ ਸ਼੍ਰੇਯ (Credit) ਇਸੇ ਮਹਾਰਾਸ਼ਟਰੀ ਸੰਤ ਕਵੀ ਨੂੰ ਹੈ।"[43]

ਨਾਮਦੇਵ ਦੇ ਮਰਾਠੀ ਅਤੇ ਹੋਰ ਭਾਸ਼ਾਈ ਰੰਗਾਂ ਵਾਲੇ ਪਦਾਂ ਦਾ ਤੁਲਨਾਤਮਕ ਅਧਿਐਨ ਕਰਕੇ ਇਕ ਹੋਰ ਵਿਦਵਾਨ ਨੇ ਲਿਖਿਆ ਹੈ :

"ਨਾਮਦੇਵ ਸਗੁਣ ਅਤੇ ਨਿਰਗੁਣ ਬ੍ਰਹਮ ਦੇ ਸਰੂਪਾਂ ਦੇ ਜਾਣਕਾਰ ਅਤੇ ਉਪਾਸਕ ਸਨ। ਮੂਰਤੀ ਭੰਜਨ (ਮੂਰਤੀਆਂ ਨੂੰ ਤੋੜਨ) ਦੇ ਉਦਾਹਰਨ ਜਦ ਤਕ ਉਨ੍ਹਾਂ ਨੇ ਯਤਾਰਾ ਵਿੱਚ ਨਹੀਂ ਵੇਖੇ ਸਨ, ਤਦ ਤਕ ਉਹ ਸਗੁਣ-ਉਪਾਸਕ ਬਣੇ ਰਹੇ। ਪਰ ਯਾਤਰਾ ਕਰ ਲੈਣ ਤੋਂ ਬਾਅਦ ਉਹ ਉਸ ਯੁਗ ਦੀਆਂ ਰਾਜਨੀਤਿਕ ਅਤੇ ਧਾਰਮਿਕ ਪਰਿਸਥਿਤੀਆਂ ਨੂੰ ਚੰਗੀ ਤਰ੍ਹਾਂ ਸਮਝ ਕੇ ਨਿਰਗੁਣ-ਉਪਾਸਕ ਬਣ ਗਏ। ਸੰਤ ਗਿਆਨੇਸ਼ੂਰ ਅਤੇ ਵਿਸੋਬਾ ਖੇਚਰ ਦੇ ਉਪਦੇਸ਼ਾਂ ਅਤੇ ਸੰਪਰਕ ਕਾਰਨ ਉਨ੍ਹਾਂ ਦੀ ਨਿਰਗੁਣ ਭਗਤੀ ਜ਼ਿਆਦਾ ਜਾਗਰੂਕ ਹੋ ਗਈ। ਸਾਧਨਾ ਮੂਲਕ 'ਨਾਥ ਸੰਪ੍ਰਦਾਇ' ਦੀਆਂ ਵਿਸ਼ੇਸ਼ਤਾਵਾਂ ਅਤੇ ਭਾਵ ਮੂਲਕ ਭਾਗਵਤੀ ਭਗਤੀ ਦਾ ਅਪੂਰਬ ਸਮਨਵੈ ਨਾਮਦੇਵ ਵਿੱਚ ਮੌਜੂਦ ਹੈ।"[44]

ਭਗਤੀ ਖੇਤਰ ਦੇ ਥਪੇੜਿਆਂ, ਯਾਤਰਾਵਾਂ ਅਤੇ ਗਿਆਨੇਸ਼ੂਰ ਨਾਲ ਡੂੰਘੀ ਮਿੱਤਰਤਾ ਤੋਂ ਇਲਾਵਾ ਵਿਸੋਬਾ ਖੇਚਰ ਦੇ ਸਾਰ ਭਰਪੂਰ ਉਪਦੇਸ਼ਾਂ ਨੇ ਨਾਮਦੇਵ ਨੂੰ ਨਿਰਾਕਾਰ ਭਗਤੀ ਵੱਲ ਪ੍ਰੇਰਿਆ, ਇਹੋ ਸਿੱਟਾ ਉਪਰੋਕਤ ਸਾਰੇ ਵਿਚਾਰਾਂ ਤੋਂ ਨਿਕਲਦਾ ਹੈ।

## ਪੈਰ ਟਿੱਪਣੀਆਂ

1. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗਾਚੀ ਗਾਥਾ, (ਪ੍ਰਸਤਾਵਿਕ, ਪੰਨਾ ੧)।
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੩।
3. ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੪-੮੫।
4. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੨।
5. (a) H.A. Rose (Ed): A Glossary of the Tribes and Castes of the Punjab & North-West Frontier Province, Vol. II, Page 167.

(b) ਇਸੇ ਥਾਂ ਤੇ ਨਾਮਦੇਵ ਦੇ ਸਿੱਪੀ (Shell) ਵਿਚੋਂ ਜਨਮ ਲੈਣ ਅਤੇ ਬਾਮਦੇਉ ਦੀ ਪਤਨੀ ਦੁਆਰਾ ਪਾਲਣਾ ਕਰਨ ਦਾ ਉਲੇਖ ਹੋਇਆ ਹੈ। ਇਹ ਵਰਣਨ ਸੰਨ 1891 ਈ. ਵਿੱਚ ਹੋਈ ਮਾਰਵਾੜ ਰਾਜ ਦੀ ਮਰਦੁਮ ਸ਼ੁਮਾਰੀ ਰਿਪੋਰਟ ਨਾਲ ਮਿਲਦਾ ਹੈ। [ਵੇਖੋ ਪੈਰ ਟਿਪਣੀ 97; 'ਭਗਤ ਨਾਮਦੇਵ ਦੀ ਜੀਵਨੀ' ਅਧਿਆਇ]। ਇਨ੍ਹਾਂ ਦੋਵੇਂ ਰਿਪੋਰਟਾਂ ਵਿੱਚ ਨਾਮਦੇਵ (Namdeo) ਦੇ ਪਿਤਾ ਦਾ ਬਾਮਦੇਵ (Bamdeo) ਨਾਂ ਦਾਮਾ (ਸ਼ੇਟੀ) ਦਾ ਵਿਗੜਿਆ ਹੋਇਆ ਰੂਪ ਜਾਪਦਾ ਹੈ।

6. Ibid ; Page 237 ("Dhedh, Dherh, Dhed" Entry).
7. ਸ਼੍ਰੀਪਾਦ ਜੋਸ਼ੀ : ਅਭਿਨਵ ਹਿੰਦੀ-ਮਰਾਠੀ ਕੋਸ਼, ਪੰਨਾ ੯੭।

8. ਉਪਰੋਕਤ, ਪੰਨਾ ੪੨੦।
9. ਪੰਢਰਪੁਰ ਦਾ ਰਾਜਾ। ਭਗਤ ਨਾਮਦੇਵ ਦੇ ਬਹੁਤ ਸਾਰੇ ਅਭੰਗਾਂ ਵਿੱਚ ਭਗਵਾਨ ਵਿੱਠਲ ਨੂੰ 'ਪੰਢਰੀ ਰਾਵ' [ਨਾਮਾ ਮ੍ਹਣੇ ਆਧਾਰ ਸਕਲਾਂ ਜੀਵਾਂਚਾ। ਤੌ ਸ੍ਵਾਮਿ ਆਮੁਚਾ ਪੰਢਰਿ ਰਾਵ॥ ਅਭੰਗ ੩੬੪] ਅਤੇ 'ਪੰਢਰੀ ਨਾਥ' [ਉਪਨਿਸ਼ਦਾਂਚੇ ਮਥਿਤਾਰ੍ਥ ਜੇਂ ਸਾਰਾਚੇਂ ਯਥਾਰ੍ਥ। ਤੋ ਹਾ ਪੰਢਰੀ ਨਾਥ ਪ੍ਰਗਟ ਜਗੀਂ॥ ਅਭੰਗ ੩੨੩] ਨਾਲ ਯਾਦ ਕੀਤਾ ਗਿਆ ਹੈ।
10. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੨੭੦।
11. ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੰਜਵੀਂ ਪੋਥੀ, ਪੰਨਾ ੬੯੩।
12. ਉਪਰੋਕਤ, ਪੰਨਾ ੭੦੭।
13. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗਾਚੀ ਗਾਥਾ, (ਪ੍ਰਸਤਾਵਿਕਾ, ਪੰਨਾ ੧)
14. (ਕ) ਗੰ. ਦੇ. ਖਾਨੋਲਕਰ : ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ, ਪੰਨਾ ੩੫੧।
(ਖ) ਨਾਮਦੇਵ ਦੇ ਇੱਕ ਅਭੰਗ (ਨੰ : ੧੭੫੩) ਦੇ ਆਧਾਰ ਤੋਂ ਕੁਝ ਲੋਕੀ ਇਹ ਸਮਝਦੇ ਹਨ ਕਿ ਵਿਸੋਬਾ ਖੇਚਰ ਨੇ ਉਸ ਨੂੰ ਬਾਰਸੀ (ਜ਼ਿਲ੍ਹਾ ਸੋਲਪੁਰ) ਦੇ "ਭਗਵੰਤ ਮੰਦਿਰ" ਵਿੱਚ ਉਪਦੇਸ਼ ਦਿੱਤਾ ਸੀ। [ਪਰ ਇਹ ਪ੍ਰਮਾਣਿਤ ਤੱਥ ਨਹੀਂ ਹੈ।]
—ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੭੯।
15. ਉਪਰੋਕਤ, ਪੰਨਾ ੮੮।
(ਖ) ਨਾਮਦੇਵ ਦੇ ਗੁਰੂ ਕੋਈ ਗਿਆਨੇਸ਼੍ਵਰ ਮਹਾਰਾਜ ਕਹੇ ਜਾਂਦੇ ਹਨ, ਜੋ ਕਿ ਨਾਥਪੰਥੀ (ਗੁਰੂ ਗੋਰਖ ਨਾਥ ਦੇ ਪੈਰੋਕਾਰ) ਧਾਰਾ ਦੇ ਇੱਕ ਪ੍ਰਸਿੱਧ ਜੋਗੀ ਗਹਨੀਨਾਥ (ਸੰ.1280-1330) ਦੇ ਚੇਲੇ ਨਿਵ੍ਰਿਤਿ ਨਾਥ ਦੇ ਚੇਲੇ ਅਤੇ ਛੋਟੇ ਭਰਾ ਸਨ।
–ਗਣੇਸ਼ ਪ੍ਰਸਾਦ ਦ੍ਵਿਵੇਦੀ (ਸੰ.) : ਹਿੰਦੀ ਸੰਤ ਕਾਵ੍ਯ ਸੰਗ੍ਰਹਿ, ਪੰਨਾ ੩੩੨।
16. ਸ੍ਰੀ ਨਾਨਾ ਮਹਾਰਾਜ ਸਾਖਰੇ : ਸ੍ਰੀ ਨਾਮਦੇਵ ਮਹਾਰਾਜ ਯਾਂਚਜਾ ਅਭੰਗਾਚੀ ਗਾਥਾ (ਪ੍ਰਸਤਾਵਿਕਾ, ਪੰਨਾ ੨)।
(ਖ) ਗਿਆਨਦੇਵ ਨਾਲ ਨਾਮਦੇਵ ਦੀ ਪਹਿਲੀ ਮੁਲਾਕਾਤ ਸ਼ਕੇ 1213 ਦੇ ਲਾਗੇ ਹੋਈ ਸੀ। ਤਦ ਨਾਮਦੇਵ ਪੰਢਰਪੁਰ ਦੇ ਪਾਂਡੁਰੰਗ ਦੇ ਸਗੁਣ-ਉਪਾਸਕ ਭਗਤ ਸਨ। ਉਨ੍ਹਾਂ ਦੀ ਭਗਤੀ ਅੰਨ੍ਹੀ (=ਡੂੰਘੀ) ਸੀ। ਇਸ ਮੁਲਾਕਾਤ ਵੇਲੇ ਸੰਤ ਗੋਰੋਬਾ ਨੇ ਮੁਕਤਾਬਾਈ ਦੇ ਆਖਣ ਤੇ ਨਾਮਦੇਵ ਦੀ ਪਰੀਖਿਆ ਲਈ ਅਤੇ ਆਖਿਆ ਕਿ 'ਨਿਗੁਰਾ' ਹੋਣ ਕਾਰਨ ਇਹ 'ਕੱਚਾ ਘੜਾ' ਹੈ।
—ਸ਼ੰ. ਕੇ. ਆਡਕਰ : ਹਿੰਦੀ ਨਿਰ੍ਗੁਣ ਕਾਵ੍ਯ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੬।
17. ਉਪਰੋਕਤ, ਪੰਨਾ ੮੬।
18. ਮੁਕੇਸ਼ ਸ਼ਰਮਾ ਅਤੇ ਡੀ. ਬੀ. ਕ੍ਸ਼ੀਰ ਸਾਗਰ [ਸੰਪਾ.] : ਰਾਜਸ੍ਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤ੍ਯ, ਪੰਨਾ ੯ [ਡਾ. ਨਗੇਂਦ੍ਰ ਨਾਥ ਉਪਾਧ੍ਯਾਯ : ਪ੍ਰਾਕ੍ਕਥਨ]।
19. ਸੰ. ਦਾ. ਪੇਂਡਸੇ : ਗਿਆਨਦੇਵ ਆਨਿ ਨਾਮਦੇਵ, ਪੰਨਾ ੨੭੨।
20. ਨ.ਰ. ਫਾਟਕ: ਸ੍ਰੀ ਨਾਮਦੇਵ – ਏਕ ਯਾਤ੍ਰਾ, ਪੰਨਾ ੨੨।

21. ਸੋਪਾਨਦੇਵ ਨਾਮਦੇਵ ਦੇ ਗੁਰੂ ਸਨ [ਨਾਮਯਾਚਾ ਗੁਰੂ। ਤੋਹਾਨ ਸੋਪਾਨ ਸਦ-ਗੁਰੂ] : ਇਹ ਜਨਾਬਾਈ ਦਾ ਸ਼ਰਧਾ ਭਰਪੂਰ ਕਥਨ ਹੈ, ਇਸ ਵਿੱਚ ਸਚਾਈ ਨਹੀਂ ਹੈ।
—ਸ਼ੰ. ਕੇ. ਆਡਕਰ : ਹਿੰਦੀ ਨਿਰਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੯੮।
22-23. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੩੫੧।
24-25. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੬੩੨।
26. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯਾਚਾ ਕੋਸ਼, ਖੰਡ ਪਹਿਲਾ, ਪੰਨਾ ੩੫੧।
27. ਆਪਣੇ ਗੁਰੂ ਵਿਸੋਬਾ ਖੇਚਰ ਨੂੰ ਉਨ੍ਹਾਂ ਨੇ ਬੜੀ ਸ਼ਰਧਾ ਨਾਲ ਚੇਤੇ ਕੀਤਾ ਹੈ। ਉਹ ਆਖਦੇ ਹਨ ਕਿ ਉਨ੍ਹਾਂ ਦੇ 'ਕ੍ਰਿਪਾ-ਪ੍ਰਸਾਦ' ਤੋਂ ਹੀ ਮੈਂ ਨੇ 'ਤੁਲਸੀ ਦੀ ਮਾਲਾ' ਪ੍ਰਾਪਤ ਕੀਤੀ ਹੈ। ਉਨ੍ਹਾਂ ਨੇ 'ਸਤਿਗੁਰੂ' ਬਣ ਕੇ ਮੈਂ ਨੂੰ ਪਰਮ ਤੱਤ ਦਾ ਸਾਖਿਆਤਕਾਰ ਕਰਾਇਆ ਹੈ।
—ਸ਼ੰ. ਕੇ. ਆਡਕਰ : ਹਿੰਦੀ ਨਿਰਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੧੧੬।
28. (ਕ) ਖੇਚਰੀ ਭੂਚਰੀ ਸਾਧਨ ਹਠ ਯੋਗ ਦੇ, ਪੂਨਾ ਪੰਛੀ ਦੇਵਤੇ ਆਦਿ ਤਥਾ ਤੁਲਸੀ ਦੀ ਮਾਲਾ ਵੈਸ਼ਨਵਾਂ ਦਾ ਚਿੰਨ੍ਹ ਹੈ-ਇਹ ਅਰਥ ਗਿਆਨੀ ਲਾਲ ਸਿੰਘ ਨੇ 'ਗੁਰਮਤਿ ਮਾਰਤੰਡ' (ਪੰਨਾ ੪੮੯) ਉੱਤੇ ਦਿੱਤਾ ਹੈ, ਜੋ ਠੀਕ ਨਹੀਂ ਹੈ। 'ਦੇਵਤੇ' ਦੀ ਥਾਂ 'ਭੂਚਰ' ਦਾ ਅਰਥ 'ਮਨੁੱਖ' ਲੈਣਾ ਚਾਹੀਦਾ ਸੀ।
(ਖ) ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੬੯੦।
(ਗ) 'ਘੇਰੰਡ ਸੰਹਿਤਾ' ਵਿੱਚ ਯੋਗ ਦੀਆਂ ਸੋਲਾਂ ਮੁਦ੍ਰਾਵਾਂ ਦੇ ਨਾਂ ਇਸ ਪ੍ਰਕਾਰ ਦਿੱਤੇ ਗਏ ਹਨ ; ਮਹਾ ਮੁਦ੍ਰਾ, ਨਭੋ ਮੁਦ੍ਰਾ, ਉੱਡਿਆਨ, ਜਾਲੰਧਰ, ਮੂਲਬੰਧ, ਮਹਾਬੰਧ, ਮਹਾ ਵੇਧ, ਖੇਚਰੀ, ਵਿਪਰੀਤਕਰੀ, ਯੋਨਿ ਮੁਦ੍ਰਾ, ਵਜ੍ਰਾਣੀ, ਸ਼ਕਤੀਧਾਰਿਣੀ, ਤਾਡਾਗੀ, ਮਾਂਡਵੀ, ਸਾਂਭੋਵੇ ਅਤੇ ਪੰਚ-ਧਾਰਿਣੀ।
—ਮਧਜਕਾਲੀਨ ਹਿੰਦੀ ਸੰਤ : ਵਿਚਾਰ ਔਰ ਸਾਧਨਾ, ਪੰਨਾ ੨੯੨।
29. ਰਾਮ ਚੰਦ੍ਰ ਵਰਮਾ : ਮਾਨਕ ਹਿੰਦੀ ਕੋਸ਼, ਪੰਨਾ ੬੯੭।
30. ਉਪਰੋਕਤ, ਪੰਨਾ ੬੭੪।
31. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੫੯।
32. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙਮਯ ਇਤਿਹਾਸ, ਖੰਡ ਪਹਿਲਾ, ਪੰਨਾ ੬੩੩।
33. (ਕ) ਉਪਰੋਕਤ, ਪੰਨਾ ੬੩੨।
(ਖ) ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੩੫੧।
34. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੮।
35. ਸਰੋਜਿਨੀ ਬਾਬਰ : ਕੁਲ ਦੈਵਤ, ਪੰਨਾ ੧੩੨।
36. ਉਪਰੋਕਤ, ਪੰਨਾ ੬੯।
37. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੦੭-੧੦੮।
38. ਉਪਰੋਕਤ, ਪੰਨਾ ੧੨੦।
39. ਸ਼ੰ. ਕੇ. ਆਡਕਰ : ਹਿੰਦੀ ਨਿਰਗੁਣ ਕਾਵਜ ਕਾ ਪ੍ਰਾਰੰਭ ਔਰ ਨਾਮਦੇਵ ਕੀ ਹਿੰਦੀ ਕਵਿਤਾ, ਪੰਨਾ ੮੬-੮੭।

40. ਸਰੋਜਿਨੀ ਬਾਬਰ : ਕੁਲ ਦੈਵਤ, ਪੰਨਾ ੮੩।
41. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੪੩੧।
42. ਰ. ਗਾ. ਗੋਸਾਵੀ : ਸ਼੍ਰੀ ਸਕਲ ਸੰਤ ਗਾਥਾ ਪੰਨਾ ੩੧੭ [ਸ੍ਰੀ ਵਿੱਠਲ ਮਹਾਤ੍ਮਜ, ਅਭੰਗ ੩੨੧] (ਖ) ਭਾਲਚੰਦ੍ਰ ਪੰਢਰੀਨਾਥ ਬਹਿਰਟ ਤਥਾ ਪਦ੍ਮਨਾਭ ਗਿਆਨੇਸ਼੍ਵਰ ਭਾਲੇ ਰਾਵ ਗੁਰੂ ਜੀ : ਵਾਰਕਰੀ ਸੰਪ੍ਰਦਾਯ : ਉਦਯ ਵ ਵਿਕਾਸ, ਪੰਨਾ ੬-੭।
43. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੨੦।
44. ਨਰਹਰਿ ਚਿੰਤਾਮਣਿ ਜੋਗਲੇਕਰ : ਹਿੰਦੀ ਔਰ ਮਰਾਠੀ ਕੇ ਵੈਸ਼ਣਵ ਸਾਹਿਤਜ ਕਾ ਤੁਲਨਾਤਮਕ ਅਧਜਯਨ, ਪੰਨਾ ੩੭੨।

# ਨਾਮਦੇਵ ਦੀ ਭਗਤੀ ਭਾਵਨਾ

**ਭਗਤ : ਭਗਵਾਨ ਦਾ ਸ਼ਰਧਾਲੂ**

ਪ੍ਰਭੂ ਦੇ ਪਿਆਰਿਆਂ ਲਈ ਆਮ ਪ੍ਰਚੱਲਤ ਸ਼ਬਦ ਹੈ 'ਭਗਤ'। ਈਸ਼ਵਰ ਨੂੰ ਆਪਣਾ ਸਭ ਕੁਝ ਸਮਝ ਕੇ ਉਸ ਦੀ ਭਗਤੀ ਵਿੱਚ ਰੁੱਝੇ ਵਿਅਕਤੀ ਉੱਤੇ 'ਭਗਤ' ਸ਼ਬਦ ਪੂਰੀ ਤਰ੍ਹਾਂ ਸ਼ੋਭਦਾ ਹੈ। ਇਸ ਸ਼ਬਦ ਦੀ ਨਿਰੁਕਤੀ (Derivation) ਸੰਸਕ੍ਰਿਤ ਕੋਸ਼ਾ ਵਿੱਚ ਇਸ ਪ੍ਰਕਾਰ ਦੱਸ ਕੇ ਉਸ ਦੀਆਂ ਅਰਥ ਛਬੀਆਂ (Shades of Meaning) ਨੂੰ ਇੰਝ ਦਰਸਾਇਆ ਗਿਆ ਹੈ :

(ਕ) ਭਕ੍ਤ : [ਵਿਸ਼ੇਸ਼ਣ- ਭਕ੍ਤਿ ਯੁਕਤੇ] (1) ਆਪਣੇ ਪੂਜਨੀਕ ਪ੍ਰਤੀ ਅਨੁਰਾਗ (ਪ੍ਰੇਮ ਭਰਪੂਰ ਭਗਤੀ ; (2) ਵਿਸ਼ੇਸ਼ ਰੂਪ ਵਿੱਚ ਆਪਣੇ ਭਗਵਾਨ ਨਾਲ ਲਗਾਉ।[1]

(ਖ) ਭਕ੍ਤ : ['ਭਜ' ਧਾਤੂ ਤੋਂ ਨਿਕਾਸ] ਵਿਸ਼ੇਸ਼ਣ (1) ਆਰਾਧਕ (Devoted) ; (2) ਪ੍ਰੀਤ (Loved)[2]।

(ਗ) ਭਕ੍ਤ : ['ਭਜ' ਧਾਤੂ ਨਾਲ 'ਕ੍ਤ' ਪ੍ਰਤਜਯ ਜੋੜ ਕੇ] (1) A Worshipper; (2) Adorer; (3) Devotee; (4) Votary; (5) Faithful attendant.[3]

ਇਨ੍ਹਾਂ ਸਾਰੇ ਅਰਥਾਂ ਵਿੱਚ ਆਰਾਧਨਾ, ਸ਼ਰਧਾ, ਪੂਜਾ ਅਤੇ ਦ੍ਰਿੜ੍ਹ ਵਿਸ਼ਵਾਸ ਦਾ ਭਾਵ ਲੁਕਿਆ ਹੋਇਆ ਹੈ। ਭਗਤ ਨਾਮਦੇਵ ਨੇ ਖ਼ੁਦ ਇਸ ਸ਼ਬਦ ਦਾ ਵਿਆਖਿਆਤਮਕ ਅਰਥ ਇਸ ਟੂਕ ਰਾਹੀਂ ਪ੍ਰਗਟਾਇਆ ਹੈ :

ਰਾਜਾ ਰਾਮ ਜਪਤ, ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ॥
ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥1॥ ਰਹਾਉ॥
× × ×
ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂ ਬਲਿ ਕੇ ਦੁਆਰ ਖਰੋ ॥੪॥੧॥[4]

ਭਗਤ ਨਾਮਦੇਵ ਜੀ 'ਵਾਰਕਰੀ ਸੰਪ੍ਰਦਾਇ' ਦੇ ਮੋਢੀ ਪ੍ਰਚਾਰਕਾਂ ਵਿੱਚੋਂ ਗਿਣੇ ਜਾਂਦੇ ਹਨ।[5] ਇਸ ਸੰਪ੍ਰਦਾਇ ਵਿੱਚ 'ਵਿੱਠਲ ਭਗਵਾਨ ਦੀ ਭਗਤੀ' ਕਾਰਨ ਇਸ ਨੂੰ 'ਵਿੱਠਲ ਸੰਪ੍ਰਦਾਇ'[6] ਵੀ ਸੱਦਿਆ ਜਾਂਦਾ ਹੈ। ਮਹਾਰਾਸ਼ਟਰ ਦੇ ਸਾਹਿੱਤਕਾਰਾਂ ਨੇ ਇਸ ਸੰਪ੍ਰਦਾਇ ਨੂੰ 'ਭਾਗਵਤ ਧਰਮ' ਜਾਂ 'ਭਾਗਵਤ ਸੰਪ੍ਰਦਾਇ'[7] ਨਾਂ ਵੀ ਬਖਸ਼ਿਆ ਹੈ। ਭਾਵੇਂ ਮਰਾਠੀ ਸਾਹਿੱਤ ਵਿੱਚ ਵਾਰਕਰੀ ਸੰਪ੍ਰਦਾਇ ਦੇ ਭਗਤਾਂ ਨੂੰ 'ਸੰਤ'[8] ਪੁਕਾਰਿਆ ਗਿਆ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਨਾਮਦੇਵ' ਦੇ ਨਾਂ ਮੂਹਰੇ 'ਭਗਤ'[9] ਸ਼ਬਦ ਹੀ ਜੋੜਿਆ ਗਿਆ ਹੈ, ਜੋ ਕਿ ਭਗਤ ਜੀ ਦੀ ਹਲੀਮੀ ਭਰੀ ਉਪਰੋਕਤ ਟੂਕ ਵਿੱਚ ਅੰਕਿਤ ਭਾਵ ਨੂੰ ਪੂਰੀ ਤਰ੍ਹਾਂ ਦ੍ਰਿੜਾਉਂਦਾ ਹੈ। ਰ. ਰਾ. ਗੋਸਾਵੀ ਨੇ 'ਸ੍ਰੀ ਸਕਲ ਸੰਤ ਗਾਥਾ' (ਪੰਨਾ ੨੫੦) ਵਿਖੇ ਉਸ ਨੂੰ 'ਭਕ੍ਤ ਰਾਜ' ਆਖਿਆ ਹੈ।

## ਭਾਵ-ਭਗਤੀ

ਇਹ ਗੱਲ ਹੁਣ ਪੂਰੀ ਤਰ੍ਹਾਂ ਸਿੱਧ ਹੋ ਚੁਕੀ ਹੈ ਕਿ ਵਿਸੋਬਾ ਖੇਚਰ ਦੀ ਸ਼ਰਨ ਵਿੱਚ ਆਉਣ ਮਗਰੋਂ ਨਾਮਦੇਵ ਨਿਰਗੁਣ ਮਾਰਗੀ ਭਗਤ ਬਣ ਗਿਆ ਸੀ। ਇੱਕ ਪਾਸੇ ਪਰਿਵਾਰ ਦੇ ਜੱਦੀ ਪਿੰਡ 'ਨਰਸਿੰਘ ਪੁਰ' ਦੇ ਗ੍ਰਾਮ ਦੇਵਤਾ 'ਨਰਸਿੰਘ ਭਗਵਾਨ' ਪ੍ਰਤੀ ਸ਼ਰਧਾ, ਦੂਜੇ ਬੰਨੇ ਪੰਢਰਪੁਰ ਦੇ 'ਭਗਵਾਨ ਵਿੱਠਲ' ਪ੍ਰਤੀ ਆਸਥਾ ਅਤੇ ਔਂਢਾ ਨਾਗਨਾਥ ਮੰਦਿਰ ਵਿਖੇ 'ਸ਼ਿਵ ਲਿੰਗ' ਦਾ ਗੁਰੂ ਵਿਸੋਬਾ ਖੇਚਰ ਦੇ ਪੈਰਾਂ ਵੱਲ ਦਰਸ਼ਨ – ਇਨ੍ਹਾਂ ਸਾਰੇ ਦ੍ਰਿਸ਼ਾਂ ਨੇ ਨਾਮਦੇਵ ਦੇ ਮਨ ਵਿੱਚ ਇਹ ਭਾਵ ਪੈਦਾ ਕਰ ਦਿੱਤਾ ਸੀ ਕਿ ਪਰਮਾਤਮਾ ਦੇ ਨਾਂ ਸਾਧਾਰਨ ਮਨੁੱਖੀ ਸੋਚ ਕਾਰਨ ਵੱਖ ਵੱਖ ਹੋ ਸਕਦੇ ਹਨ, ਪਰ ਉਹ ਇੱਕੋ ਇੱਕ (one and only one) ਅਤੇ ਸਰਬ ਵਿਆਪਕ ਹੈ। ਇਸ ਲਈ ਉਸ ਦੀ ਪ੍ਰਾਪਤੀ ਲਈ ਭਗਤੀ ਦਾ ਕੋਈ ਵੀ ਸਾਧਨ ਅਪਣਾਇਆ ਜਾ ਸਕਦਾ ਹੈ। ਭਗਤੀ ਕਰਨ ਦੇ ਇਸ ਤੌਰ ਤਰੀਕੇ ਦੀ ਖੁੱਲ੍ਹ ਨੂੰ ਹੀ 'ਭਾਵ-ਭਗਤੀ' ਆਖਿਆ ਜਾ ਸਕਦਾ ਹੈ ਅਤੇ ਇਸ ਦੇ ਕੁਝ ਨਮੂਨੇ ਪੇਸ਼ ਹਨ:

(ਕ) **ਕਾਂਤਾ ਭਾਵ ਦੀ ਭਗਤੀ** : ਜਦੋਂ ਭਗਤ ਆਪਣੇ ਆਪ ਨੂੰ ਪਰਮਾਤਮਾ ਦੀ ਪਤਨੀ ਸਮਝ ਕੇ ਉਸ ਨੂੰ ਚੇਤੇ ਕਰਦਾ ਹੈ, ਤਾਂ ਉਸ ਦੇ ਪਤੀ-ਪਤਨੀ ਵਾਲੇ ਸੰਬੰਧਾਂ ਨੂੰ 'ਕਾਂਤਾ ਭਾਵ ਦੀ ਭਗਤੀ' ਆਖਿਆ ਜਾਂਦਾ ਹੈ। 'ਰਾਮ ਦੀ ਪਤਨੀ' ਦੇ ਰੂਪ ਵਿੱਚ ਭਗਤ ਜੀ ਨੇ ਆਪਣੇ ਇਸ ਭਾਵ ਨੂੰ ਇਸ ਪ੍ਰਕਾਰ ਪ੍ਰਗਟਾਇਆ ਹੈ :

ਮੈਂ ਬਉਰੀ ਮੇਰਾ ਰਾਮੁ ਭਤਾਰੁ ॥
ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥[10]

ਸ੍ਰੀ ਕ੍ਰਿਸ਼ਣ ਨੂੰ ਚੇਤੇ ਕਰਦਿਆਂ ਨਾਮਦੇਵ ਨੇ ਗੋਪੀਆਂ ਨਾਲ ਕੀਤੀ 'ਰਾਸ ਲੀਲਾ' ਵਿੱਚ ਵਿੱਦਮਾਨ ਇਸੇ ਕਾਂਤਾ ਭਾਵ ਦੀ ਭਗਤੀ ਵੱਲ ਇਸ਼ਾਰਾ ਕੀਤਾ ਹੈ :

ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥[11]

ਮਰਾਠੀ ਲੋਕ ਕਥਾ ਵਿੱਚ ਇਹ ਦੱਸਿਆ ਗਿਆ ਹੈ ਕਿ ਭਗਵਾਨ ਵਿੱਠਲ (ਸ੍ਰੀ ਹਰਿ) ਮਾਪਿਆਂ ਦੇ ਆਗਿਆਕਾਰੀ ਪੁੱਤਰ ਪੁੰਡਲੀਕ (=ਪੁੰਡਰੀਕ) ਦੀ ਭਗਤੀ ਭਾਵਨਾ ਕਾਰਨ ਪੰਢਰਪੁਰ ਆ ਗਏ ਸਨ। ਉਨ੍ਹਾਂ ਦੀ ਤਲਾਸ਼ ਵਿੱਚ ਆਈ ਉਨ੍ਹਾਂ ਦੀ ਧਰਮ ਪਤਨੀ ਵੀ ਆਪਣੇ ਪਤੀ-ਪਰਮੇਸ਼ਵਰ ਨਾਲ ਉੱਥੇ ਹੀ ਟਿਕ ਗਈ ਸੀ।[12] ਅਜਿਹੀ ਸ੍ਰੀ ਕ੍ਰਿਸ਼ਣ ਦੀ ਗ੍ਰਿਹਸਥ ਭਾਵਨਾ ਦੀ ਤੁਲਨਾ ਵਿੱਚ ਉਨ੍ਹਾਂ ਦੀ ਮਥੁਰਾ-ਬਿੰਦ੍ਰਾਬਨ ਵਾਲੀ 'ਰਾਸ ਲੀਲਾ' ਨਾਲ ਜੁੜੇ ਪ੍ਰਸੰਗ ਨੂੰ ਮਹਾਰਾਸ਼ਟਰ ਵਿੱਚ ਬਹੁਤੀ ਮਾਨਤਾ ਨਹੀਂ ਦਿੱਤੀ ਗਈ। ਦੁਆਰਕਾ ਦੇ ਰਾਜੇ ਸ੍ਰੀ ਕ੍ਰਿਸ਼ਣ ਨੇ ਇਸ ਲੀਲਾਮਈ ਰੂਪ ਨੂੰ ਤਿਆਗ ਦਿੱਤਾ ਸੀ, ਜਿਸ ਦਾ ਸੰਕੇਤ ਨਾਮਦੇਵ ਦੇ ਇਸ ਕਥਨ ਵਿੱਚ ਲੁਕਿਆ ਹੋਇਆ ਹੈ :

ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ।
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥[13]

ਸ਼ਾਇਦ ਇਸੇ ਕਾਰਨ ਨਾਮਦੇਵ ਨੂੰ ਇਹ ਅਭੰਗ ਰਚ ਕੇ ਪਰਮਾਤਮਾ ਪ੍ਰਤੀ ਆਪਣੀ ਭਾਵ ਭਗਤੀ ਨੂੰ ਇਸ ਰੂਪ ਵਿੱਚ ਦਰਸਾ ਕੇ 'ਕਾਂਤਾ ਭਾਵ' ਤੋਂ ਇਲਾਵਾ 'ਵੱਛਲ ਭਾਵ' (ਮਾਂ-

ਪਿਉ ਪ੍ਰਤੀ ਬੱਚੇ ਦਾ ਪਿਆਰ) ਨੂੰ ਸਪਸ਼ਟ ਕਰਨਾ ਪਿਆ, ਜਿਵੇਂ :

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕਟੁੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
× × ×
ਜੈਸੀ ਪਰ ਪੁਰਖਾ ਰਤ ਨਾਰੀ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ। ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
× × ×
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ॥ ਐਸੀ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ। ਗੋਬਿੰਦੁ ਬਸੈ ਹਮਾਰੈ ਚੀਤਿ ॥੪॥੧॥੭॥[14]

### (ਖ) ਵੱਛਲ ਭਾਵ ਦੀ ਭਗਤੀ

ਆਪਣੇ ਇਸ਼ਟ ਦੇਵ 'ਵਿੱਠਲ' ਦੇ ਘਰ ਬਾਰੀ ਅਤੇ ਮਾਪਿਆਂ ਵਾਲੇ ਰੂਪ ਪ੍ਰਤੀ ਨਾਮਦੇਵ ਦੀ ਬਚਪਨ ਦੀ ਖਿੱਚ ਦਾ ਪ੍ਰਗਟਾਵਾ ਉਨ੍ਹਾਂ ਦੇ ਮਰਾਠੀ ਅਭੰਗਾਂ ਵਿੱਚ ਥਾਓਂ ਥਾਂਈਂ ਹੋਇਆ ਹੈ।[15] ਆਪਣੀ ਭਗਤੀ ਦੀ ਧੁਨ ਵਿੱਚ ਨਾਮਦੇਵ ਉਸ ਨੂੰ ਕੇਵਲ ਪਿਤਾ, ਮਾਤਾ, ਭਰਾ ਅਤੇ ਭੈਣ ਹੀ ਨਹੀਂ ਆਖਦਾ, ਸਗੋਂ ਉਸ ਲਈ 'ਵਿਠਾਈ ਮਾਉਲੀ'[16] ਸ਼ਬਦ ਦੀ ਵਰਤੋਂ ਵੀ ਕਰ ਦਿੰਦਾ ਹੈ। 'ਰਾਸ ਲੀਲਾ' ਵਾਲੇ 'ਰਾਧਾ-ਕ੍ਰਿਸ਼ਣ' ਦੀ ਜੋੜੀ ਨਾਲੋਂ ਨਾਮਦੇਵ ਨੂੰ 'ਵਿੱਠਾਈ ਰੁਕਮਾਈ'[17] ਦੀ ਜੋੜੀ ਦਿਲ ਖਿੱਚਵੀਂ ਪ੍ਰਤੀਤ ਹੁੰਦੀ ਹੈ। ਇਸ ਜੋੜੀ ਲਈ ਉਹ 'ਵਿੱਠਲ ਰਖੁਮਾਈ'[18] ਜਿਹੇ ਸ਼ਬਦ ਦੀ ਵਰਤੋਂ ਕਰਦਿਆਂ ਅੱਖਰਾਂ ਅਤੇ ਲਗਾਂ ਮਾਤਰਾਵਾਂ ਨੂੰ ਵੀ ਅੱਖੋਂ ਓਹਲੇ ਕਰ ਦਿੰਦਾ ਹੈ 'ਵਿੱਠਲ' ਲਈ 'ਰੁਕਮਾਈ ਵਰੁ'[19] (ਰੁਕਮਿਣੀ ਦਾ ਪਤੀ) ਸ਼ਬਦ ਦਾ ਪ੍ਰਯੋਗ ਵੀ ਉਹ ਕਈ ਥਾਂਵਾਂ ਤੇ ਕਰਦਾ ਨਜ਼ਰ ਆਉਂਦਾ ਹੈ। ਭਾਵ ਭਗਤੀ ਨਾਲ ਸਜੀ ਨਾਮਦੇਵ ਦੀ ਇਹ ਬੇੜੀ ਸ਼ਬਦਾਂ ਦੇ ਚੱਪੂਆਂ ਨਾਲ ਅਗਾਂਹ ਵੱਧਦੀ ਰਹਿੰਦੀ ਹੈ ਅਤੇ ਪ੍ਰਭੂ ਧਿਆਨ ਵਿੱਚ ਮਸਤ ਉਸ ਭਗਤ ਨੂੰ ਇਹ ਖ਼ਿਆਲ ਹੀ ਨਹੀਂ ਰਹਿੰਦਾ ਕਿ ਜਿਸ ਲਈ ਉਹ 'ਵਿਠਾਈ ਮਾਉਲੀ' ਸ਼ਬਦ ਦੀ ਵਰਤੋਂ ਕਰ ਰਿਹਾ ਹੈ, ਉਹ 'ਵਿੱਠਲ ਭਗਵਾਨ' ਉਸ ਦਾ ਪਿਉ ਤਾਂ ਹੋ ਸਕਦਾ ਹੈ 'ਮਾਂ' (ਮਾਉਲੀ) ਨਹੀਂ।

ਭਾਵ ਭਗਤੀ ਦਾ ਇਹੋ ਉਫ਼ਾਨ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਪਦਾਂ ਵਿੱਚ ਵੀ ਉਮਡਦਾ ਵਿਖਾਈ ਦਿੰਦਾ ਹੈ। ਪਰ ਆਪਣਾ 'ਵੱਛਲ ਭਾਵ' ਦਰਸਾਉਣ ਲਈ ਨਾਮਦੇਵ ਆਪਣੇ 'ਵਿੱਠਲ ਭਗਵਾਨ' ਨਾਲ ਕੇਵਲ ਪਿਤਾ ਦਾ ਰਿਸ਼ਤਾ ਹੀ ਗੰਢਦਾ ਨਜ਼ਰ ਆਉਂਦਾ ਹੈ, ਜਿਵੇਂ :

(ੳ) ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ
ਬਾਪ ਬੀਠੁਲਾ ਬਾਹ ਦੇ ॥੧॥ ਰਹਾਉ ॥[20]

(ਅ) ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥
ਤਾਰਿ ਲੈ ਬਾਪ ਬੀਠਲਾ ॥ ੧ ॥ ਰਹਾਉ ॥[21]

(ੲ) ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥[22]

(ਸ) ਸੂਦ ਸੂਦ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥[23]

ਪਰ ਬੱਚੇ ਪ੍ਰਤੀ ਮਾਂ ਦੀ ਮਮਤਾ ਨੂੰ ਨਾਮਦੇਵ ਇੱਥੇ ਵੀ ਨਹੀਂ ਭੁੱਲਿਆ। ਗਊ ਅਤੇ ਵੱਛੇ ਦੇ ਰੂਪ ਵਿੱਚ ਉਹ ਮਾਂ-ਪੁੱਤ ਵਾਲੇ ਸੰਬੰਧ ਜੋੜਦਾ ਹੋਇਆ ਦਿੱਸਦਾ ਹੈ, ਜਿਵੇਂ:

(ੳ) ਮੋਹਿ ਲਾਗਤੀ ਤਾਲਾਬੇਲੀ ॥
ਬਛਰੇ ਬਿਨੁ ਗਾਇ ਅਕੇਲੀ ॥੧॥
× × × × × ×
ਜੈਸੇ ਗਾਇ ਕਾ ਬਾਛਾ ਛੂਟਲਾ ॥
ਥਨ ਚੋਖਤਾ ਮਾਖਨੁ ਘੂਟਲਾ ॥੨॥
ਨਾਮਦੇਉ ਨਾਰਾਇਨੁ ਪਾਇਆ ॥
ਗੁਰੁ ਭੇਟਤ ਅਲਖੁ ਲਖਾਇਆ ॥੩॥[24]

(ਅ) ਮੰਦਿਰ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥[25]

## (ਗ) ਦਾਸ-ਭਾਵ ਦੀ ਭਗਤੀ

ਦੁਨੀਆਵੀ ਪਰਿਸਥਿਤੀਆਂ ਕਾਰਨ ਨਿਮਾਣਿਆ-ਨਿਤਾਣਿਆ ਵਿਅਕਤੀ ਆਮ ਤੌਰ'ਤੇ ਰੋਂਦਾ-ਝੀਖਦਾ ਹੈ। ਜੇ ਉਹ ਨਾਸਤਿਕ ਵੀ ਹੋਵੇ ਤਾਂ ਵੀ ਉਹ ਕਿਸੇ ਅਗੋਚਰ ਸ਼ਕਤੀ ਤੋਂ ਸਹਾਇਤਾ ਦੀ ਭਾਲ ਕਰਦਾ ਹੈ। ਅਜਿਹੇ ਮਨੁੱਖ ਦੇ ਮਨ ਵਿੱਚ ਜੇ ਕਿਤੇ ਨਿੱਕਾ ਜਿਹਾ ਕਿਣਕਾ ਵੀ ਪ੍ਰਭੂ-ਭਗਤੀ ਦਾ ਨਜ਼ਰ ਆ ਸਕਦਾ ਹੈ ਤਾਂ ਜਮਾਂਦਰੂ ਸ਼ਰਧਾਵਾਨ ਭਗਤ ਦੀ ਕੀ ਹਾਲਤ ਹੋਵੇਗੀ, ਜਦੋਂ ਕਿ ਉਹ ਖ਼ੁਦ ਜੀਵਨ ਵਿੱਚ ਸੰਘਰਸ਼ ਕਰ ਰਿਹਾ ਹੋਵੇ। ਔਕੜ ਦੇ ਸਮੇਂ ਵਿੱਚ ਤਾਂ ਸਭਨਾਂ ਦੇ ਮਨ ਵਿੱਚ ਦੀਨਤਾ, ਹਲੀਮੀ ਅਤੇ ਸਮਰਪਣ ਭਾਵ ਆਉਣਾ ਸੁਭਾਵਿਕ ਹੀ ਹੈ। ਪਰ ਭਗਤ ਦੀ ਇਸ ਮਾਨਸਿਕ ਸਥਿਤੀ ਵਿੱਚ ਪਰਮਾਤਮਾ ਪ੍ਰਤਿ ਪ੍ਰੇਮ ਹੋਰ ਡਾਢਾ ਉਪਜਦਾ ਹੈ। ਇਸ ਸੰਬੰਧ ਵਿੱਚ ਡਾ. ਸਹਿਗਲ ਦਾ ਮਤ ਪੇਸ਼ ਹੈ:

"ਪਰਮਾਤਮਾ ਨੂੰ ਰਿਝਾਉਣ ਦੀ ਕੋਸ਼ਿਸ਼ ਸਾਰੇ ਹੀ ਕਰਦੇ ਹਨ। ਪਰ ਉਸ ਦਾ ਢੰਗ ਵੱਖਰਾ ਵੱਖਰਾ ਹੁੰਦਾ ਹੈ। ਨਿੰਮਰਤਾ ਅਤੇ ਸਮਰਪਣ ਉੱਚ ਕੋਟੀ ਦੀਆਂ ਕੋਸ਼ਿਸ਼ਾਂ ਹਨ, ਜਿਨ੍ਹਾਂ ਦਾ ਮੁੱਖ ਆਧਾਰ ਪ੍ਰੀਤ ਜਾਂ ਪ੍ਰੇਮ ਹੁੰਦਾ ਹੈ। ਸਚਮੁਚ ਪਰਮੇਸ਼ਵਰ ਪ੍ਰੇਮ ਨਾਲ ਬੰਨ੍ਹਿਆ ਹੋਇਆ ਹੈ, ਉਸ ਦੀ ਨੇੜਤਾ ਪ੍ਰਾਪਤ ਕਰਨ ਵਾਸਤੇ ਕੇਵਲ ਇੱਕੋ ਤਰੀਕਾ ਹੈ ਕਿ ਉਸ ਨਾਲ ਸੱਚੇ ਪ੍ਰੇਮ ਦੀ ਗੰਢ ਬੰਨ੍ਹੀ ਜਾਵੇ, ਫੇਰ ਉਸ ਨੂੰ ਕਿਸੇ ਪਾਖੰਡ ਜਾਂ ਵਿਖਾਵੇ (ਆਡੰਬਰ) ਦੀ ਲੋੜ ਨਹੀ.... ਪ੍ਰੇਮ ਦੇਣ ਦਾ ਨਾਂ ਹੈ, ਉਸ ਵਿੱਚ (ਇਸ ਵਿਵਹਾਰ) ਬਦਲੇ ਕੁਝ ਲੈਣ ਦੀ ਤਾਂਘ ਨਹੀਂ ਹੁੰਦੀ। ਇਸ ਲਈ ਪ੍ਰਭੂ ਪਿਆਰ ਕਰਨ ਵਾਲੇ ਜੀਵ ਲਈ ਸਭ ਕੁਝ ਦਾਅ ਤੇ ਲਾ ਕੇ ਪ੍ਰਭੂ ਦੀ ਸ਼ਰਨ ਵਿੱਚ ਆ ਜਾਣਾ ਹੀ ਉਚਿਤ ਹੈ।"[26]

ਭਗਤ ਨਾਮਦੇਵ ਛੀਂਬਾ ਜ਼ਾਤ ਦੇ ਸਨ। ਦਰਜ਼ੀਆਂ ਜਾਂ ਰੰਗਣ ਵਾਲਿਆਂ ਨੂੰ ਛੀਂਬੇ ਆਖਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਨੀਵੀਂ ਜ਼ਾਤ ਵਿੱਚ ਗਿਣ ਕੇ ਢੇਂਢ ਵੀ ਆਖਿਆ ਜਾਂਦਾ ਹੈ। ਪਰਮਾਤਮਾ ਦੇ ਸੱਚੇ ਭਗਤ ਹੋਣ ਦੇ ਬਾਵਜੂਦ ਨਾਮਦੇਵ ਨੂੰ ਕਿਸੇ ਮੰਦਿਰ ਵਿੱਚੋਂ ਅਪਮਾਨਿਤ ਕਰਕੇ ਕੱਢ ਦਿੱਤਾ ਗਿਆ ਸੀ। ਇਸ ਦੀ ਸ਼ਿਕਾਇਤ ਉਹ ਹੋਰ ਕਿਸ ਨੂੰ ਕਰਦੇ? ਉਨ੍ਹਾਂ ਦਾ ਇੱਕੋ ਇੱਕ ਸਹਾਰਾ ਸੀ 'ਭਗਵਾਨ ਵਿੱਠਲ'। ਉਸੇ ਦੇ ਸਾਮ੍ਹਣੇ ਭਗਤ ਨੇ ਆਪਣੇ ਮਨ ਦਾ ਬੋਝ ਇਸ ਪ੍ਰਕਾਰ ਲਾਹਿਆ ਸੀ:

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥[27]

ਆਰ੍ਤ (ਪੀੜਿਤ) ਭਗਤ ਦੀ ਇਸ ਪੁਕਾਰ ਨੇ ਜਿਵੇਂ ਨਾਮਦੇਵ ਦੇ ਭਗਵਾਨ ਦੇ ਦਿਲ ਵਿੱਚ ਵੀ ਤਰਥਲੀ ਪੈਦਾ ਕਰ ਦਿੱਤੀ। ਦੁਖੀ ਹੋ ਕੇ ਨਾਮਦੇਵ ਉਸੇ ਮੰਦਿਰ ਦੇ ਪਿੱਛੇ ਬਹਿ ਕੇ ਹਰਿ ਦਾ ਗੁਣਗਾਨ ਕਰਨ ਲਗ ਪਿਆ ਅਤੇ ਉਸ ਨੂੰ ਇੰਝ ਜਾਪਿਆ ਜਿਵੇਂ ਮੰਦਿਰ ਦਾ ਮੁੱਖ ਦੁਆਰ ਘੁੰਮ ਕੇ ਉਸ ਦੇ ਸਾਮ੍ਹਣੇ ਆ ਗਿਆ ਹੋਵੇ। ਇਸ ਦੇ ਫਲਸਰੂਪ ਮੰਦਿਰੋਂ ਬਾਹਰ ਬੈਠਿਆਂ ਹੀ ਭਗਤ ਨਾਮਦੇਵ ਨੂੰ ਭਗਵਾਨ ਦੇ ਸਾਖਿਆਤ ਦਰਸ਼ਨ ਦਾ ਅਹਿਸਾਸ ਹੋਇਆ। ਇਸ ਪ੍ਰਕਾਰ ਦੇ ਸਵੈ-ਅਨੁਭਵ ਨੂੰ ਉਪਰੋਕਤ ਪਦ ਵਿੱਚ ਜੋੜ ਕੇ ਸੱਚੇ ਭਗਤ ਨੇ ਆਪਣੀ ਕਾਵਿ ਰਚਨਾ ਨੂੰ ਇੰਝ ਪੂਰਾ ਕੀਤਾ ਸੀ :

ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥[28]

ਅਜਿਹੀ ਪ੍ਰਭੂ-ਕ੍ਰਿਪਾ ਦੇ ਬਾਵਜੂਦ ਨਾਮਦੇਵ ਦੇ ਮਨ ਵਿੱਚ ਹਉਮੈ ਨੇ ਘਰ ਨਹੀਂ ਕੀਤਾ, ਸਗੋਂ ਉਸ ਦੀ ਹਲੀਮੀ ਉਵੇਂ ਜਿਵੇਂ ਬਰਕਰਾਰ ਰਹੀ। ਇਸ ਲਈ ਗਿਆਨਵਾਨ ਹੁੰਦਿਆਂ ਵੀ ਉਹ ਆਪਣੇ ਆਪ ਨੂੰ ਮੂਰਖ ਆਖ ਕੇ ਇਸ ਨਿੰਮਰਤਾ ਦਾ ਪ੍ਰਗਟਾਵਾ ਕਰਦਾ ਹੈ:

ਪੰਡਿਤੁ ਹੋਇ ਕੈ ਬੇਦੁ ਬਖਾਨੈ।
ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥[29]

ਇਹ ਇੱਕ ਮਨੋਵਿਗਿਆਨਿਕ ਤੱਥ (Psychological Fact) ਹੈ ਕਿ ਜੀਵਨ ਵਿੱਚ ਵਾਪਰਿਆ ਦੁਖਾਂਤ ਕਦੇ ਨਾ ਕਦੇ ਫੇਰ ਭੁਗਤ ਭੋਗੀ ਦੇ ਮਨ ਨੂੰ ਟੁੰਬਦਾ ਹੈ। ਪਰ ਸਮਝਦਾਰ ਭਗਤ ਉਸ ਨੂੰ ਠੱਲ ਪਾਉਣ ਲਈ ਪ੍ਰਭੂ ਚਰਨਾਂ ਦੀ ਓਟ ਲੈਣ ਲਈ ਤਿਆਰ ਹੋ ਜਾਂਦਾ ਹੈ। ਉਸ ਵੇਲੇ ਉਸ ਦੀ ਬੋਲੀ ਵਿੱਚ 'ਨਿਮਾਣਿਆਂ ਨੂੰ ਮਾਨ' (ਪਤਿਤ ਪਾਵਨ) ਦੇਣ ਵਾਲੀਆਂ ਉਪਮਾਵਾਂ ਆਪਣੇ ਭਗਵਾਨ ਲਈ ਆਪ ਮੁਹਾਰੇ ਸ਼ਾਮਿਲ ਹੋ ਜਾਂਦੀਆਂ ਹਨ, ਜਿਵੇਂ :

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥
ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥
ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥[30]

ਭਗਤ ਨਾਮਦੇਵ ਆਪਣੇ ਆਪ ਨੂੰ ਕਿਤੇ 'ਗ਼ਰੀਬ-ਮਸਕੀਨ'[31] ਕਿਤੇ 'ਅਜਾਨੁ ਜਨੁ'[32]

(ਅਣਜਾਣ ਵਿਅਕਤੀ) ਅਤੇ ਕਿਤੇ 'ਜਪ ਹੀਨ, ਤਪ ਹੀਨ ਕੁਲ ਹੀਨ ਕ੍ਰਮ ਹੀਨ'[33] ਦੱਸ ਕੇ ਆਪਣੀ ਨਿੱਮਰਤਾ ਦਰਸਾਉਂਦਾ ਹੈ। ਪਰਮਾਤਮਾ ਭਾਵੇਂ ਉਸ ਨੂੰ ਕਿਸੇ ਵੀ ਹਾਲ ਵਿੱਚ ਰੱਖੇ ਉਹ ਉਸ ਪ੍ਰਤੀ ਅਟੁੱਟ ਸਮਰਪਣ ਭਾਵ ਅਤੇ ਡੂੰਘਾ ਪਿਆਰ ਦਰਸਾਉਂਦਾ ਰਹਿੰਦਾ ਹੈ, ਜਿਵੇਂ :

(ੳ) ਜੋ ਰਾਜੁ ਦੇਹਿ ਤ ਕਵਨ ਬਡਾਈ ॥
ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ਰਹਾਉ॥
ਸਭ ਤੈ ਉਪਾਈ ਭਰਮ ਭੁਲਾਈ ॥
ਜਿਸੁ ਤੂੰ ਦੇਵਹਿ ਤਿਸਹਿ ਬੁਝਾਈ ॥੨॥[34]

(ਅ) ਦਾਸ ਅਨਿੰਨ ਮੇਰੋ ਨਿਜ ਰੂਪ।
ਦਰਸਨ ਨਿਮਖ ਤਾਪ ਤ੍ਰਈ ਮੋਚਨ
ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥
× × × ×
ਮੈ ਗੁਨੀਬੰਧ ਸਗਲ ਕੀ ਜੀਵਨਿ
ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾਕੇ ਜੀਅ ਐਸੀ
ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥[35]

ਅਜਿਹੇ ਅਡਿੱਗ ਸਮਰਪਣ ਭਾਵ ਅਤੇ ਸੱਚੇ ਪਿਆਰ ਦੇ ਨਤੀਜੇ ਵਜੋਂ ਪ੍ਰਭੂ ਨੇ ਆਪਣੇ ਭਗਤ ਨਾਮਦੇਵ ਨੂੰ ਚਾਰ ਪੁੱਤਰਾਂ ਅਤੇ ਇੱਕ ਧੀ ਦੀ ਦਾਤਿ ਬਖਸ਼ੀ। ਦਸਾਂ ਨੌਹਾਂ ਦੀ ਕਿਰਤ ਕਰਦਿਆਂ ਉਸ ਨੇ 'ਹਰਿ ਨਾਮ' ਦਾ ਸਹਾਰਾ ਲਿਆ, ਜਿਸ ਦੇ ਫਲ ਸਰੂਪ ਉਸ ਦੇ ਨਾਲ ਵਾਪਰਿਆ ਜ਼ਾਤ-ਪਾਤ ਦੀ ਭਿੰਨਤਾ ਵਾਲਾ ਸੰਤਾਪ ਛੂ ਮੰਤਰ ਹੋ ਗਿਆ। ਪਰਮਾਤਮਾ ਨੂੰ "ਅੰਨ੍ਹੇ ਦੀ ਲੱਕੜੀ' ਅਤੇ 'ਅੱਖਾਂ ਦੀ ਪੁਤਲੀ' ਵਰਗੀਆਂ ਉਪਮਾਵਾਂ ਬਖ਼ਸ਼ਦਾ ਹੋਇਆ ਕਵੀ ਨਾਮਦੇਵ ਉਸ ਨੂੰ ਪ੍ਰਣਾਮ ਕਰਦਾ ਹੋਇਆ ਆਪਣੀਆਂ ਸਾਰੀਆਂ ਬਿਪਦਾਵਾਂ ਦੂਰ ਕਰਨ ਦੀ ਗੱਲ ਇਝ ਕਰਦਾ ਹੈ :

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮ ਲੈ ਉਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ ॥੧॥
× ×। ਸੋ ਹਰਿ ਨੈਨਹੁ ਕੀ ਪੂਤਰੀ ॥੨॥
× × × × × ×
ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਆਪਦਾ ਟਰੀ ॥੪॥੧॥੫॥[36]

## ਸਤਿਗੁਰੂ-ਮਹਿਮਾ

ਇਹ ਗੱਲ ਪੂਰੀ ਤਰ੍ਹਾਂ ਪਰਵਾਨ ਹੋ ਚੁਕੀ ਹੈ ਕਿ ਨਾਮਦੇਵ ਦਾ ਗੁਰੂ ਵਿਸੋਬਾ ਖੇਚਰ 'ਨਾਥ ਪੰਥੀ' ਸੀ। 'ਨਾਥ ਪੰਥ' ਦੀ ਸਾਧਨਾ ਨੂੰ 'ਹਠ ਯੋਗ' ਦੀ ਸਾਧਨਾ ਆਖਿਆ ਜਾਂਦਾ ਹੈ ਅਤੇ ਇਸ ਨੂੰ ਸਿਖਾਉਣ ਵਾਸਤੇ ਯੋਗੀ ਗੁਰੂ ਦੀ ਲੋੜ ਹੁੰਦੀ ਹੈ।[37] ਉਪਨਿਸ਼ਦਾਂ ਵਿੱਚ ਦੱਸੀ ਹੋਈ ਗੁਰੂ ਮਹਿਮਾ ਨੂੰ ਹੀ ਨਾਥ ਪੰਥੀ ਅਵਧੂਤਾਂ ਨੇ ਅਪਣਾਇਆ ਹੈ ਅਤੇ ਭਾਰਤੀ ਨਿਰਗੁਣ ਸਾਹਿਤ ਤੱਕ

ਪਹੁੰਚਾਇਆ ਹੈ। 'ਅਦ੍ਰਯਤਾਰਕ ਉਪਨਿਸ਼ਦ' ਵਿੱਚ ਗੁਰੂ ਸ਼ਬਦ ਦੀ ਨਿਰੁਕਤੀ ਦੱਸ ਕੇ ਉਸ ਦਾ ਸਹੀ ਰੂਪ ਇਸ ਪ੍ਰਕਾਰ ਸਮਝਾਇਆ ਗਿਆ ਹੈ :

"'ਗੁ' ਸ਼ਬਦ ਦਾ ਅਰਥ ਹੈ 'ਹਨੇਰਾ' ਅਤੇ 'ਰੁ' ਸ਼ਬਦ ਦਾ ਅਰਥ ਹੈ : 'ਰੋਕਣ ਵਾਲਾ'। ਜਿਹੜਾ ਹਨੇਰੇ ਨੂੰ ਰੋਕਣ ਵਿੱਚ ਸਮਰੱਥ ਹੋਵੇ ਉਹੀ 'ਗੁਰੂ' ਅਖਵਾਉਂਦਾ ਹੈ।

ਗੁਰੂ ਹੀ ਪਰ ਬ੍ਰਹਮ ਹੈ, ਗੁਰੂ ਹੀ ਪਰਮ ਗਤੀ ਹੈ, ਗੁਰੂ ਹੀ ਪਰਾ-ਵਿੱਦਿਆ (ਬ੍ਰਹਮ-ਗਿਆਨ) ਹੈ.... ਉਪਦੇਸ਼ ਕਰਨ ਵਾਲਾ ਹੋਣ ਕਾਰਨ ਗੁਰੂ ਹੀ ਸਭ ਤੋਂ ਉੱਤਮ ਹੈ। 'ਗੁਰੂ' ਸ਼ਬਦ ਦਾ ਕੇਵਲ ਉੱਚਾਰਣ ਕਰਨ ਨਾਲ ਹੀ ਮਨੁੱਖ ਨੂੰ ਸੰਸਾਰ ਸਾਗਰ ਤੋਂ ਛੁਟਕਾਰਾ ਮਿਲ ਜਾਂਦਾ ਹੈ। ਉਸ ਦੇ ਸਾਰੇ ਪਾਪ ਤੁਰੰਤ ਨਸ਼ਟ ਹੋ ਜਾਂਦੇ ਹਨ, ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ ਸਾਰੀ ਮਿਹਨਤ ਰਾਸ ਆ ਜਾਂਦੀ ਹੈ।"[38]

ਅਜਿਹਾ ਸਰਬ ਗੁਣ ਸੰਪੰਨ ਗੁਰੂ ਬੜੇ ਭਾਗਾਂ ਨਾਲ ਹੀ ਮਿਲਦਾ ਹੈ ਅਤੇ ਉਸ ਦੀ ਸ਼ਲਾਘਾ ਕਰਦਿਆਂ ਨਾਮਦੇਵ ਨੇ ਲਿਖਿਆ ਹੈ :

(ਕ) ਜਾ ਕੇ ਮਸਤਕਿ ਲਿਖਿਓ ਕਰਮਾ ॥
ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥[39]

(ਖ) ਜਉ ਗੁਰਦੇਉ ਤ ਸੰਸਾ ਟੂਟੈ ॥
ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠਦਸ ਬਿਉਹਾਰ ॥
ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥
ਨਾਮਦੇਉ ਗੁਰ ਕੀ ਸਰਣਾਈ ॥੯॥੧॥੧੧॥[40]

ਅਠਾਰਾਂ ਪੁਰਾਣਾਂ ਅਤੇ ਅਠਾਰਾਂ ਉਪ ਪੁਰਾਣਾਂ ਦਾ ਗਿਆਨ ਰੱਖਣ ਵਾਲਾ ਗੁਰੂ ਜ਼ਾਤ ਜਾਂ ਕੁਲ ਦੇ ਆਧਾਰ ਤੇ ਕੋਈ ਵਿਤਕਰਾ ਨਹੀਂ ਕਰਦਾ। ਭਾਵੇਂ ਵਿਸੋਬਾ ਖੇਚਰ ਜਨਮ ਤੋਂ ਬ੍ਰਾਹਮਣ ਸੀ, ਪਰ ਉਸ ਨੇ ਪੱਛੜੀ ਜ਼ਾਤ ਵਿੱਚ ਜੰਮੇ ਨਾਮਦੇਵ ਨੂੰ ਗਲੇ ਲਾ ਲਿਆ। ਇਸ ਪ੍ਰਕਾਰ ਉਸ ਨੂੰ ਇੰਝ ਪ੍ਰਤੀਤ ਹੋਇਆ, ਜਿਵੇਂ ਉਸ ਦੀ ਭੇਟਾ ਸਾਖਿਆਤ ਰੂਪ ਵਿੱਚ ਭਗਵਾਨ (ਹਰਿ) ਨਾਲ ਹੋ ਗਈ ਹੋਵੇ। ਇਸ ਸੰਦਰਭ ਵਿੱਚ ਨਾਮਦੇਵ ਦੇ ਵਿਚਾਰ ਸੁਣੋ :

(ਕ) ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥[41]

(ਖ) ਸੰਤਾਂ ਮਧੇ ਗੋਬਿੰਦੁ ਆਛੇ ਗੋਕਲ ਮਧੇ ਸਿਆਮ ਗੇ ॥[42]

ਗੁਰੂ ਸਦਾ ਆਪਣੇ ਸ਼ਿਸ਼ ਨੂੰ ਮਨੋਂ ਚਿਤੋਂ ਸੁੱਚੇ ਕੰਮ ਕਰਨ ਲਈ ਹੀ ਪ੍ਰੇਰਦਾ ਹੈ :

(ਕ) ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥[43]

(ਖ) ਸਤਿਗੁਰ ਬੁਧਿ ਸਿਖਲਾਈ × × ਸੋ ਅਵਖਧ ਮੈ ਪਾਈ ॥[44]

ਗੁਰੂ ਦਾ ਗਿਆਨ ਇੰਦਰੀਆਂ ਨੂੰ ਦ੍ਰਿੜ੍ਹਤਾ ਪ੍ਰਦਾਨ ਕਰਦਾ ਹੈ (ਗੁਰ ਗਿਆਨ ਇੰਦ੍ਰੀ

ਦ੍ਰਿੜਤਾ)[45] ਉਸ ਦੇ ਲਾਏ ਹੋਏ ਗਿਆਨ ਰੂਪੀ ਸੁਰਮੇ ਕਾਰਨ ਮਨੁੱਖ ਹੋਰ ਉਜਾਗਰ ਹੋ ਕੇ ਰਾਮ ਨਾਮ ਵਿੱਚ ਲਗ ਜਾਂਦਾ ਹੈ ਅਤੇ ਉਸ ਦਾ ਜੀਵਨ ਸਫਲ ਹੋ ਜਾਂਦਾ ਹੈ :

ਸਫਲ ਜਨਮੁ ਮੋਕਉ ਗੁਰ ਕੀਨਾ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨ ਮੋ ਕਉ ਗੁਰਿ ਦੀਨਾ॥ ਰਾਮ ਨਾਮ ਬਿਨੁ ਜੀਵਨ ਮਨ ਹੀਨਾ ॥[46]

## ਸੰਤ ਅਤੇ ਸਾਧ-ਸੰਗਤਿ

ਭਗਤ ਨਾਮਦੇਵ ਕਾਫ਼ੀ ਚਿਰ ਤਕ ਸੰਤ ਗਿਆਨੇਸ਼ੁਰ ਅਤੇ ਉਸ ਦੇ ਭਰਾਵਾਂ ਅਤੇ ਭੈਣ ਦੇ ਸੰਪਰਕ ਵਿੱਚ ਰਹੇ। ਉਹ ਚਾਰੇ 'ਨਾਥ ਪੰਥੀ' ਸਨ। ਸੰਭਵ ਹੈ ਉਨ੍ਹਾਂ ਵੱਲੋਂ ਵਿਸੋਬਾ ਖੇਚਰ ਨੂੰ ਗੁਰੂ ਧਾਰਨ ਕਰਨ ਦੀ ਨਾਮਦੇਵ ਨੂੰ ਦਿੱਤੀ ਪ੍ਰੇਰਣਾ ਕਾਰਨ ਹੀ ਉਸ ਨੇ ਇਹ ਉਪਕਾਰ ਜਤਾਇਆ ਹੈ :

ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥[47]

ਇਸੇ ਗੱਲ ਨੂੰ ਫੇਰ ਇਸ ਪਦ ਵਿੱਚ ਦੁਹਰਾਇਆ ਗਿਆ ਹੈ ਅਤੇ ਆਪਣੇ ਨਾਂ ਨਾਲ 'ਭਗਤ'ਸ਼ਬਦ ਜੁੜਨ ਦਾ ਸੰਕੇਤ ਉਸ ਨੇ ਕੀਤਾ ਹੈ :

ਰਾਜਾ ਰਾਮ ਜਪਤ ਕੋ ਕੋ ਨ ਤਰਿਓ।
ਗੁਰ ਉਪਦੇਸਿ ਸਾਧ ਕੀ ਸੰਗਤਿ।
ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥[48]

## ਵਿਚਾਰਧਾਰਾ ਵਿੱਚ ਤਬਦੀਲੀ ਅਤੇ ਨਾਥ-ਪੰਥੀ ਸ਼ਬਦਾਵਲੀ

ਸੰਤ ਗਿਆਨੇਸ਼ੁਰ ਦੇ ਦਾਦਾ ਗੁਰੂ ਗਹਿਨੀ ਨਾਥ ਖ਼ੁਦ 'ਨਾਥ ਪੰਥੀ' ਸਨ। ਗਿਆਨਦੇਵ ਦੇ ਪਰਿਵਾਰ ਦੀ ਸ਼ਿੱਸ਼ ਪਰੰਪਰਾ ਵਿੱਚ ਆਏ ਵਿਸੋਬਾ ਖੇਚਰ ਦੇ ਪ੍ਰਭਾਵ ਹੇਠ ਆਉਂਦਿਆਂ ਹੀ ਨਾਮਦੇਵ ਦੀ ਕਾਵਿ ਰਚਨਾ ਵਿੱਚ ਨਾਥਾਂ ਦੀ ਸੰਪ੍ਰਦਾਈ ਸ਼ਬਦਾਵਲੀ ਦਾ ਸਮਾਵੇਸ਼ ਹੋਣਾ ਸੁਭਾਵਿਕ ਹੀ ਸੀ। ਉਨ੍ਹਾਂ ਦਾ ਅਜਿਹਾ ਇੱਕ ਪਦ ਉਦਾਹਰਣ ਵਜੋਂ ਪੇਸ਼ ਹੈ :

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥
ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰਪਰਸਾਦੀ ਜਾਨਿਆ॥ ਜਨੁ ਨਾਮਾ ਸਹਜਿ ਸਮਾਨਿਆ ॥੪॥੧॥ਘਰ ੪ ਸੋਰਠਿ॥[49]

ਇਸ ਪਦ ਵਿੱਚ ਵਰਤਿਆ ਗਿਆ ਅਨਹਤ (ਅਨਹਦ) ਨਾਦ (ਸ਼ਬਦ), 'ਹਠ ਯੋਗ' ਦੀ ਸਾਧਨਾ ਨਾਲ ਸੰਬੰਧਤ ਹੈ। ਅਜਿਹੀ ਸਾਧਨਾ ਕਰਨ ਵਾਲੇ ਵਿਅਕਤੀ (=ਸਾਧਕ) ਨੂੰ ਆਪਣੀ ਸੋਈ ਹੋਈ (ਅਰਥਾਤ ਕ੍ਰਿਆਹੀਨ) 'ਕੁੰਡਲਿਨੀ ਸ਼ਕਤੀ' ਨੂੰ ਜਗਾਉਣ ਵਾਸਤੇ ਉੱਪਰ ਵੱਲ ਚੁੱਕਣਾ ਪੈਂਦਾ

ਹੈ। ਇਹ ਜਾਗੀ ਹੋਈ 'ਕੁੰਡਲਿਨੀ ਸ਼ਕਤੀ' ਛੇ ਚੱਕਰਾਂ ਵਿੱਚੋਂ ਲੰਘਦੀ ਹੈ। ਇਨ੍ਹਾਂ ਚੱਕਰਾਂ ਦੇ ਨਾਂ ਹਨ : ਮੂਲਾਧਾਰ, ਸੁਾਧਿਸ਼ਠਾਨ, ਮਣਿਪੂਰਕ, ਅਨਾਹਤ, ਵਿਸ਼ੁੱਧ ਅਤੇ ਆਗਿਆ। ਇਸ 'ਅਨਾਹਤ'; ਵਿੱਚੋਂ ਲੰਘਦੀ ਹੋਈ 'ਕੁੰਡਲਿਨੀ' ਦੇ ਉਤਾਂਹ ਜਾਂਦੇ ਹੋਏ ਜੋ ਆਵਾਜ਼ ਹੁੰਦੀ ਹੈ, ਉਸ ਨੂੰ 'ਅਨਹਤ (ਅਨਾਹਤ; ਅਨਹਦ) ਨਾਦ' ਆਖਿਆ ਜਾਂਦਾ ਹੈ। ਇਸ ਸ਼ਬਦ ਦੀ ਵਿਆਖਿਆ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ:

"ਸਾਧਾਰਨ ਮਨੁੱਖ ਕਾਮ-ਕ੍ਰੋਧ ਦਾ ਦਾਸ (ਵਸ ਵਿੱਚ) ਰਹਿੰਦਾ ਹੈ, ਕਿਉਂਕਿ ਉਸ ਦੀ ਕੁੰਡਲਿਨੀ ਦਾ ਮੂੰਹ ਥੱਲੇ ਵੱਲ (ਅਧੋਮੁਖੀ) ਹੁੰਦਾ ਹੈ। ਕੁੰਡਲਿਨੀ ਦੇ ਮੂੰਹ ਦੇ ਉੱਪਰ ਵੱਲ (ਊਰਧਵ ਮੁਖੀ) ਹੋਣ ਤੇ 'ਸਫੋਟ' (ਢੱਕਣ ਜਿਹਾ ਖੁੱਲ੍ਹ ਕੇ ਉੱਪਰ ਵੱਲ ਜਾਣਾ) ਹੁੰਦਾ ਹੈ। ਇਹੋ 'ਨਾਦ' ਹੈ ਅਤੇ ਇਸ ਦੇ ਨਾਲ ਪ੍ਰਕਾਸ਼ (ਰੋਸ਼ਨੀ) ਵੀ ਹੁੰਦਾ ਹੈ। ਇਸੇ ਪ੍ਰਕਾਸ਼ ਦਾ ਵਿਅਕਤ (ਪ੍ਰਗਟ) ਰੂਪ 'ਮਹਾ ਬਿੰਦੂ' ਹੈ, ਜੋ ਕਿ ਇੱਛਾ, ਗਿਆਨ ਅਤੇ ਕ੍ਰਿਆ (ਦੇ ਰੂਪ ਵਿੱਚ) ਤਿੰਨ ਪ੍ਰਕਾਰ ਦਾ ਹੈ। ਇਹ ਨਾਦ ਅਸਲ ਵਿੱਚ ਸ੍ਰਿਸ਼ਟੀ ਵਿੱਚ ਸਮਸ਼ਟਿ (ਸਾਮੂਹਿਕ) ਰੂਪ ਵਿੱਚ ਵਿਆਪਤ (ਫੈਲੇ ਹੋਏ) 'ਅਨਾਹਤ ਨਾਦ' ਦਾ ਵਜਸ਼ਟਿ (ਵਿਅਕਤੀਗਤ) ਰੂਪ ਹੈ। ਇਸ ਲਈ ਜਿਹੜਾ 'ਨਾਦ' ਸਮੁੱਚੇ ਬ੍ਰਹਮੰਡ ਵਿੱਚ ਫੈਲਿਆ ਹੋਇਆ ਹੈ, ਉਸੇ ਦਾ ਪ੍ਰਕਾਸ਼ ਜਦੋਂ ਵਿਅਕਤੀ ਦੇ ਅੰਦਰ ਹੁੰਦਾ ਹੈ ਤਾਂ ਉਸ ਨੂੰ 'ਨਾਦ' ਆਖਿਆ ਜਾਂਦਾ ਹੈ। 'ਬੱਧ ਜੀਵ' (ਕਾਮ-ਕ੍ਰੋਧ ਨਾਲ ਘਿਰਿਆ ਮਨੁੱਖ) ਦੀ ਸੁਸ਼ਮਨਾ (ਨਾੜੀ) ਦਾ ਰਸਤਾ ਰੁਕਿਆ ਹੋਇਆ (ਅਵਰੁੱਧ) ਰਹਿੰਦਾ ਹੈ ਤਾਂਹਿਉ ਉਹ ਇਸ 'ਨਾਦ' ਨੂੰ ਸੁਣਨ ਵਿੱਚ ਅਸਮਰਥ ਰਹਿੰਦਾ ਹੈ। ਇਹੋ ਕਾਰਨ ਹੈ ਕਿ ਉਸ ਦੀ ਬਿਰਤੀ ਬਾਹਰਲੇ ਵਿਸ਼ਿਆਂ (ਵਿਕਾਰਾਂ) ਵੱਲ ਰਹਿੰਦੀ ਹੈ। ਪਰ ਜਦੋਂ ਸੁਸ਼ਮਨਾ ਦਾ ਰਸਤਾ ਖੁੱਲ੍ਹ ਜਾਂਦਾ ਹੈ ਅਤੇ ਕੁੰਡਲਿਨੀ ਸ਼ਕਤੀ ਸੁਚੇਤ (ਜਾਗ੍ਰਿਤ) ਹੋ ਜਾਂਦੀ ਹੈ ਤਾਂ ਸਾਧਕ ਦੇ ਪ੍ਰਾਣ ਸਥਿਰ ਹੋ ਜਾਂਦੇ ਹਨ। ਇਸ ਸਥਿਤੀ ਵਿੱਚ ਸਾਧਕ ਅਨਾਹਤ (ਅਨਹਦ) ਨਾਦ ਨੂੰ ਲਗਾਤਾਰ ਸੁਣਨ ਲਗ ਪੈਂਦਾ ਹੈ। ਇਸ ਨਾਦ ਦੀ ਪ੍ਰਾਰੰਭਿਕ ਅਵਸਥਾ ਵਿੱਚ ਸਮੁੰਦਰ ਦੇ ਗਰਜਣ, ਵੱਡੇ ਢੋਲ (ਭੇਰੀ), ਹਵਾ ਜਾਂ ਪਾਣੀ ਦੇ ਵਗਣ (ਝਰਝਰ) ਆਦਿ ਵਾਂਗ ਡਰਾਉਣੀ ਅਤੇ ਉੱਚੀ ਆਵਾਜ਼ ਹੁੰਦੀ ਹੈ। ਦੂਜੀ ਅਵਸਥਾ ਵਿੱਚ ਮਰਦਲ (ਬੰਗਾਲੀਆਂ ਵੱਲੋਂ ਵਜਾਇਆ ਜਾਣ ਵਾਲਾ ਵੱਡਾ ਢੋਲ), ਸ਼ੰਖ ਅਤੇ ਟੱਲ (ਘੰਟਾ) ਜਿਹੀ ਆਵਾਜ਼ ਸੁਣਾਈ ਦਿੰਦੀ ਹੈ। ਇਸ ਮਗਰੋਂ ਛੋਟੀ ਜਿਹੀ ਟੱਲੀ (ਕਿੰਕਣੀ), ਬੰਸਰੀ, ਭੌਰੇ ਅਤੇ ਵੀਣਾ ਦੀ ਮਿੱਠੀ ਗੂੰਜ ਸੁਣਾਈ ਦਿੰਦੀ ਹੈ ਅਤੇ ਇਨ੍ਹਾਂ ਆਵਾਜ਼ਾਂ ਪ੍ਰਤੀ ਖਿੱਚਿਆ ਹੋਇਆ ਸਾਧਕ ਉਸੇ ਵਿੱਚ ਲੀਨ ਹੋ ਜਾਂਦਾ ਹੈ। ਅਖ਼ੀਰਲੀ ਅਵਸਥਾ ਵਿੱਚ ਇਹ ਸਾਰੀਆਂ ਆਵਾਜ਼ਾਂ (ਸ਼ਬਦ) ਬੰਦ ਹੋ ਜਾਂਦੀਆਂ ਹਨ। ਸਾਧਕ ਨੂੰ ਕੁਝ ਵੀ ਸੁਣਾਈ ਨਹੀਂ ਦਿੰਦਾ ਅਤੇ ਉਸ ਦੀ ਆਤਮਾ ਉਸੇ ਵੇਲੇ ਆਪਣੇ ਸਰੂਪ ਵਿੱਚ ਪੂਰੀ ਤਰ੍ਹਾਂ ਟਿਕ ਜਾਂਦੀ ਹੈ। ਅਜਿਹੀ ਹਾਲਤ ਵਿੱਚ ਉਸ ਦਾ ਬਾਹਰੀ ਪ੍ਰਕਿਰਤੀ ਨਾਲ ਕੋਈ ਸੰਬੰਧ ਨਹੀਂ ਰਹਿੰਦਾ। ਇਹੋ 'ਪਰਮਾਨੰਦ' ਜਾਂ 'ਬ੍ਰਹਮ-ਆਨੰਦ' ਦੀ ਅਵਸਥਾ ਹੈ।"[50]

'ਨਾਥ ਸੰਪ੍ਰਦਾਇ' ਦੇ ਮੋਢੀ ਖੋਜਕਾਰ ਦ੍ਵਿਵੇਦੀ ਜੀ ਨੇ ਵੱਡੇ ਵਿਸਤਾਰ ਨਾਲ 'ਅਨਾਹਤ ਨਾਦ' ਦੀ ਅਵਸਥਾ ਤੱਕ ਪਹੁੰਚਣ ਦੀ ਪ੍ਰਕ੍ਰਿਆ (Process) ਨੂੰ ਸਿਲਸਿਲੇਵਾਰ ਸਮਝਾਇਆ ਹੈ। ਭਾਈ ਕਾਨ੍ਹ ਸਿੰਘ ਨੇ ਇਸ ਸਿਲਸਿਲੇ ਨੂੰ ਤਿਆਗ ਕੇ ਬੜੇ ਸੁਖਾਲੇ ਢੰਗ ਨਾਲ ਇਸ ਸ਼ਬਦ ਦੀ ਵਿਆਖਿਆ ਇੰਝ ਕੀਤੀ ਹੈ :

ਅਨਹਤ ਸ਼ਬਦ [ਅਨਹਤ ਨਾਦ] ਸੰਸਕ੍ਰਿਤ : 'ਅਨਾਹਤ ਨਾਦ'। ਉਹ ਸ਼ਬਦ ਜੋ ਕਿਸੇ

ਆਘਾਤ (ਪ੍ਹਾਰ) ਤੋਂ ਨਹੀਂ ਪੈਦਾ ਹੋਇਆ। ਯੋਗ ਮਤ ਅਨੁਸਾਰ ਓਹ ਸ਼ਬਦ ਜੋ 'ਦਸ਼ਮ ਦ੍ਵਾਰ' ਵਿੱਚ ਯੋਗੀ ਸੁਣਦੇ ਹਨ :

"ਪ੍ਰਥਮੇ ਭ੍ਰਮਰ ਗੁੰਜਾਰ ਸੰਖ ਧੁਨਿ ਦੁਤਿਯ ਕਹਿੱਜੈ,
ਤ੍ਰਿਤੀਯ ਬਜੈ ਮਿਰਦੰਗ ਚਤੁਰਥਿ ਤਾਲ ਸੁਨਿੱਜੈ,
ਪੰਚਮ ਘੰਟਾ ਨਾਦ ਖਸ਼ਟ ਬੀਨਾ ਧੁਨਿ ਹੋਈ,
ਸਪ੍ਤਮ ਬਾਜੈ ਭੇਰਿ ਅਸ਼ਟੰ ਦੁੰਦਭਿ ਜੋਈ,
ਨਵਮੈ ਗਰਜ ਸਮੁਦ੍ਰ ਕੀ ਦਸ਼ਮ ਮੇਘ ਘੋਖਹਿੰ ਗੁਨੈ,
ਕਹਿ 'ਸੁੰਦਰ' ਅਨਹਤ ਸ਼ਬਦ ਕੋ ਦਸ ਪ੍ਰਕਾਰ ਜੋਗੀ ਸੁਨੈ" (ਸੁੰਦਰ ਵਿਲਾਸ)।[51]

"ਅਨਹਤ ਨਾਦ" ਰਾਹੀਂ 'ਦਸਮ ਦੁਆਰ' ਖੁਲ੍ਹਣ ਦਾ ਇਹ ਬੜਾ ਸੁੰਦਰ ਉਦਾਹਰਣ ਹੈ। ਇਸ ਦੀਆਂ ਧੁਨੀਆਂ ਤਾਂ ਓਹੀ ਹਨ, ਜਿਨ੍ਹਾਂ ਦਾ ਉਲੇਖ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਕੀਤਾ ਹੈ, ਪਰ ਇਸ ਦਾ ਕ੍ਰਮ ਸੁੰਦਰ ਕਵੀ ਨੇ ਉੱਪਰੋਂ ਥੱਲੇ ਵੱਲ ਰੱਖਿਆ ਹੋਇਆ ਹੈ।

## "ਯੋਗ ਸਾਧਨਾ" ਨਾਲੋਂ "ਨਾਮ-ਸਿਮਰਨ" ਉੱਤੇ ਜ਼ੋਰ

ਨਾਮਦੇਵ ਇੱਕ ਭਾਵੁਕ ਭਗਤ ਹੀ ਨਹੀ, ਗਿਆਨੀ ਸੰਤ ਵੀ ਸੀ। ਅਜਿਹੀ ਗੁੰਝਲਦਾਰ ਹਠਯੋਗ ਵਾਲੀ ਸਾਧਨਾ-ਵਿਧੀ ਉਸ ਦੇ ਬਹੁਤੀ ਪੱਲੇ ਨਹੀਂ ਪਈ। ਸੁਭਾਵਿਕ ਹੈ ਕਿ ਉਸ ਨੇ ਸਾਰੀ ਸਥਿਤੀ ਆਪਣੇ ਗੁਰੂ ਵਿਸੋਬਾ ਖੇਚਰ ਨੂੰ ਸਾਫ਼ ਤੌਰ 'ਤੇ ਦੱਸ ਦਿੱਤੀ ਹੋਵੇਗੀ। ਉਦਾਰ ਹਿਰਦੇ ਗੁਰੂ ਨੇ ਵੀ ਆਪਣੇ ਵਿਦਵਾਨ ਚੇਲੇ ਨੂੰ 'ਸਵੈ ਅਨੁਭਵ' (Self Experience) ਦੇ ਆਧਾਰ ਤੇ ਨਿਜੀ ਵਿਚਾਰਾਂ ਦੇ ਪ੍ਰਗਟਾਵੇ ਦੀ ਖੁੱਲ੍ਹ ਦੇ ਦਿੱਤੀ। ਵਿਸੋਬਾ ਖੇਚਰ ਦੀ ਅਜਿਹੀ ਸੋਚ ਨੂੰ ਹੇਠ ਲਿਖੇ ਵੇਰਵਿਆਂ ਦੇ ਆਧਾਰ ਤੇ ਪਰਖਿਆ ਜਾ ਸਕਦਾ ਹੈ :

"ਨਾਥ ਸੰਪ੍ਰਦਾਇ ਦੇ ਸਿੱਧ, ਆਚਾਰੀਆ, ਗੁਰੂ ਅਤੇ ਪੈਰੋਕਾਰ ਬਹੁਤੇ ਪੜ੍ਹੇ ਲਿਖੇ ਨਹੀਂ ਸਨ ਅਤੇ ਨੀਵੀਆਂ ਜ਼ਾਤਾਂ ਦੇ (ਜੰਮ ਪਲ) ਸਨ।.... ਉਨ੍ਹਾਂ ਪ੍ਰਤੀ ਛੂਆ ਛੂਤ ਅਤੇ ਬ੍ਰਾਹਮਣਾਂ, ਖੱਤਰੀਆਂ ਅਤੇ ਵੈਸ਼ਿਆਂ ਨੂੰ ਵਿਸ਼ੇਸ਼ਤਾ ਦੇਣ ਵਾਲੀ ਗੱਲ ਕੋਈ ਘੱਟ ਦੁਖਦਾਈ ਨਹੀਂ ਸੀ। ਇਸ ਲਈ ਇਨ੍ਹਾਂ ਯੋਗੀਆਂ ਸਿੱਧਾਂ ਅਤੇ ਨਾਥਾਂ ਨੇ ਸੰਸਕ੍ਰਿਤ ਭਾਸ਼ਾ ਦੀ ਥਾਂ ਤੇ ਲੋਕ ਭਾਸ਼ਾ ਨੂੰ ਅਪਣਾਇਆ। ਦੂਜੇ ਪਾਸੇ ਬ੍ਰਾਹਮਣਾਂ ਦੀ ਯੱਗ-ਵਿਧੀ, ਧਾਰਮਿਕ ਰੰਗ-ਢੰਗ ਅਤੇ ਬਾਹਰੀ ਆਚਾਰ-ਵਿਚਾਰ ਦੇ ਪ੍ਰਤੀਕ 'ਸ਼ਿਖਾ' (ਬੋਦੀ), 'ਸੂਤ੍ਰ' (ਜਨੇਊ), ਅਸਨਾਨ ਅਤੇ 'ਸੌਚ' (ਸੁੱਚ) ਦਾ ਵਿਰੋਧ ਕਰਦਿਆਂ ਇਨ੍ਹਾਂ ਗੱਲਾਂ ਦਾ ਮਜ਼ਾਕ ਵੀ ਉਡਾਇਆ। ਇਸ ਦੀ ਬਜਾਏ ਉਨ੍ਹਾਂ ਨੇ ਯੋਗ ਅਤੇ ਚਮਤਕਾਰੀ ਸਿੱਧੀਆਂ ਰਾਹੀਂ ਜ਼ਿਆਦਾਤਰ ਅਨਪੜ੍ਹ ਜਨਤਾ ਦਾ ਹਿਰਦੇ ਜਿੱਤ ਲਿਆ।"[52]

ਇੰਝ ਜਾਪਦਾ ਹੈ ਕਿ ਪੜ੍ਹੇ ਲਿਖਿਆਂ ਜਾਂ ਗਿਆਨਵਾਨ ਲੋਕਾਂ ਉੱਤੇ ਆਪਣੇ ਹਥਿਆਰ ਪ੍ਰਭਾਵਹੀਨ ਹੁੰਦੇ ਵੇਖ ਕੇ ਉਨ੍ਹਾਂ ਨੂੰ ਨਾਥ ਪੰਥ ਵੱਲ ਖਿੱਚਣ ਦੇ ਕੁਝ ਹੋਰ ਉਪਰਾਲੇ ਵੀ ਕੀਤੇ ਗਏ। ਏਲੋਰਾ ਦੀਆਂ ਗੁਫ਼ਾਵਾਂ ਵਿੱਚੋਂ ਇੱਕ ਸ਼ਿਵ ਯੋਗੀ ਦਾ ਕੰਧ ਚਿੱਤਰ ਡਾਕਟਰ ਬਰਗੀਜ ਨਾਂ ਦੇ ਇੱਕ ਅੰਗ੍ਰੇਜ਼ ਨੂੰ ਲੱਭਿਆ ਹੈ। ਉਸ ਵਿੱਚ ਸ਼ਿਵ ਜੀ ਦੇ ਇੱਕ ਹੱਥ ਵਿੱਚ ਸੋਟੀ ਫੜੀ ਹੋਈ ਹੈ ਅਤੇ ਉਹ ਇੱਕ ਖਿੜੇ ਹੋਏ ਕਮਲ ਦੇ ਫੁੱਲ (Fully bloomed Lotus) ਉਤੇ ਬੈਠੇ ਹੋਏ ਹਨ। ਇਹ ਕਮਲ ਨਾਗਾਂ ਦੇ ਫਨਾਂ ਉੱਤੇ ਟਿਕਿਆ ਹੋਇਆ ਹੈ।

ਜੇ ਇਸ ਚਿੱਤਰ ਦੇ ਕਮਲ ਅਤੇ ਨਾਗਾਂ ਵਾਲੇ ਪ੍ਰਤੀਕਾਂ (Symbols) ਦਾ ਪਰੀਖਣ ਕਰੀਏ ਤਾਂ ਇਸ ਵਿੱਚ ਭਗਵਾਨ ਸ਼ਿਵ ਅਤੇ ਭਗਵਾਨ ਵਿਸ਼ਣੂ ਦੀ ਇੱਕਮਿਕਤਾ ਵਾਲੀ ਸੋਚ ਦੇ ਦਰਸ਼ਨ ਹੁੰਦੇ ਹਨ। ਸ਼ਿਵ ਜੀ ਦੇ ਗਲੇ ਵਿੱਚ ਸੱਪ ਕੁੰਡਲੀ ਮਾਰੀ ਅਤੇ ਫਨ ਚੁੱਕ ਕੇ ਵਿਖਾਇਆ ਜਾਂਦਾ ਹੈ, ਜਦੋਂ ਕਿ ਵਿਸ਼ਣੂ ਭਗਵਾਨ ਸੱਪਾਂ ਦੇ ਰਾਜਾ ਸ਼ੇਸ਼ ਨਾਗ ਦੀ ਸੇਜ ਉੱਤੇ ਲੇਟੇ ਹੁੰਦੇ ਹਨ। ਵਿਸ਼ਣੂ ਦੀ ਤੁੰਦੀ (Nymph) ਵਿੱਚੋਂ ਇੱਕ ਕਮਲ ਉਤਾਂਹ ਨੂੰ ਉਠਿਆ ਹੁੰਦਾ ਹੈ ਜਿਸ ਉੱਤੇ ਬ੍ਰਹਮਾ ਜੀ ਵਿਰਾਜਮਾਨ ਹੁੰਦੇ ਹਨ। ਇਸ ਪ੍ਰਕਾਰ ਇਹ ਸਮੋਣਵਾਦੀ ਚਿੱਤਰ ਸ਼ਿਵ ਅਤੇ ਵਿਸ਼ਣੂ ਦੇ ਭਗਤਾਂ ਨੂੰ ਹੀ ਨਹੀਂ, ਸਗੋਂ ਬ੍ਰਹਮਾ ਦੇ ਸ਼ਰਧਾਲੂਆਂ ਨੂੰ ਵੀ ਪ੍ਰਭਾਵਿਤ ਕਰਦਾ ਹੈ। ਇੱਕ ਅੰਗ੍ਰੇਜ਼ ਵਿਦਵਾਨ ਫ਼ਲੀਟ ਨੇ ਇਸ ਨੂੰ 'ਲਕੁਲੀਸ਼' ਦੀ ਮੂਰਤੀ ਦੱਸਿਆ ਹੈ। ਸੋਮਨਾਥ ਮੰਦਿਰ ਵਿੱਚੋਂ ਸੰਨ 1287 ਦਾ ਇੱਕ ਸ਼ਿਲਾਲੇਖ ਪ੍ਰਾਪਤ ਹੋਇਆ ਹੈ, ਜਿਸ ਵਿੱਚ 'ਲਕੁਲੀਸ਼' ਅਤੇ ਗੋਰਖ ਨਾਥ ਦੇ ਨਾਂ ਨਾਲੋ ਨਾਲ ਦਿੱਤੇ ਗਏ ਹਨ।[53]

'ਗੋਰਖ ਸਿਧਾਂਤ ਸੰਗ੍ਰਹਿ' ਨਾਂ ਦੇ ਇੱਕ ਗ੍ਰੰਥ ਵਿੱਚ ਨਵ ਨਾਥ (ਨੌਂ ਨਾਥਾਂ) ਦੀ ਗੁਰੂ ਸ਼ਿੱਸ਼ ਪਰੰਪਰਾ ਇਸ ਪ੍ਰਕਾਰ ਦਰਸਾਈ ਗਈ ਹੈ : 1. ਆਦਿ ਨਾਥ: 2. ਮਛੇਂਦ੍ਰ ਨਾਥ ; 3. ਉਦਯ ਨਾਥ; 4. ਦੰਡ ਨਾਥ ; 5. ਸਤਜ ਨਾਥ; 6. ਸੰਤੋਸ਼ ਨਾਥ; 7. ਕੂਰ੍ਮ ਨਾਥ ; 8. ਭਵਨਾਰ੍ਜਿ ਅਤੇ 9. ਗੋਰਖ ਨਾਥ। ਇਨ੍ਹਾਂ ਨੂੰ ਨਮਸਕਾਰ ਕਰਦਿਆਂ ਸ਼ਰਧਾਲੂ ਨੇ ਇਨ੍ਹਾਂ ਨੂੰ ਨੌਂ ਭਾਵਾਂ (ਅਤੇ ਕਾਵਿ ਗਤ 'ਰਸਾਂ') ਦੇ ਪ੍ਰਤੀਕ ਦੱਸਿਆ ਹੈ।[54] ਪਰ ਇਸੇ ਗ੍ਰੰਥ ਵਿੱਚ ਨੌਂ ਨਾਥਾਂ ਦੇ ਨਾਂਵਾਂ ਦੀ ਇੱਕ ਹੋਰ ਸੂਚੀ ਅਤੇ ਸਿਲਸਿਲੇ (Order) ਵਿੱਚ ਥੋੜਾ ਜਿਹਾ ਅੰਤਰ ਵਿਖਾ ਕੇ ਉਨ੍ਹਾਂ ਨੂੰ ਵੱਖ ਵੱਖ ਦੇਵੀ-ਦੇਵਤਿਆਂ ਦਾ ਅਵਤਾਰ ਦੱਸਿਆ ਗਿਆ ਹੈ, ਜਿਵੇਂ :

| ਨਾਥ ਦਾ ਨਾਂ | ਦੇਵਤਾ ਦਾ ਨਾਂ | ਨਾਥ ਦਾ ਨਾਂ | ਦੇਵਤਾ ਦਾ ਨਾਂ |
|---|---|---|---|
| 1. ਆਦਿ ਨਾਥ | ਮਹਾਦੇਵ | 6. ਕੰਥੜਿ ਨਾਥ | ਗਣੇਸ਼ |
| 2. ਉਦਯ ਨਾਥ | ਪਾਰਬਤੀ | 7. ਚੌਰੰਗੀ ਨਾਥ | ਚੰਦ੍ਰਮਾ (ਪੂਰਨਕਲਾ) |
| 3. ਸਤਜ ਨਾਥ | ਬ੍ਰਹਮਾ | 8. ਮਛੇਂਦ੍ਰ ਨਾਥ | ਮੱਛ ਅਵਤਾਰ |
| 4. ਸੰਤੋਸ਼ ਨਾਥ | ਵਿਸ਼ਣੂ | 9. ਗੋਰਖ ਨਾਥ | ਸਦਾ ਸ਼ਿਵ[55] |
| 5. ਅਚਲ ਨਾਥ | ਪਤੰਜਲਿ | | |

ਇਸ ਗੱਲ ਦੀ ਪੁਸ਼ਟੀ ਇੱਕ ਮਰਾਠੀ ਸੋਮੇ ਤੋਂ ਵੀ ਹੁੰਦੀ ਹੈ, ਜਿਸ ਵਿੱਚ ਗਿਆਨੇਸ਼੍ਵਰ ਦੇ ਵੱਡੇ ਭਰਾ ਨਿਵ੍ਰਿੱਤਿ ਨਾਥ ਦੇ ਗੁਰੂ ਗਹਿਨੀ ਨਾਥ ਨੂੰ 'ਕਰ ਭੰਜਨ ਨਾਰਾਇਣ' ਦਾ ਅਵਤਾਰ ਦੱਸਿਆ ਗਿਆ ਹੈ।[56] ਇਹੋ ਨਹੀਂ 'ਹੈਬਤੀ' ਨਾਂ ਦੇ ਇੱਕ ਮਹਾਰਾਸ਼ਟਰੀ ਨਾਥ ਪੰਥੀ ਕਵੀ ਦੀ ਗੁਰੂ ਪਰੰਪਰਾ ਵਿੱਚ 'ਆਦਿ ਨਾਥ' ਸਭ ਤੋਂ ਪਹਿਲਾ ਨਾਂ ਹੈ ਅਤੇ ਉਸ ਤੋਂ ਬਾਅਦ ਦੂਜੇ ਨੰਬਰ ਤੇ 'ਪਾਰ੍ਵਤੀ' ਨਾਂ ਦਿੱਤਾ ਗਿਆ ਹੈ, ਜੋ 'ਉਦਯ ਨਾਥ' ਦੀ ਥਾਂ ਤੇ ਵਰਤਿਆ ਹੋਇਆ ਜਾਪਦਾ ਹੈ।[57]

ਗਹਿਨੀਨਾਥ ਨੇ ਆਪਣੇ ਸ਼ਿੱਸ਼ ਨਿਵ੍ਰਿੱਤਿ ਨਾਥ ਨੂੰ ਤਾਂਤ੍ਰਿਕ ਯੋਗ ਵਾਂਗ ਹੀ ਕ੍ਰਿਸ਼ਣ ਦੇ ਨਾਂ ਦਾ ਰਹੱਸ ਵੀ ਸਮਝਾਇਆ ਸੀ। ਇਸ ਸੰਬੰਧ ਵਿੱਚ ਇੱਕ ਮਰਾਠੀ ਟੂਕ ਦਾ ਪੰਜਾਬੀ ਅਨੁਵਾਦ ਪੇਸ਼ ਹੈ : 'ਸ੍ਰੀ ਕ੍ਰਿਸ਼ਣ ਹੀ ਵਿੱਠਲ ਦੇ ਰੂਪ ਵਿੱਚ ਪੰਢਰੀ (ਪੰਢਰਪੁਰ) ਦੇ ਭਗਤਾਂ ਲਈ ਖੜਾ ਹੈ। ਇਹ ਪਰਮ ਰਹੱਸ ਗਹਿਨੀ ਨਾਥ ਨੇ ਉਸ ਨੂੰ ਸਮਝਾਇਆ ਸੀ। ਇਸ ਬਾਰੇ ਨਿਵ੍ਰਿੱਤਿ ਨਾਥ ਦੱਸਦਾ ਹੈ: ਲੋਕਾਂ ਨੂੰ ਤਾਰਨ ਵਾਲਾ ਵਿੱਠਲ ਹੀ ਹੈ। ਉਹ ਸਨਕ ਆਦਿ ਵਾਂਗ ਵਿਵੇਕਸ਼ੀਲ ਹੈ।

ਉਸ ਦਾ ਸ਼ਰਨ ਦਾਤਾ ਰੂਪ ਮੈਂ ਨੇ ਪੰਢਰੀ ਵਿੱਚ ਵੇਖਿਆ ਹੈ। ਉਸ (ਦੇ ਦਰਸ਼ਨ ਨਾਲ) 'ਦ੍ਵੈਤ ਭਾਵ' ਦੀ ਟਹਿਣੀ (ਸ਼ਾਖਾ) ਟੁੱਟ ਗਈ ਹੈ। (ਅਤੇ) ਉਸ ਦੀ ਥਾਂ ਤੇ ਅਦ੍ਵੈਤ ਦਾ ਬਿੰਬ ਆਪ ਮੁਹਾਰੇ (ਸਵਯੰਭੂ) ਉੱਗ ਪਿਆ ਹੈ। ਵਿੱਠਲ ਰਾਜ ਦਾ 'ਨਾਮ' ਆਸਾਨੀ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ (ਨਾਮ ਸੁਲਭ ਵਿੱਠਲਰਾਜ)। ਨਿਵ੍ਰਿਤਿ ਲਈ ਜੋ ਗੁੱਝਾ ਸੀ ਉਹ ਵਿੱਠਲ ਹੁਣ ਸਹਜ ਹੈ (ਨਿਵ੍ਰਿਤਿਚੇ ਗੁਜ ਵਿੱਠਲ ਸਹਜ)। ਗਹਿਨੀ ਨਾਥ ਨੇ ਮੈਂ ਨੂੰ ਇਹ (ਨਾਂ ਦੀ ਮਹਿਮਾ) ਦੱਸੀ ਹੈ (=ਗਯਨੀਰਾਜੇ ਮਜ ਸਾਂਗੀਤਲੇ)।"[58]

ਸੰਜੋਗ ਦੀ ਗੱਲ ਹੈ ਕਿ ਨਿਵ੍ਰਿੱਤਿ ਨਾਥ ਦੀ ਮਾਂ ਦਾ ਨਾਂ 'ਰੁਕਮਣੀ' ਅਤੇ ਪਿਤਾ ਦਾ ਨਾਂ 'ਵਿੱਠਲ ਪੰਤ' ਸੀ। ਸੰਭਵ ਹੈ ਕਿ ਇਸੇ ਆਧਾਰ ਤੇ ਤਰਕ ਦੇ ਕੇ ਗਹਿਨੀਨਾਥ ਨੇ 'ਵਿੱਠਲ ਨਾਮ' ਦੀ ਮਹਿਮਾ ਆਪਣੇ ਚੇਲੇ ਨੂੰ ਸਮਝਾਈ ਹੋਵੇ। ਇੱਕ ਮਰਾਠੀ ਵਿਦਵਾਨ ਨੇ ਗਹਿਨੀ ਨਾਥ ਦੇ ਇਸ ਉਦੇਸ਼ ਨੂੰ 'ਵਿੱਠਲ ਨਾਮ ਭਗਤੀ' ਅਤੇ 'ਨਾਥਪੰਥੀਚਾ ਦੰਸ਼' (ਨਾਥ ਪੰਥ ਦਾ ਡੰਕ) ਦੱਸਿਆ ਹੈ।[58] ਨਾਥ ਪੰਥ ਦੀ ਯੋਗ-ਸਾਧਨਾ ਦੀ ਕਠੋਰਤਾ ਵਾਸਤੇ 'ਦੰਸ਼' (Sting) ਸ਼ਬਦ ਸਚਮੁਚ ਢੁਕਵਾਂ ਹੈ। ਪਰ ਨਿਵ੍ਰਿਤਿ ਨਾਥ ਨੂੰ ਗੁਰੂ ਗਹਿਨੀ ਨਾਥ ਤੋਂ ਪ੍ਰਾਪਤ ਹੋਈ ਇਹ ਵਿਚਾਰਧਾਰਾ ਆਪਣੇ ਦੋ ਭਰਾਵਾਂ ਅਤੇ ਚੇਲਿਆਂ ਗਿਆਨ ਦੇਵ ਅਤੇ ਸੋਪਾਨ ਦੇਵ ਤੋਂ ਇਲਾਵਾ ਚੇਲੀ ਅਤੇ ਇੱਕੋ ਇੱਕ ਭੈਣ ਮੁਕਤਾ ਬਾਈ ਰਾਹੀਂ ਅਗਾਂਹ ਵਧੀ। ਇਹੋ ਚਿੰਤਨ ਮੁਕਤਾਬਾਈ ਦੀ ਸ਼ਿਸ਼ ਪਰੰਪਰਾ ਵਿੱਚ ਗਿਣੇ ਜਾਣ ਵਾਲੇ ਵਿਸੋਬਾ ਖੇਚਰ ਦੁਆਰਾ ਨਾਮਦੇਵ ਤੱਕ ਪਹੁੰਚਿਆ। ਪਰ ਸੂਝਵਾਨ ਨਾਮਦੇਵ ਨੇ ਯੋਗ ਸਾਧਨਾ ਦੀਆਂ ਗੁੰਝਲਾਂ ਤੋਂ ਜ਼ਿਆਦਾ 'ਨਾਮ-ਮਹਿਮਾ' ਨੂੰ ਅਪਣਾਇਆ। ਇਸ ਸੰਬੰਧ ਵਿੱਚ 'ਮਰਾਠੀ ਸਾਹਿੱਤ ਦੇ ਇਤਿਹਾਸ' ਦੇ ਇੱਕ ਲੇਖਕ ਦਾ ਮਤ ਹੈ :

"ਵਿਸੋਬਾ ਖੇਚਰ ਦੀ ਕ੍ਰਿਪਾ ਪ੍ਰਾਪਤ ਹੋਣ ਤੋਂ ਬਾਅਦ ਨਾਮਦੇਵ ਨੇ ਆਪਣੇ ਅਭੰਗਾਂ (Verses) ਵਿੱਚ ਯੋਗ-ਮਾਰਗ ਬਾਰੇ ਕਿਤੇ-ਕਿਤੇ ਵਿਚਾਰ ਪ੍ਰਗਟ ਕੀਤੇ ਹਨ। ਗੁਰੂ-ਕ੍ਰਿਪਾ ਮਗਰੋਂ ਉਸ ਨੇ ਯੋਗ-ਮਾਰਗ ਸੰਬੰਧੀ ਕਿਹੋ-ਜਿਹੀ ਉਪਾਸਨਾ ਕੀਤੀ 'ਪਦ ਪਿੰਡ ਵਿਵਰੁਜਿਤ ਕੇਲਾ ਨਾਮਾ' (ਨਾਮਦੇਵ ਨੇ ਉਚ ਨੀਚ ਦੇ ਸਰੀਰ ਨਾਲ ਜੁੜੇ ਭਾਵ ਤਿਆਗ ਦਿੱਤੇ) ਵਰਗੇ ਸ਼ਬਦਾਂ ਤੋਂ ਉਸ ਦਾ ਯੋਗ ਬਾਰੇ ਅਨੁਭਵ ਦ੍ਰਿਸ਼ਟੀਗੋਚਰ ਹੁੰਦਾ ਹੈ। ਪਰ ਅਜਿਹੇ ਟਾਂਵੇ ਟਾਵੇ (Stray) ਅਨੁਭਵ ਅਪਵਾਦ ਹਨ। ਇਸ ਦੀ ਬਜਾਏ ਨਾਮਦੇਵ ਨੇ ਆਪਣੇ ਸਾਰੇ ਜੀਵਨ-ਕਾਲ ਵਿੱਚ 'ਭਗਤੀ-ਯੋਗ' ਦਾ ਪ੍ਰਚਾਰ ਕੀਤਾ ਅਤੇ 'ਭਗਤੀ ਯੋਗ ਦੀ ਸਾਧਨਾ' ਲਈ ਸਭ ਤੋਂ ਸੁਖਾਲਾ ਤਰੀਕਾ 'ਨਾਮ-ਸੰਕੀਰਤਨ' ਦੱਸਿਆ। ਸਾਰੇ ਸੰਤ ਕਵੀਆਂ ਨੇ ਨਾਮਦੇਵ ਦੇ ਇਸੇ ਆਦਰਸ਼ ਤੋਂ ਸਿੱਖਿਆ ਪ੍ਰਾਪਤ ਕੀਤੀ।"[59]

## ਨਾਮ–ਸੰਕੀਰਤਨ ਦਾ ਸਰੂਪ

ਨਾਮਦੇਵ ਨੇ ਥਾਓਂ ਥਾਂਈ ਨਾਮ-ਸੰਕੀਰਤਨ ਦੇ ਤੱਤਾਂ ਦਾ ਵਿਸ਼ਲੇਸ਼ਣ ਕੀਤਾ ਹੈ। ਉਸ ਦੀ ਦ੍ਰਿਸ਼ਟੀ ਵਿੱਚ ਨਾਮ-ਸਿਮਰਣ ਨਾਲ ਮਨ ਦੇ ਸਾਰੇ ਭਰਮ ਦੂਰ ਹੋ ਜਾਂਦੇ ਹਨ। ਇਸ ਲਈ ਨਾਮ-ਜਪ ਕਰਨਾ ਹੀ ਉੱਤਮ ਧਰਮ ਹੈ, ਕਿਉਂਕਿ ਉਹ ਬੇਸਹਾਰਿਆਂ ਦਾ ਸਹਾਰਾ ਹੈ :

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ ॥

× × ×

ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਆਪਦਾ ਟਰੀ ॥੪॥੧॥੫॥[60]

ਪਰ ਇਸ ਜਪ ਅਤੇ ਧਿਆਨ ਲਈ ਕੇਵਲ ਬਗੁਲੇ ਵਾਂਗ ਅੱਖਾਂ ਮੀਟ ਲੈਣੀਆਂ ਹੀ ਕਾਫ਼ੀ ਨਹੀਂ। ਉਸ ਵਾਸਤੇ ਮਨ ਦੀ ਸ਼ੁੱਧਤਾ ਬਹੁਤ ਜ਼ਰੂਰੀ ਹੈ :

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥[61]

ਸ਼ੁੱਧ ਚਿੱਤ ਨਾਲ ਜਪਿਆ ਪ੍ਰਭੂ ਦਾ ਨਾਮ ਭਗਤ ਦੇ ਹਿਰਦੇ ਦੀ ਧੜਕਨ ਬਣ ਜਾਂਦਾ ਹੈ। ਉਹ ਜਦੋਂ ਵੀ ਸਮਾਂ ਮਿਲੇ ਉਸ ਦਾ ਗਾਇਨ ਕਰਨ ਲਗ ਪੈਂਦਾ ਹੈ। ਇਸ ਪ੍ਰਕਾਰ ਉਸ ਨੂੰ ਪ੍ਰਭੂ-ਦਰਸ਼ਨ ਆਪਣੀ ਆਤਮਾ ਵਿੱਚ ਹੀ ਹੋਣ ਲਗਦਾ ਹੈ ਅਤੇ ਉਸ ਨੂੰ ਬੜਾ ਧੀਰਜ ਮਿਲਦਾ ਹੈ:

(i) ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ ॥੧॥

× × ×

ਜੋਤੀ ਜੋਤਿ ਸਮਾਨੀ॥ ਮੈ ਗੁਰਪਰਸਾਦੀ ਜਾਨੀ॥

× × ×

ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਪੂਰਿ॥[62]

(ii) ਭਗਤਿ ਕਰਉ ਹਰਿ ਕੇ ਗੁਨ ਗਾਵਉ॥ ਆਠ ਪਹਰ ਅਪਨਾ ਖਸਮੁ ਧਿਆਵਉ॥੩॥[63]

ਗੁਰੂ ਵੱਲੋਂ ਬਖਸ਼ੀ ਹੋਈ 'ਨਾਮ' ਦੀ ਇਹ ਦਾਤਿ ਭਗਤ ਦੇ ਸਾਰੇ ਦੁੱਖਾਂ ਦਾ ਅੰਤ ਕਰ ਦਿੰਦੀ ਹੈ ਤੇ ਉਹ 'ਨਾਮ-ਸਿਮਰਨ' ਨੂੰ ਜੀਵਨ ਭਰ ਨਹੀਂ ਵਿਸਾਰਦਾ। ਇਸ ਪ੍ਰਕਾਰ ਉਸ ਦਾ ਮਨੁੱਖੀ ਜੀਵਨ ਸਫਲ ਹੋ ਜਾਂਦਾ ਹੈ :

ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨੁ ਅੰਜਨੁ ਮੋਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ਰਹਾਉ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥ ਜਗ ਜੀਵਨ ਸਿਉ ਜੀਉ ਸਮਾਨਾਂ ॥੨॥੧॥[64]

ਨਾਮ ਦੀ ਇਹ ਸੁਗਾਤ ਪੱਲੇ ਬੰਨ੍ਹ ਲੈਣ ਵਾਲਾ ਇਨਸਾਨ ਕੇਵਲ ਸੰਸਾਰਿਕ ਲੱਭਤਾਂ ਪ੍ਰਾਪਤ ਕਰਨ ਵਿਚ ਹੀ ਸਫਲ ਨਹੀਂ ਹੁੰਦਾ, ਸਗੋਂ ਉਹ ਸੰਸਾਰ ਰੂਪੀ ਸਮੁੰਦਰ ਨੂੰ ਬੜੀ ਆਸਾਨੀ ਨਾਲ ਪਾਰ ਕਰ ਲੈਂਦਾ ਹੈ। ਨਾਥ ਪੰਥੀਆਂ ਦੇ ਪੂਜਨੀਕ ਸ਼ਿਵ-ਪਾਰਬਤੀ ਵੀ ਆਪਣੇ ਵਾਰਤਾਲਾਪ ਰਾਹੀਂ ਦੁਨੀਆ ਦੇ ਲੋਕਾਂ ਨੂੰ ਇਹੋ ਸੰਦੇਸ਼ ਦਿੰਦੇ ਹਨ :

ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ॥ ਭਜੁ ਨਾਮਾ ਤਰਸਿ ਭਵ ਸਿੰਧੰ ॥੪॥[65]

## ਨਾਮ-ਸਿਮਰਨ ਵਿੱਚ ਸਰਬ ਦੇਵ ਏਕਤਾ

ਭਾਵੇਂ ਆਪਣੇ ਖ਼ਾਨਦਾਨੀ ਪ੍ਰਭਾਵ ਕਾਰਨ ਨਾਮਦੇਵ ਪੰਢਰਪੁਰ ਦੇ ਵਿੱਠਲ ਭਗਵਾਨ ਦਾ ਭਗਤ ਸੀ, ਫੇਰ ਵੀ ਗਹਿਨੀ ਨਾਥ ਵਾਲੇ ਪ੍ਰਸੰਗ ਕਾਰਨ ਵਿੱਠਲ ਪ੍ਰਤੀ ਸ਼ਰਧਾ ਦਾ ਉਪਦੇਸ਼ ਉਸ ਨੂੰ ਆਪਣੇ ਵਿਸੋਬਾ ਖੇਚਰ ਕੋਲੋਂ ਮਿਲਣਾ ਸੁਭਾਵਿਕ ਹੀ ਸੀ। ਸੰਤ ਗਹਿਨੀ ਨਾਥ ਨੂੰ ਮਹਾਰਾਸ਼ਟਰ ਵਿਖੇ 'ਨਾਥ ਪੰਥ' ਦਾ ਮੁੱਢ ਬੰਨ੍ਹਣ ਵਾਲਾ ਦੱਸਿਆ ਜਾਂਦਾ ਹੈ। ਉਸ ਨੂੰ 'ਕਰ ਭੰਜਨ ਨਾਰਾਇਣ'

ਦਾ ਅਵਤਾਰ ਵੀ ਦੱਸਿਆ ਜਾਂਦਾ ਹੈ। ਨਾਥ ਪੰਥੀਆਂ ਦੀ ਪੁਸਤਕ 'ਯੋਗਿਸੰਪ੍ਰਦਾਯਾਵਿਸ਼ਕ੍ਰਿਤਿ' ਵਿੱਚ ਦੱਸਿਆ ਗਿਆ ਹੈ ਕਿ ਮਹਾਦੇਵ ਜੀ ਨੇ ਨਾਰਦ ਜੀ ਨੂੰ ਬਦਰਿਕਾ ਆਸ਼ਰਮ ਵਿਖੇ ਘੱਲਿਆ ਤਾਕਿ ਉਹ 'ਨੌ ਨਾਰਾਇਣਾਂ' ਨੂੰ ਆਖਣ ਕਿ ਉਹ ਵਿਸ਼ਣੂ ਨਾਲ ਸਲਾਹ ਕਰਕੇ ਅਤੇ ਮਹਾਦੇਵ ਜੀ ਦੀ ਆਗਿਆ ਲੈ ਕੇ ਭਾਰਤ ਵਿੱਚ ਅਵਤਾਰ ਧਾਰਨ ਕਰਨ। ਇਹ ਨੌ ਵਿਅਕਤੀ ਰਿਸ਼ਭ ਨਾਂ ਦੇ ਰਾਜਾ ਦੇ ਪੁੱਤਰ ਸਨ, ਜਿਨ੍ਹਾਂ ਨੇ 'ਯੋਗ ਮਾਰਗ' ਦਾ ਪ੍ਰਚਾਰ ਕੀਤਾ। ਇਨ੍ਹਾਂ ਵਿੱਚੋਂ 'ਕਵਿ' ਨਾਂ ਦਾ ਰਾਜ ਕੁਮਾਰ ਭਾਰਤ ਵਿੱਚ ਜਨਮ ਲੈ ਕੇ ਮਤ੍ਸ੍ਯੇਂਦ੍ਰ (ਮਛਿੰਦਰ) ਅਖਵਾਇਆ। 'ਕਰਭੰਜਨ' ਨਾਂ ਦਾ ਰਾਜ ਕੁਮਾਰ 'ਗਹਿਨੀਨਾਥ' ਅਖਵਾਇਆ। 'ਅੰਤ੍ਰਿਕ੍ਸ਼' ਨਾਂ ਦਾ ਰਾਜ ਕੁਮਾਰ ਜਵਾਲੇਂਦ੍ਰ ਦੇ ਨਾਂ ਨਾਲ ਪ੍ਰਸਿੱਧ ਹੋਇਆ। 'ਪ੍ਰਬੁੱਧ' ਨਾਂ ਦਾ ਰਾਜ ਕੁਮਾਰ 'ਕਰਨਿਪਾ ਨਾਥ' ਅਖਵਾਇਆ। 'ਪਿੱਪਲਾਯਨ' ਮਨੁੱਖੀ ਜੀਵਨ ਵਿੱਚ 'ਚਰਪਟ ਨਾਥ' ਬਣ ਗਿਆਅਤੇ 'ਚਮਸ' ਨਾਂ ਦਾ ਰਾਜ ਕੁਮਾਰ 'ਦੇਵਾਨਾਥ' ਅਖਵਾਇਆ। 'ਦ੍ਰੁਮਿਲ' ਨਾਂ ਦੇ ਰਾਜ ਕੁਮਾਰ ਨੇ 'ਗੋਪੀਚੰਦ ਨਾਥ' ਦੇ ਰੂਪ ਵਿੱਚ ਜਨਮ ਲਿਆ ਅਤੇ ਉਸ ਦੇ ਨੌਵੇਂ ਭਰਾ 'ਅਵਿਹੋਤ੍ਰ' ਨੂੰ ਮਨੁੱਖੀ ਰੂਪ ਵਿੱਚ 'ਨਾਗਨਾਥ' ਸੱਦਿਆ ਗਿਆ। ਇਨ੍ਹਾਂ ਅੱਠ ਨਾਥਾਂ ਵਿੱਚ ਨੌਵਾਂ ਨਾਂ 'ਆਦਿਨਾਥ' ਅਤੇ ਦਸਵਾਂ ਨਾਂ 'ਗੋਰਖਨਾਥ' ਜੋੜ ਕੇ ਗਿਣਤੀ 'ਦਸ ਨਾਥ' ਹੋ ਗਈ।"[66]

ਨਾਮਦੇਵ ਜਿਹੇ ਗਿਆਨੀ ਭਗਤ ਨੂੰ 'ਯੋਗ ਸੰਪ੍ਰਦਾਇ' ਦੀ ਜਾਣਕਾਰੀ ਹੋਣੀ ਸੁਭਾਵਿਕ ਹੀ ਸੀ। ਸੰਭਵ ਹੈ ਉਸ ਸਮੇਂ ਪ੍ਰਚੱਲਤ ਨਾਥ ਗੁਰੂਆਂ ਦੀ ਇਸ ਸੂਚੀ ਵਿੱਚ 'ਰਿਸ਼ਭ' ਦੇ ਅੱਠਵੇਂ ਪੁੱਤਰ 'ਹਰਿ' (ਵਿਸ਼ਣੂਵਾਚਕ ਸ਼ਬਦ) ਦੀ ਘਾਟ ਵੇਖ ਕੇ ਉਸ ਨੇ ਆਖ ਦਿੱਤਾ :

> ਅਸੰਖ ਕੋਟਿ ਅਨ ਪੂਜਾ ਕਰੀ॥ ਏਕ ਨ ਪੂਜਸਿ ਨਾਮੈ ਹਰੀ ॥੩॥
> ਪ੍ਰਣਵੈ ਨਾਮਦੇਉ ਇਹੁ ਕਰਣਾ॥ ਅਨੰਤ ਰੂਪ ਤੇਰੇ ਨਰਾਇਣਾ ॥[67]

ਇਹੋ ਨਹੀਂ ਗਹਨਿਨਾਥ ਤੋਂ ਅਗਾਂਹ ਟੁਰੀ ਸ਼ਿੱਸ਼ ਪਰੰਪਰਾ ਵਿੱਚ ਆਏ ਗਿਆਨਦੇਵ ਨੇ 'ਗਿਆਨੇਸ਼੍ਵਰੀ' ਦੀ ਰਚਨਾ ਕੀਤੀ, ਜੋ ਕਿ 'ਸ੍ਰੀਮਦ ਭਗਵਦ ਗੀਤਾ' ਦਾ ਵਿਆਖਿਆਤਮਕ ਕਾਵਿ-ਅਨੁਵਾਦ ਹੈ। ਖ਼ੁਦ ਗਹਿਨੀਨਾਥ ਨੇ ਆਪਣੇ ਸ਼ਿੱਸ਼ ਨਿਵ੍ਰਿਤਿ ਨਾਥ ਨੂੰ ਭਗਵਾਨ ਵਿੱਠਲ ਦੀ ਮਹਿਮਾ ਸਮਝਾਈ ਸੀ, ਜੋ ਕਿ 'ਸ੍ਰੀ ਕ੍ਰਿਸ਼ਣ' ਦਾ ਹੀ ਰੂਪ ਸਨ। ਅਜਿਹੀਆਂ ਮਾਨਤਾਵਾਂ ਕਾਰਨ 'ਵਾਰਕਰੀ ਸੰਪ੍ਰਦਾਇ' ਨੂੰ'ਭਾਗਵਤ ਸੰਪ੍ਰਦਾਇ' ਵੀ ਸੱਦਿਆ ਜਾਣ ਲਗ ਪਿਆ। ਜਿਸ ਦਾ ਅਰਥ ਹੈ : "ਉਹ ਸੰਪ੍ਰਦਾਇ, ਜਿਸ ਦੇ ਸੰਤ-ਮਹਾਤਮਾ ਸ੍ਰੀਮਦ ਭਾਗਵਤ ਪੁਰਾਣ" ਉੱਤੇ ਸ਼ਰਧਾ ਰੱਖਦੇ ਹਨ।"

'ਸ੍ਰੀਮਦ ਭਾਗਵਤ ਪੁਰਾਣ' ਦੇ ਨਿਜੀ ਅਧਿਐਨ ਅਤੇ ਆਪਣੇ ਮਿੱਤਰ ਗਿਆਨੇਸ਼੍ਵਰ ਨਾਲ ਵਿਚਾਰ ਵਟਾਂਦਰੇ ਦੇ ਫਲ ਸਰੂਪ ਨਾਮਦੇਵ ਨੂੰ ਇਸ ਗ੍ਰੰਥ ਵਿੱਚ ਦੱਸੇ ਗਏ ਤਿੰਨ ਅਵਤਾਰਵਾਦੀ ਰੂਪਾਂ ਦੀ ਜਾਣਕਾਰੀ ਜ਼ਰੂਰ ਪ੍ਰਾਪਤ ਹੋਈ ਹੋਵੇਗੀ। 'ਭਾਗਵਤ ਪਰੰਪਰਾ' ਵਿੱਚ ਇਨ੍ਹਾਂ ਦੀ ਵੰਡ ਇਸ ਪ੍ਰਕਾਰ ਕੀਤੀ ਗਈ ਹੈ : (1) ਗੁਣ ਅਵਤਾਰ ; (2) ਪੁਰਸ਼ ਅਵਤਾਰ (3) ਲੀਲਾ ਅਵਤਾਰ। 'ਗੁਣ-ਅਵਤਾਰ' ਦੀ ਵਿਆਖਿਆ ਕਰਦਿਆਂ 'ਬ੍ਰਹਮਾ' ਨੂੰ 'ਰਜੋ ਗੁਣ' ਦਾ ਪ੍ਰਤੀਕ ਮੰਨ ਕੇ ਸ੍ਰਿਸ਼ਟੀ ਦਾ ਰਚਨਾਕਰਾਰ ਦੱਸਿਆ ਗਿਆ। 'ਵਿਸ਼ਣੂ' ਨੂੰ "ਸਤੋ ਗੁਣ" ਦਾ ਪ੍ਰਤੀਕ ਦੱਸ ਕੇ ਸੰਸਾਰਿਕ ਜੀਵਾਂ ਦਾ ਪਾਲਣਹਾਰ ਦੱਸਿਆ ਗਿਆ। 'ਰੁਦ੍ਰ' (ਸ਼ਿਵ ਜੀ) ਨੂੰ 'ਤਮੋ ਗੁਣ' ਦਾ ਪ੍ਰਤੀਕ ਦੱਸ ਕੇ ਸ੍ਰਿਸ਼ਟੀ ਦਾ ਨਾਸ਼ਕ (ਸੰਹਾਰਕ) ਦੱਸਿਆ ਗਿਆ ਹੈ।[68] ਅਜਿਹੀ ਸਥਿਤੀ ਵਿੱਚ ਨਾਮਦੇਵ ਦਾ ਸਮੋਨਵਾਦੀ ਬਣ ਜਾਣਾ ਸੁਭਾਵਿਕ ਹੀ ਸੀ। ਸਾਹਿੱਤ ਜਗਤ ਵਿੱਚ 'ਯੋਗ' ਨਾਲੋਂ 'ਨਾਮ-ਸਿਮਰਨ' ਆਦਿ

ਪ੍ਰਤੀ ਵਿਸ਼ੇਸ਼ ਰੁਝਾਨ ਨੂੰ ਪ੍ਰਸਿੱਧ ਦਾਰਸ਼ਨਿਕ ਡਾ. ਸੰਪੂਰਣਾਨੰਦ ਨੇ ਬੜੀ ਡੂੰਘਾਈ ਨਾਲ ਇਸ ਪ੍ਰਕਾਰ ਘੋਖਿਆ ਹੈ :

"ਯੋਗ ਲਈ ਪੁਰਸ਼ਾਰਥ (ਮਨੁੱਖੀ ਮਿਹਨਤ) ਦੀ ਲੋੜ ਰਹਿੰਦੀ ਹੈ। ਇਸ ਲਈ ਇਹ ਧਾਰਨਾ ਪੱਕੀ ਹੋ ਗਈ ਕਿ ਕਲਯੁਗ ਵਿੱਚ ਯੋਗ ਬਹੁਤਾ ਨਹੀਂ ਚਲ ਸਕਦਾ। ਇਸ ਪਤਿਤ ਯੁਗ ਵਿੱਚ ਤਾਂ ਭਗਵਾਨ ਦੇ ਨਾਮ-ਸਿਮਰਨ, ਕੀਰਤਨ, ਭਗਵਤ-ਚਰਚਾ ਅਤੇ ਗਾਨ ਆਦਿ ਹੀ ਸੰਭਵ ਹਨ। ਸੰਭਵ ਹੀ ਨਹੀਂ, ਮੋਖ ਪ੍ਰਾਪਤੀ ਲਈ ਇਹੋ ਸਾਧਨ ਕਾਫ਼ੀ ਹਨ। ਅਜਿਹੀ ਹਾਲਤ ਵਿੱਚ ਇਹ ਗੱਲ ਆਸਾਨੀ ਨਾਲ ਸਮਝ ਵਿੱਚ ਆ ਸਕਦੀ ਹੈ ਕਿ ਭਗਤੀ ਸਾਹਿੱਤ ਵਿਖੇ ਯੋਗ ਦੀ ਚਰਚਾ ਨਹੀਂ ਹੈ ਅਤੇ ਜੇ ਥੋੜੀ-ਬਹੁਤ ਹੈ ਵੀ ਤਾਂ ਨਿੰਦਾ ਭਰਪੂਰ ਹੈ ਅਤੇ ਇਹ ਵਿਖਾਉਣ ਲਈ ਹੈ ਕਿ ਯੋਗ-ਅਭਿਆਸ ਇੱਕ ਤਾਂ ਸੰਭਵ ਨਹੀਂ (ਕਿਉਂਕਿ) ਇਹ ਬਹੁਤ ਔਖਾ (ਕੰਮ) ਹੈ ; ਦੂਜੇ ਉਸ ਵਿੱਚ ਵਿਘਨ (ਰੁਕਾਵਟਾਂ) ਬਹੁਤ ਹਨ। ਤੁਲਸੀ ਦਾਸ ਨੇ ਇਸੇ ਨੂੰ ਕੰਡਿਆਂ ਨਾਲ ਭਰਿਆ ਮਾਰਗ ਦੱਸਿਆ ਹੈ।"[69]

ਭਾਵੇਂ ਇਹ ਸੱਚ ਹੈ ਕਿ ਨਾਮਦੇਵ ਨੇ ਇੱਕ ਸ਼ਰਧਾਲੂ ਸ਼ਿੱਸ਼ ਹੋਣ ਕਾਰਨ ਆਪਣੀ ਬਾਣੀ ਵਿੱਚ ਯੋਗ ਦੀ ਨਿੰਦਾ ਸਿੱਧੇ ਢੰਗ ਨਾਲ ਨਹੀਂ ਕੀਤੀ, ਪਰ ਉਸ ਨੇ 'ਨਾਥ ਪੰਥ' ਦੇ ਗੁਰੂਆਂ ਵੱਲੋਂ ਅਪਣਾਈ ਗਈ ਅਵਤਾਰਵਾਦੀ ਸੋਚ ਅਤੇ 'ਸ਼੍ਰੀਮਦ ਭਾਗਵਤ ਪੁਰਾਣ' ਦੇ 'ਗੁਣ-ਅਵਤਾਰ' ਨਾਲ ਜੁੜੇ ਸਾਰੇ ਨਾਂਵਾਂ ਨੂੰ ਇੱਕੋ ਰੂਪ ਵਾਲੇ ਸਮਝ ਲਿਆ। ਇਸੇ ਨੂੰ ਨਾਮਦੇਵ ਨੇ 'ਜਲ ਤਰੰਗ ਨਿਆਂ' ਦਾ ਨਾਂ ਦੇ ਕੇ ਆਪਣੀ ਨਿਰਾਕਾਰ ਭਗਤੀ ਨੂੰ ਉਜਾਗਰ ਕੀਤਾ। ਇਸ ਸੰਦਰਭ ਵਿੱਚ ਨਾਮਦੇਵ ਦੇ ਆਪਣੇ ਮਨੋਹਰ ਵਚਨ ਪੇਸ਼ ਹਨ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
× × × × ×
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕੁ ਮੁਰਾਰੀ ॥੧॥੧॥ਆਸਾ॥[70]

ਜਿਵੇਂ ਪਾਣੀ ਅਤੇ ਲਹਿਰ (ਤਰੰਗ) ਦਾ ਸੰਬੰਧ ਹੈ, ਓਵੇਂ ਹੀ ਪਰਮਾਤਮਾ ਦੇ ਸਾਰੇ ਨਾਂਵਾਂ ਦੀ ਸਥਿਤੀ ਹੈ। ਇਨ੍ਹਾਂ ਦੀ ਇੱਕਰੂਪਤਾ ਵਿਖਾਉਣ ਲਈ ਨਾਮਦੇਵ ਨੇ ਇੱਕੋ ਧਾਗੇ ਵਿੱਚ ਪਰੋਈਆਂ ਹੋਈਆਂ ਇੱਕ ਲੱਖ ਮਣੀਆਂ ("ਸੂਤ ਏਕੁ ਮਣਿ ਸਤ ਸਹੰਸ ਜੈਸੇ") ਦਾ ਉਦਾਹਰਨ ਵੀ ਦਿੱਤਾ ਹੈ। ਇਹੋ ਨਹੀਂ ਆਪਣੀ ਗੱਲ ਨੂੰ ਹੋਰ ਸਪਸ਼ਟ ਕਰਨ ਲਈ ਉਨ੍ਹਾਂ ਨੇ ਪ੍ਰਭੂ ਵਾਚਕ (ਓਤਿ ਪੋਤਿ ਪ੍ਰਭੁ ਸੋਈ) ਤਿੰਨ ਸ਼ਬਦਾਂ ਦੀ ਵਰਤੋਂ ਖ਼ੁਦ ਕਰਕੇ ਵਿਖਾਈ ਹੈ। ਇਹ ਹਨ : ਗੋਬਿੰਦ, ਹਰਿ ਅਤੇ ਮੁਰਾਰੀ।

ਕੇਵਲ ਇਸੇ ਸ਼ਬਦ ਵਿੱਚ ਨਾਮਦੇਵ ਨੇ ਅਜਿਹੇ ਉਦਾਹਰਣ ਨਹੀ ਦਿੱਤੇ, ਸਗੋਂ ਹੋਰ ਬਹੁਤ ਸਾਰੀਆਂ ਥਾਂਵਾਂ ਤੇ ਇਹੋ ਰੀਤ ਨਿਭਾ ਕੇ ਉਨ੍ਹਾਂ ਨੇ ਆਪਣੇ ਮੰਤਬ ਦੀ ਪੁਸ਼ਟੀ ਕੀਤੀ ਹੈ, ਜਿਵੇਂ :

ਮਨੁ ਮੇਰੋ ਗਜੁ, ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥

ਕਹਾ ਕਰਉ ਜਾਤੀ ਕਹ ਕਰਉ ਪਾਤੀ॥ ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ਰਹਾਉ॥
ਰਾਂਗਨਿ ਰਾਂਗਉ, ਸੀਵਨਿ ਸੀਵਉ॥ ਰਾਮ ਨਾਮ ਬਿਨੁ ਘਰੀਆ ਨ ਜੀਵਉ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ॥ ਆਠ ਪਹਰ ਅਪਨਾ ਖਸਮੁ ਧਿਆਵਉ॥੩॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ॥ ਨਾਮੇ ਕਾ ਚਿਤੁ ਹਰਿ ਸਿਉ ਲਾਗਾ॥੪॥੩॥[71]

ਇਸ ਸ਼ਬਦ ਵਿਖੇ ਜੇ 'ਰਾਮ' ਅਤੇ 'ਹਰਿ' ਪ੍ਰਭੁਵਾਚਕ ਭਾਤੀ ਨਾਂ ਹਨ ਤਾਂ "ਖਸਮ" ਸ਼ਬਦ ਅਰਬੀ ਭਾਸ਼ਾ ਦੀ ਭਾਵ ਵਾਚਕ ਸੰਗਿਆ (Noun) ਹੈ। ਇਸ ਪ੍ਰਕਾਰ ਨਾਮਦੇਵ ਨੇ ਕੇਵਲ ਭਾਸ਼ਾਈ ਸੁਮੇਲ ਹੀ ਨਹੀਂ ਕੀਤਾ, ਸਗੋਂ ਇਸ "ਨਾਮ-ਸਿਮਰਨ" ਦੇ ਰੂਪ ਨੂੰ ਆਪਣੇ ਕਿੱਤੇ ਵਾਲੀ ਸ਼ਬਦਾਵਲੀ ਰਾਹੀਂ ਵੀ ਪ੍ਰਗਟਾਇਆ ਹੈ। ਜਿਵੇਂ ਦਰਜ਼ੀ ਮਨੁੱਖੀ ਸ਼ਰੀਰ ਦੇ ਅਨੁਸਾਰ ਕੱਪੜੇ ਨੂੰ ਗਜ਼ ਉੱਤੇ ਮਿਨ ਕੇ ਉਸ ਦੇ ਕੈਂਚੀ ਨਾਲ ਕੀਤੇ ਗਏ ਟੁਕੜੇ ਜੋੜਦਾ ਹੈ, ਉਵੇਂ ਹੀ ਹਰੇਕ ਇਨਸਾਨ ਆਪਣੀ ਬੁੱਧੀ ਅਨੁਸਾਰ ਪਰਮਾਤਮਾ ਦੇ ਕਿਸੇ ਖ਼ਾਸ ਨਾਂ ਵੱਲ ਝੁਕਦਾ ਹੈ। ਜਦੋਂ ਤੱਕ ਦਰਜ਼ੀ ਆਪਣੇ ਕੱਟੇ ਹੋਏ ਟੁਕੜਿਆਂ ਨੂੰ ਸੂਈ ਵਿੱਚ ਧਾਗਾ ਪਰੋ ਕੇ ਨਹੀਂ ਜੋੜਦਾ, ਤਦੋਂ ਤੱਕ ਉਹ ਪਹਿਨਣ ਜੋਗ ਕਪੜਾ ਨਹੀਂ ਬਣਦਾ। ਇਸ ਪ੍ਰਕਾਰ ਭਾਵੇਂ ਲੋਕੀ ਆਪਣੀ ਸੋਚ ਅਨੁਸਾਰ ਪ੍ਰਭੂ ਦੇ ਨਾਂਵਾਂ ਦੀ ਕਤਰ ਵਿਊਂਤ ਕਰ ਲੈਂਦੇ ਹਨ, ਫੇਰ ਵੀ ਇਨ੍ਹਾਂ ਸਭਨਾਂ ਨੂੰ ਇੱਕਸਾਰ ਜੋੜਨਾ (ਸਮਝਣਾ) ਹੀ ਉਚਿਤ ਹੈ। ਇਹੋ ਭਾਵ ਨਾਮਦੇਵ ਦੇ ਉਪਰੋਕਤ ਪਦ ਵਿੱਚ ਲੁਕਿਆ ਹੋਇਆ ਹੈ।

ਭਾਵੇਂ ਨਾਥ ਪੰਥੀ ਗਹਿਨੀਨਾਥ ਵਾਲੀ ਸ਼ਿੱਸ਼ ਪਰੰਪਰਾ ਨੇ 'ਵਿੱਠਲ' ਸ਼ਬਦ ਨੂੰ ਅਪਨਾ ਲਿਆ, ਫੇਰ ਵੀ ਭਾਰਤ ਦੇ ਆਧਿਆਤਮਿਕ ਜਗਤ ਵਿੱਚ ਆਇਆ ਹੋਇਆ ਇਹ ਨਾਂ ਕ੍ਰਿਸ਼ਣਵਾਚਕ ਸ਼ਬਦਾਂ 'ਮਾਧਉ' ਅਤੇ 'ਕੇਸ਼ੋ' ਦੀ ਲੜੀ ਨੂੰ ਹੋਰ ਅਗਾਂਹ ਵਧਾਉਣ ਵਾਲਾ ਸੀ।[72] ਪਰ 'ਬੀਠੁਲਾ' (ਵਿੱਠਲ) ਤੇ 'ਰਾਮ' ਵਿੱਚ ਕੋਈ ਅੰਤਰ ਨਹੀਂ ਹੈ। ਇਸ ਸਮਾਨਤਾ ਨੂੰ ਕੋਈ ਬਿਰਲਾ ਵਿਅਕਤੀ ਹੀ ਸਮਝ ਸਕਦਾ ਹੈ (ਬਿਰਲੇ ਕਾਹੂ ਡੀਠੁਲਾ)। ਪਰ ਸਿੱਧੀਆਂ ਦੀ ਪ੍ਰਾਪਤੀ ਵਿੱਚ ਲਗੇ ਹੋਏ ਲੋਕੀ ਪ੍ਰਭੂ ਵਾਚਕ ਨਾਂਵਾਂ ਦੇ ਸੁਮੇਲ ਨਾਲ ਹੀ ਆਪਣੀ ਮਨੋ ਕਾਮਨਾ ਪੂਰੀ ਕਰ ਸਕਦੇ ਹਨ। ਇਸ ਦਾ ਸਪਸ਼ਟ ਵਰਣਨ ਨਾਮਦੇਵ ਨੇ ਇੰਝ ਕੀਤਾ ਹੈ:

ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਾਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਮੇਰੈ ਮਨ ਰਾਮਈਆ ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਨ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥[73]

ਆਪਣੀ ਸਾਧਨਾ ਵਿੱਚ ਲੀਨ ਭਗਤ ਨੂੰ ਇਹ ਧਿਆਨ ਹੀ ਨਹੀਂ ਰਹਿੰਦਾ ਕਿ ਉਸ ਵੱਲੋਂ ਜਪਿਆ ਜਾਣ ਵਾਲਾ ਨਾਮਵਾਚਕ ਸ਼ਬਦ (ਰਾਮ, ਕ੍ਰਿਸ਼ਣ, ਹਰਿ) ਕਿਹੜੇ ਪਿਛੋਕੜ ਵਾਲਾ ਹੈ? ਆਧਿਆਤਮਿਕ ਖੇਤਰ (Spirituality) ਵਿਖੇ ਉਸ ਦੀ ਵਰਤੋਂ ਕਦੋਂ ਆਰੰਭ ਹੋਈ ਹੈ? ਉਸ ਦੀ ਪਹਿਲੀ ਵਾਰੀ ਵਰਤੋਂ ਕਿਸ ਮਹਾਪੁਰਖ ਨੇ, ਕਿਹੜੇ ਗ੍ਰੰਥ ਵਿੱਚ, ਕਿਸ ਪਰਿਪੇਖ (Perspective) ਵਿੱਚ ਕੀਤੀ ਹੈ? ਸੱਚੇ ਭਗਤ ਨੂੰ ਇਸ ਦੀ ਕੋਈ ਸੁਧ-ਬੁਧ ਨਹੀਂ ਰਹਿੰਦੀ। ਉਸ ਦਾ ਮਤਲਬ ਤਾਂ ਕੇਵਲ ਉਸ ਰਾਹੀਂ ਪ੍ਰਾਪਤ ਹੋ ਰਹੀਆਂ ਪਰਮਾਤਮਾ ਦੀਆਂ ਵਿਸ਼ੇਸ਼ਤਾਵਾਂ (Qualities) ਤੋਂ ਹੀ ਹੁੰਦਾ ਹੈ। ਭਗਤਾਂ ਦੀ ਇਸ ਧਾਰਨਾ ਨੂੰ ਪੰਚਮ ਪਾਤਿਸ਼ਾਹ ਜੀ ਨੇ 'ਗੁਣਬਾਦ' (ਵਿਸ਼ੇਸ਼ਤਾਵਾਂ ਵਾਲੀ ਮਤ) ਦੱਸਿਆ ਹੈ। ਉਨ੍ਹਾਂ ਦੇ ਅਨਮੋਲ ਵਚਨ ਹਨ:

ਰਮਣ ਕਉ ਰਾਮ ਕੇ ਗੁਣ ਬਾਦ ॥
ਸਾਧ ਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੈ ਸੁਆਦਿ ॥1॥ਰਹਾਉ॥
× × × × ×
ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥
ਪੀਵਤ ਅਮਿਉ ਮਨੋਹਰ ਹਰਿਰਸੁ ਜਪਿ ਨਾਨਕ ਹਰਿ ਬਿਸਮਾਦੁ ॥੨॥੯੦॥[74]

ਇੰਝ ਜਾਪਦਾ ਹੈ ਜਿਵੇਂ ਗੁਰੂ ਸਾਹਿਬ ਨਾਮਦੇਵ ਦੀਆਂ ਉਪਰੋਕਤ ਮਨੋਭਾਵਨਾਵਾਂ ਨੂੰ ਹੀ ਸਪਸ਼ਟ ਨਹੀਂ ਕਰ ਰਹੇ, ਸਗੋਂ 'ਗੁਣ ਬਾਦ' ਨੂੰ ਸਮਝਾਉਣ ਵਾਸਤੇ (ਗੁਣ) ਗਾਵਤ ਸ਼ਬਦ ਵੀ ਜੋੜ ਰਹੇ ਹਨ। ਇਹੋ ਸ਼ਬਦ ਅਗਾਂਹ ਚਲ ਕੇ "ਗੁਣਾਨੁਵਾਦ" ਦੇ ਰੂਪ ਵਿੱਚ ਪ੍ਰਚੱਲਤ ਹੋਇਆ। ਇਸ ਦਾ ਅਰਥ ਭਾਈ ਕਾਨ੍ਹ ਸਿੰਘ ਨੇ ਇਸ ਪ੍ਰਕਾਰ ਕੀਤਾ ਹੈ :

"ਗੁਣਬਾਦ-ਸੰ. ਗੁਣਾਨੁਵਾਦ. (ਸੰਗਜਾ) : ਗੁਣ ਕਥਨ, ਤਾਰੀਫ਼, ਵਡਿਆਈ।"[75]

## ਨਿਰਾਕਾਰ ਭਗਤੀ ਦੇ ਤੱਤ

ਭਾਵ-ਭਗਤੀ ਦੇ ਵਹਿਣ ਵਿੱਚ ਵਗਦੇ ਭਗਤ ਨੂੰ ਜਦੋਂ ਪ੍ਰਭੂ-ਵਾਚਕ ਨਾਂਵਾਂ ਦੇ ਅੱਡ ਅੱਡ ਹੋਣ ਦੀ ਸੁਧ-ਬੁਧ ਨਹੀਂ ਰਹਿੰਦੀ ਤਾਂ ਉਹ ਧਰਮ ਗ੍ਰੰਥਾਂ ਵਿੱਚ ਆਏ ਕਿਸੇ ਖ਼ਾਸ ਨਾਂ ਦੇ ਪ੍ਰਸੰਗ ਨੂੰ ਦੂਜੇ ਨਾਲ ਜੋੜਨ ਦੀ ਖੁੱਲ੍ਹ ਕਿਉ ਨਾ ਲਵੇ? ਇਸ ਨੂੰ ਭਗਤ ਦੀ ਸਹਿਜ ਕਥਨੀ ਹੀ ਆਖਣਾ ਉਚਿਤ ਹੋਵੇਗਾ :

ਧਨਿ ਧਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥1॥ਰਹਾਉ॥
ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋ ਧਨੁ ਚਰੈ॥ ਨਾਮੇ ਕਾ ਸੁਆਮੀ ਆਨਦੁ ਕਰੈ ॥੪॥੧॥[76]

ਇਸ ਸ਼ਬਦ ਦੀ ਪਹਿਲੀ ਤੁਕ ਵਿੱਚ ਰਾਮ ਨੂੰ ਬੰਸੀ ਵਜਾਉਂਦੇ ਹੋਇਆਂ ਵਿਖਾ ਕੇ ਕਵੀ ਨੇ ਆਮ ਪਾਠਕ ਨੂੰ ਜ਼ਰੂਰ ਹੈਰਾਨੀ ਵਿੱਚ ਪਾ ਦਿੱਤਾ ਹੈ। ਪਰ ਜੇ ਨਿਰਾਕਾਰ ਭਗਤੀ ਵਾਲੇ ਭਗਤ ਨਾਮਦੇਵ ਦੇ ਮਨ ਨੂੰ ਪੜ੍ਹੀਏ ਤਾਂ ਇਸ ਵਿੱਚ ਨਾਥ ਪੰਥੀਆਂ ਦੇ 'ਅਨਹਦ ਨਾਦ' ਅਤੇ ਗਹਿਨੀਨਾਥ ਜਿਹੇ ਗੁਰੂ ਨੂੰ 'ਨਾਰਾਇਨ' ਦਾ ਅਵਤਾਰ ਮੰਨੇ ਜਾਣ ਵਾਲੀ ਧਾਰਨਾ ਪ੍ਰਤੀ ਦਬਿਆ ਹੋਇਆ ਵਿਦਰੋਹ ਸੁਣਾਈ ਦਿੰਦਾ ਹੈ। ਉਹ ਕਈ ਪ੍ਰਸ਼ਨ ਚੁੱਕਦਾ ਹੈ ਅਤੇ ਉਨ੍ਹਾਂ ਦਾ ਉੱਤਰ ਵੀ ਖ਼ੁਦ ਹੀ ਦਿੰਦਾ ਹੈ। ਜੇ ਸ੍ਰੀ ਕ੍ਰਿਸ਼ਣ ਨਾਲ 'ਬੰਸੀ' ਦੀ ਧੁਨ ਵਾਲਾ ਪ੍ਰਤੀਕ ਜੋੜ ਕੇ ਗਊਆਂ ਨੂੰ ਮੋਹਿਤ ਕਰਨ ਦੀ ਗੱਲ ਕੀਤੀ ਜਾ ਸਕਦੀ ਹੈ ਤਾਂ ਇਹੋ ਪ੍ਰਤੀਕ 'ਰਾਮ' ਨਾਲ ਕਿਉਂ ਨਹੀਂ ਜੋੜਿਆ ਜਾ ਸਕਦਾ? ਚੌਬੀਸ ਅਵਤਾਰਾਂ ਦੀ ਸੂਚੀ ਵਿੱਚ ਰਾਮ, ਕ੍ਰਿਸ਼ਣ ਅਤੇ ਨਾਰਾਇਣ ਨੂੰ ਵਿਸ਼ਣੂ (ਕਵਲਾਪਤੀ) ਹੀ ਸਮਝਿਆ ਜਾਂਦਾ ਹੈ। ਇਸ ਲਈ ਮਾਤਾ ਦੇਵਕੀ ਦੇ ਘਰ ਵਿੱਚ ਰਮਣ (ਆਨੰਦ ਮਾਨਦੇ) ਕਰਦੇ ਹੋਏ (ਰਮਈਆ) 'ਕ੍ਰਿਸ਼ਣ' ਨੂੰ 'ਰਾਮ' ਦਾ ਰੂਪ ਕਿਉਂ ਨਹੀਂ ਸਮਝਿਆ ਜਾ ਸਕਦਾ? ਇਸ ਆਧਾਰ 'ਤੇ ਉਹ 'ਰਾਮ ਦੀ ਬੰਸੀ' ਵਿੱਚ ਉਹ ਸੁਰ ਸੁਣਦਾ ਹੈ, ਜਿਸ ਨੂੰ ਯੋਗੀ ਲੋਗ 'ਅਨਹਤ ਨਾਦ' ਸੱਦਦੇ ਹਨ। ਇਸ ਪ੍ਰਕਾਰ ਨਾਮਦੇਵ ਨਾਥ ਪੰਥੀ ਗੁਰੂ ਤੋਂ ਸਿੱਖੀ ਹੋਈ ਸ਼ਬਦਾਵਲੀ ਨੂੰ ਅਜਾਈਂ ਨਹੀਂ ਜਾਉਣ ਦਿੰਦਾ, ਸਗੋਂ ਉਸ ਦੀ ਵਰਤੋਂ ਦਲੀਲ ਰਾਹੀਂ ਕਰਕੇ ਆਪਣੇ ਪਾਰਬ੍ਰਹਮ ਦਾ 'ਗੁਣ-ਅਨੁਵਾਦ' ਕਰਦਾ ਹੀ ਨਜ਼ਰ ਆਉਂਦਾ ਹੈ।

ਅਵਤਾਰਾਂ ਦੇ ਨਾਂਵਾਂ ਨੂੰ ਉੱਘੜ ਦੁੱਘੜ ਕਰਕੇ, ਭਗਤਾਂ ਦੀ ਲੰਮੀ ਸੂਚੀ ਦੇ ਕੇ ਅਤੇ ਸਾਧ-ਸੰਗਤਿ ਤੇ ਗੁਰੂ ਉਪਦੇਸ਼ ਰਾਹੀਂ (ਰਾਮ) ਨਾਮ-ਜਪ ਵਿੱਚ ਲੀਨ ਹੋਣ ਵਾਲੇ 'ਭਗਤ' ਦੀ ਪਰਿਭਾਸ਼ਾ ਦਿੰਦਿਆਂ ਭਗਤ ਨਾਮਦੇਵ ਨੇ ਪ੍ਰਭੂ ਦੇ ਇਸੇ ਗੁਣ-ਅਨੁਵਾਦ (ਜਸ ਕੀਰਤ ਮਾਥੈ) ਨੂੰ ਸੱਚੀ ਭਗਤੀ ਦਾ ਗਾਡੀ ਰਾਹ ਦੱਸਿਆ ਹੈ, ਜਿਵੇਂ:

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂ ਅਟਲ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰ ਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥[77]

ਜੇ ਇਸ ਸ਼ਬਦ ਵਿੱਚ ਆਏ ਭਗਵਾਨ ਦੇ ਨਾਂਵਾਂ ਵੱਲ ਧਿਆਨ ਦਈਏ ਤਾਂ ਰਾਮ ਦਾ ਸੰਬੰਧ ਭਭੀਖਨ ਨਾਲ ਅਤੇ ਨਰਸਿੰਘ ਦਾ ਹਰਨਾਖਸ ਵਾਲੀ ਕਥਾ ਨਾਲ ਜੁੜਦਾ ਹੈ। ਰਾਜਾ ਬਲਿ ਦੇ ਦੁਆਰੇ ਆਉਣ ਵਾਲਾ ਵਿਸ਼ਣੂ ਰੂਪ ਬ੍ਰਾਹਮਣ 'ਵਾਮਨ' ਸੀ, 'ਕੇਸ਼ਵ' ਨਹੀਂ। ਫੇਰ ਸੁਦਾਮਾ ਵਰਗੇ ਮਿੱਤਰ-ਭਗਤ ਨੂੰ ਦਾਨ ਦੇਣ ਵਾਲੇ ਕ੍ਰਿਸ਼ਨ ਦੀ ਥਾਂ "ਠਾਕੁਰ" ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਇਸ ਪ੍ਰਕਾਰ ਨਿਰਾਕਾਰ ਭਗਤ ਵਾਂਗ ਵਿਸ਼ਣੂ ਦੇ ਸਾਰੇ ਨਾਂਵਾਂ ਨੂੰ ਇੱਕੋ ਰੂਪ ਮੰਨ ਕੇ ਪ੍ਰਭੂ ਦਾ ਕੇਵਲ ਗੁਣ ਗਾਣ ਹੀ ਕੀਤਾ ਗਿਆ ਹੈ। ਇਸ ਸਿਲਸਿਲੇ ਵਿੱਚ ਇੱਕ ਵਿਦਵਾਨ ਦਾ ਕਥਨ ਹੈ:

"ਸੰਤਾਂ ਨੇ ਵਿਸ਼ਣੂ ਦੇ ਬਹੁਤ ਸਾਰੇ ਨਾਂਵਾਂ ਦਾ ਉਲੇਖ ਆਪਣੇ ਕਾਵਿ ਵਿਖੇ ਕੀਤਾ ਹੈ। ਪਰ ਉਹ ਨਾਂਵਾਂ ਦੀ ਸੋਪਾਧਿ (Unbound) ਉਪਾਸਨਾ ਦੇ ਹੱਕ ਵਿੱਚ ਸਨ। ਵਾਸੁਦੇਵ, ਨਾਰਾਇਣ, ਵਿਸ਼ਣੂ, ਕ੍ਰਿਸ਼ਣ, ਗੋਪਾਲ, ਗੋਵਿੰਦ, ਯਦੁਪਤਿ (ਜਿਹੇ) ਅਵਤਾਰਾਂ ਦੇ ਲਗਭਗ ਸਾਰੇ ਨਾਂਵਾਂ ਨੂੰ ਇਨ੍ਹਾਂ ਨੇ (ਆਪਣੀਆਂ ਰਚਨਾਵਾਂ ਵਿੱਚ) ਸਥਾਨ ਦਿੱਤਾ ਹੈ। ਪਰ ਇਹ ਨਾਂ ਕਿਸੇ ਸੰਸਾਰਿਕ ਪੁਰਸ਼ ਨਾਲ ਨਹੀਂ ਜੋੜੇ ਗਏ, ਉਨ੍ਹਾਂ ਨੂੰ ਉਸੇ 'ਬ੍ਰਹਮ' ਲਈ ਵਰਤਿਆ ਗਿਆ ਹੈ।"[78]

ਪ੍ਰਭੂ ਦੇ ਨਿਰੰਕਾਰ ਅਤੇ ਸਰਬ ਵਿਆਪੀ ਰੂਪ ਦੀ ਸਿੱਖਿਆ ਗੁਰੂ ਤੋਂ ਪ੍ਰਾਪਤ ਹੋਣ ਤੋਂ ਬਾਅਦ ਹੀ ਨਾਮਦੇਵ ਨੇ ਬ੍ਰਹਮ-ਦਰਸ਼ਨ ਕਿਵੇਂ ਕੀਤਾ, ਇਸ ਬਾਰੇ ਉਹ ਮੁਕਤ ਭਾਵ (Unbounded) ਨਾਲ ਸ਼ਬਦਾਂ ਦੀ ਨਵੀਂ ਨੁਹਾਰ ਪੇਸ਼ ਕਰਦਾ ਹੋਇਆ ਨਜ਼ਰ ਆਉਂਦਾ ਹੈ, ਜਿਵੇਂ:

(ਕ) ਨਾਮਦੇਉ ਨਾਰਾਇਨ ਪਾਇਆ॥ ਗੁਰੁ ਭੇਟਤ ਅਲਖੁ ਲਖਾਇਆ ॥[79]

(ਖ) ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥

× × × ×

ਸਰਬ ਬਿਆਪਿਕ ਅੰਤਰ ਹਰੀ ॥[80]

(ਗ) ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ਰਹਾਉ॥[81]

(ਘ) ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ॥੧॥
× × × × ×
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥
ਗੁਰਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਿਜ ਸਮਾਣੀ ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੧॥[82]

(ਙ) ਆਦਿ ਜੁਗਾਦਿ ਜੁਗੋ ਜੁਗੁ ਤਾਕਾ ਅੰਤੁ ਨ ਜਾਨਿਆ ॥
ਸਰਬ ਨਿਰੰਤਰਿ ਰਾਮ ਰਹਿਆ ਰਵਿ ਐਸਾ ਰੂਪੁ ਬਖਾਨਿਆ ॥[83]

(ਚ) ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮ ਲੁਕਾਇਆ
× × ×
ਜਿਉ ਪ੍ਰਗਾਸਿਆ ਮਾਟੀ ਕੁੰਭੇਉ॥ ਆਪ ਹੀ ਕਰਤਾ ਬੀਠੁਲ ਦੇਉ ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ॥ ਜੋ ਕਿਛੁ ਕੀਆ ਸੋ ਆਪੈ ਆਪੈ ॥੩॥[84]

(ਛ) ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥[85]

ਨਿਰਾਕਾਰ ਬ੍ਰਹਮ ਦਾ ਗਿਆਨ ਪ੍ਰਦਾਨ ਕਰਨ ਦਾ ਸਾਰਾ ਗੌਰਵ ਨਾਮਦੇਵ ਨੇ ਬੜੀ ਹਲੀਮੀ ਨਾਲ ਆਪਣੇ ਗੁਰੂ ਨੂੰ ਬਖਸ਼ਿਆ ਹੈ। ਬ੍ਰਹਮ ਦੀ ਸਰਬ ਵਿਆਪਕਤਾ ਨੂੰ ਸਵੈ-ਅਨੁਭਵ ਦੀ ਕਸਵੱਟੀ ਉੱਤੇ ਪਰਖ ਕੇ ਉਸ ਪ੍ਰਤੀ ਸਮਰਪਣ ਭਾਵ ਵੀ ਸੱਚੇ ਭਗਤ ਨੇ (ਜੋ ਕਿਛੁ ਕੀਆ ਸੋ ਆਪੈ ਆਪੈ) ਵਿਖਾਇਆ ਹੈ।

## ਬਾਹਰੀ ਆਡੰਬਰਾਂ ਦੀ ਨਿਖੇਧੀ

ਬਚਪਨ ਤੋਂ ਆਪਣੇ ਗ੍ਰਾਮ ਦੇਵਤਾ 'ਨਰਸਿੰਘ ਭਗਵਾਨ' ਅਤੇ ਕੁਲ ਦੇਵਤਾ 'ਭਗਵਾਨ ਵਿੱਠਲ' ਦੀਆਂ ਮੂਰਤੀਆਂ ਦੇ ਦਰਸ਼ਨ ਕਰਨ ਵਾਲਾ, ਇਕਾਦਸ਼ੀ ਦਾ ਵਰਤ ਰੱਖਣ ਵਾਲਾ ਅਤੇ ਪਹਿਲਾਂ ਆਪਣੇ ਮਿੱਤਰ ਗਿਆਨ ਦੇਵ ਨਾਲ ਅਤੇ ਬਾਅਦ ਵਿੱਚ ਇੱਕਲਿਆਂ ਹੀ ਤੀਰਥ ਦਰਸ਼ਨ ਦਾ ਯਾਤਰੂ ਨਾਮਦੇਵ ਹੁਣ ਇਹ ਆਖਣ ਲਗ ਪਿਆ :

ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉ ਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਤ ਨਾਉ ਗੋ ॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉ ਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉ ਗੋ ॥[86]

ਗੁਰੂ ਵਚਨਾਂ ਨੂੰ ਮੰਨ ਕੇ ਇਕਾਦਸ਼ੀ ਵਰਤ ਦੀ ਥਾਂ "ਨਾਮ ਸਿਮਰਨ" ਰਾਹੀਂ ਹੀ ਉਹ ਬੈਕੁੰਠ ਪ੍ਰਾਪਤੀ ਦੀ ਚਾਹੁਣਾ ਕਰਨ ਲਗ ਪਿਆ :

ਏਕਾਦਸੀ ਬ੍ਰਤੁ ਰਹੈ ਕਾਏ ਕਉ ਤੀਰਥ ਜਾਂਈ ॥੧॥

ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥[87]

ਬਹੁਤ ਸਾਰੇ ਤੀਰਥਾਂ ਦੀ ਯਾਤਰਾ ਕਰ ਚੁਕੇ ਨਾਮਦੇਵ ਨੇ ਉਨ੍ਹਾਂ ਥਾਂਵਾਂ ਤੇ ਕੀਤੀਆਂ ਜਾਣ ਵਾਲੀਆਂ ਕਸ਼ਟਦਾਈ ਸਾਧਨਾਵਾਂ ਨੂੰ ਫੋਕੀਆਂ ਗੱਲਾਂ ਦੱਸ ਕੇ ਰਾਮ-ਨਾਮ ਨੂੰ ਉਨ੍ਹਾਂ ਤੋਂ ਵੱਧ ਉਪਯੋਗੀ ਦੱਸਿਆ ਹੈ :

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ, ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮਨਾਮ ਸਰਿ ਤਊ ਨ ਪੂਜੈ ॥੨॥[88]

## ਗੁਰਮਤਿ-ਪੱਖੀ ਮਰਾਠੀ ਰਚਨਾਵਾਂ

ਅਜਿਹੇ ਵਿਚਾਰ ਭਗਤ ਜੀ ਦੇ ਮਰਾਠੀ ਅਭੰਗਾਂ ਵਿੱਚ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ, ਜਿਵੇਂ :

ਯਗਜ ਯਾਗ ਦਾਨ ਵ੍ਰਤ ਉਦਜਾਪਨ। ਹੇਂ ਨੇਣੇਂ ਸਾਧਨ ਕਾਯ ਕਰੂੰ।
× × × ×
ਗਯੇ ਪਿੰਡਦਾਨ ਪ੍ਰਯਾਗੀਂਚੇ ਸੁਨਾਨ। ਕਰਮ ਅਨੁਸ਼ਠਾਨ ਨਵ੍ਹੇ ਮਜ।
× × × ×
ਤੁਮ੍ਹਾਂ ਬ੍ਰੀਦ ਆਪੁਲੇ ਜਤਨ ਕਰਣੇਂ। ਤਰੀ ਨਾਰਾਯਣੀਂ ਸਾਂਭਾਲਾਵੇਂ।
ਨਾਮੇਂਵਿਣ ਕਾਂਹੀ ਆਮ੍ਹਾਪਾਸੀ ਨਾਹੀਂ। ਵਿਚਾਰੇਨੀ ਪਾਹੀਂ ਪਾਂਡੁਰੰਗ।
ਧਨ ਵਿੱਤ ਸਰ੍ਵ ਆਮਚੀ ਹੇ ਜੋਡੀ। ਨਾਮਾ ਮ੍ਹਣੇ ਗੋਡੀ ਨਾਮੀ ਤੁਝਜਾ।[89]

**ਅਰਥ :** ਯੱਗ-ਯਾਗ, ਦਾਨ-ਵਰਤ ਰੱਖਣ ਅਤੇ ਖੋਲ੍ਹਣ ਦੇ ਸਾਧਨ ਸਿੱਖ ਕੇ ਮੈਂ ਕੀ ਕਰਾਂਗਾ? .... ਗਯਾ (ਬਿਹਾਰ ਦੇ ਤੀਰਥ ਸਥਾਨ) ਤੇ ਪਹੁੰਚ ਕੇ ਹੋਰ ਕਰਮ ਕਾਂਡ ਕਰਨ ਲਈ ਮੇਰਾ ਮਨ ਨਹੀਂ ਹੈ। ਤੈਨੂੰ ਦਿੱਤਾ (ਨਾਮ-ਜਪ ਦਾ) ਵਚਨ (ਬ੍ਰੀਦ) ਲੈ ਕੇ ਮੈਂ ਆਪਣੇ ਸਾਰੇ ਜਤਨ ਕਰਦਾ ਹਾਂ, ਕਿਉਂਕਿ (=ਤਰੀ) ਹੇ ਨਾਰਾਇਣ! (ਤੈਂ ਨੇ ਹੀ) ਮੈਂ ਨੂੰ ਸੰਭਾਲਣਾ ਹੈ। ਹੇ ਪਾਂਡੁਰੰਗ ! ਤੇਰੇ ਨਾਂ ਤੋਂ ਬਿਨਾ ਮੇਰੇ ਕੋਲ ਹੋਰ ਕੁਝ ਵੀ ਨਹੀਂ ਹੈ, ਪੂਰੀ ਤਰ੍ਹਾਂ ਵਿਚਾਰ ਕਰਕੇ ਮੈਂ ਨੇ ਇਹੋ ਪਾਇਆ ਹੈ (=ਅਰਥਾਤ, ਇਸੇ ਨਿਸ਼ਚੇ ਤੇ ਪਹੁੰਚਿਆ ਹਾਂ)। ਧਨ-ਮਾਲ ਸਭ ਕੁਝ ਤੇਰੇ ਨਾਮ ਰਾਹੀਂ ਹੀ ਮੈਂ ਨੇ ਜੋੜਿਆ ਹੈ। ਨਾਮਦੇਵ ਆਖਦਾ ਹੈ ਕਿ ਇਸੇ ਕਾਰਨ ਮੈਂ ਨੂੰ ਪ੍ਰਭੂ ਦਾ ਨਾਮ ਮਿੱਠਾ (ਗੋਡੀ) ਲਗਦਾ ਹੈ।

ਗੁਰਮਤਿ ਆਸ਼ੇ ਨਾਲ ਮੇਲ ਖਾਂਦੀ ਨਾਮ ਰੂਪੀ ਔਸ਼ਧ, ਸੰਤ-ਸਮਾਗਮ ਦੀ ਮਹਿਮਾ ਅਤੇ ਨਾਮ-ਜਪ ਰਾਹੀਂ ਸੰਸਾਰ ਤੋਂ ਮੁਕਤੀ ਪਾਉਣ ਵਾਲੇ ਕੁਝ ਭਗਤਾਂ ਦਾ ਉਲੇਖ ਵੀ ਹੇਠਲੇ ਅਭੰਗ ਵਿਖੇ ਹੋਇਆ ਹੈ :

ਕਪਟਾਚੇਂ ਕੁਪਥਜ ਝਾਲੇਂ ਤੁਝੇਂ ਪੋਟੀਂ। ਸਮਰਾਵਾ ਜਗ ਜੇਠੀ ਕ੍ਰਿਪਾਲ ਤੇਂ।
ਨਾਮ ਔਸ਼ਧ ਘਜਾਵੇਂ ਨਾਮ ਔਸ਼ਧ ਘਜਾਵੇਂ। ਸੰਤਾਂਚੇ ਲਾਗਾਵੇਂ ਸਮਾਗਮੀਂ ॥

ਤਜਪਾਸੀਂ ਔਸ਼ਧ ਆਹੇ ਨਾਨਾਵਿਧ। ਰਾਮਕ੍ਰਿਸ਼ਨ ਗੋਬਿੰਦ ਮ੍ਹਣਤੀ ਵਾਚੇ ॥
ਪੁਤਸ੍ਨੇਹੇਂ ਕੈਸਾ ਅਜਾਮੇਲ ਸ੍ਮਰਲਾ। ਤੇਣੇਂ ਤੌ ਉੱਧਰਲਾ ਕ੍ਸ਼ਣਮਾਤ੍ਰੇਂ ॥
ਰਾਮ ਨਾਮ ਮ੍ਹਣਤਾਂ ਤਾਰਿਲੀ ਕੁੰਟਿਣੀ। ਵੈਕੁੰਠ ਭੁਵਨੀਂ ਤਯੇ ਵਾਸੁ ॥
ਤੇਂਚਿ ਹੇਂ ਔਸ਼ਧ ਪ੍ਰਹਲਾਦੇਂ ਘੇਤਲੇਂ। ਤੇਂ ਤੂ ਘੇ ਉਗਲੇਂ ਮ੍ਹਣੇ ਨਾਮਾ ॥[90]

ਅਰਥ : ਕਪਟ ਕਰਕੇ ਤੂੰ ਗੰਦ-ਮਦ (ਕੁਪਥਜ) ਖਾ ਕੇ ਆਪਣਾ ਢਿੱਡ (ਪੇਟੀ) ਕਿਉਂ ਭਰਦਾ ਹੈਂ ? ਤੈਂ ਨੂੰ ਤਾਂ ਕ੍ਰਿਪਾਲੂ ਪਰਮਾਤਮਾ (ਜਗਜੇਠੀ= God)[91] ਦਾ ਸਿਮਰਨ ਕਰਨਾ ਚਾਹੀਦਾ ਹੈ। (ਤੈਂ ਨੂੰ ਚਾਹੀਦਾ ਹੈ ਕਿ) ਸੰਤਾਂ ਦੇ ਸਮਾਗਮ ਵਿੱਚ ਜਾ ਕੇ ਨਾਮ ਰੂਪੀ ਦਵਾ (ਔਸ਼ਧ) ਇਕੱਠੀ ਕਰੇ। ਉਨ੍ਹਾਂ ਕੋਲ ਅਨੇਕ ਪ੍ਰਕਾਰ ਦੀ ਦਵਾ ਹੈ, ਜਿਸ ਦਾ ਮਤਲਬ ਹੈ, ਰਾਮ-ਕ੍ਰਿਸ਼ਨ-ਗੋਬਿੰਦ (ਵਰਗੇ ਨਾਂਵਾਂ) ਦਾ ਮੂੰਹੋਂ ਕਥਨ। ਪੁੱਤਰ ਦੇ ਪ੍ਰੇਮ ਕਾਰਨ (ਪਾਪੀ ਬ੍ਰਾਹਮਣ) ਅਜਾਮਿਲ ਨੇ (ਨਾਰਾਇਣ ਸ਼ਬਦ ਰਾਹੀਂ) ਅਚਨਚੇਤ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਾ ਸੀ। ਇਸੇ ਕਾਰਨ ਉਸ ਦਾ ਖਿਨ ਮਾਤਰ ਵਿੱਚ (ਸੰਸਾਰ ਚੱਕਰ ਤੋਂ) ਛੁਟਕਾਰਾ ਹੋ ਗਿਆ। ਰਾਮ-ਰਾਮ ਆਖਣ ਨਾਲ ਹੀ ਵੇਸ਼ਜਾ (ਸੰਸਾਰ ਤੋਂ) ਤਰ ਗਈ ਅਤੇ ਉਸ ਨੂੰ ਬੈਕੁੰਠ ਵਿੱਚ ਨਿਵਾਸ ਪ੍ਰਾਪਤ ਹੋ ਗਿਆ। ਇਹੋ (ਨਾਮ ਰੂਪੀ) ਦਵਾ ਪ੍ਰਹਿਲਾਦ ਨੇ ਪ੍ਰਾਪਤ ਕੀਤੀ ਸੀ। ਨਾਮਦੇਵ ਆਖਦਾ ਹੈ ਕਿ ਇਹੋ ਉਗੀ ਹੋਈ (ਨਾਮ ਦੀ ਖੇਤੀ) ਅਤੇ ਜਮੀ ਹੋਈ (ਪੂਰੀ ਤਰ੍ਹਾਂ ਪਰਖੀ ਹੋਈ) ਹੈ। ਤੂੰ ਵੀ (ਹੇ ਸੰਸਾਰਿਕ ਜੀਵ) ਇਸ ਨੂੰ ਪ੍ਰਾਪਤ ਕਰ ਲੈ।

ਨਾਮ ਦਾਤਾ ਸੰਤਾਂ (ਗੁਰੂਆਂ) ਦੀ ਮਹਿਮਾ ਦਰਸਾਉਣ ਵਾਲਾ ਇੱਕ ਹੋਰ ਅਭੰਗ ਪੇਸ਼ ਹੈ। ਬਚਿੱਤਰ ਸੰਜੋਗ ਦੀ ਗੱਲ ਹੈ ਕਿ ਇਸ ਵਿਖੇ ਵਰਤੇ ਗਏ ਪੰਜਾਬੀ ਵਰਗੇ ਸ਼ਬਦ 'ਆਪੇਂ ਆਪ' ਅਤੇ 'ਜਨ੍ਮੋਜਨ੍ਮੀ' ਗੁਰਮਤਿ-ਸਿੱਧਾਂਤਾਂ ਨਾਲ ਹੋਰ ਜ਼ਿਆਦਾ ਸਾਂਝ ਸਥਾਪਿਤ ਕਰਦੇ ਜਾਪਦੇ ਹਨ। ਇਸ ਦੀ ਵੰਨਗੀ ਵੇਖੋ :

ਸੰਤ ਪਾਯੀਂ ਮਾਥਾ ਧਰਿਤਾਂ ਸਦ੍ਭਾਵੇਂ। ਤੇਣੇਂ ਭੇਟੇ ਦੇਵ ਆਪੇਂ ਆਪ ॥੧॥
ਮ੍ਹਣਵੂਨਿ ਸੰਤਾਂ ਅਖੰਡ ਭਜਾਵੇਂ। ਤੇਣੇਂ ਭੇਟੇ ਦੇਵ ਆਪੇਂ ਆਪ ॥੨॥
ਸਾਧੂ ਪਾਸੀਂ ਦੇਵ ਕਾਮ ਧੰਦਾ ਕਰੀ। ਪੀਤਾਂਬਰ ਧਰੀ ਵਰੀ ਛਾਯਾ ॥੩॥
ਨਾਮਾ ਮ੍ਹਣੇ ਦੇਵ ਇੱਛੀ ਸਤਸੰਗ। ਆਮ੍ਹਾਂ ਜੀਵਲਗ ਜਨ੍ਮੋਜਨ੍ਮੀ ॥੪॥[92]

**ਅਰਥ** : ਸੱਚੇ ਭਾਵ ਨਾਲ ਸੰਤਾਂ ਦੇ ਪੈਰਾਂ ਤੇ ਮੱਥਾ ਟੇਕਣ ਨਾਲ ਤੈਂ ਨੂੰ ਪਰਮਾਤਮਾ ਦੇ ਦਰਸ਼ਨ ਆਪ ਮੁਹਾਰੇ ਹੋ ਜਾਣਗੇ। ਕਹਿਣ ਦਾ ਮਤਲਬ ਇਹ ਹੈ ਕਿ ਸੰਤ ਜਨ ਨਿਰੰਤਰ ਭਗਵਾਨ ਦਾ ਭਜਨ ਕਰਵਾਉਂਦੇ (ਅਖੰਡ ਭਜਾਵੇਂ) ਹਨ। ਇਸ ਪ੍ਰਕਾਰ ਤੈਂਨੂੰ ਖ਼ੁਦ-ਬ-ਖ਼ੁਦ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ, ਜਿਵੇਂ ਪੀਲੇ (ਸਾਧੂਆਂ ਵਾਲੇ) ਕਪੜੇ ਪਹਿਨ ਕੇ (ਪੀਤਾਂਬਰ ਧਰੀ) ਉਹ ਆਪਣੇ ਵਰਦਾਨ ਰੂਪੀ ਠੰਡੀ ਛਾਂਹ (=ਵਰੀ ਛਾਯਾ) ਸਭਨਾਂ ਨੂੰ ਦੇ ਰਹੇ ਹੋਣ। ਨਾਮਦੇਵ ਆਖਦਾ ਹੈ ਕਿ ਦੇਵਤੇ ਵੀ ਸਤਿਸੰਗ ਵਿੱਚ ਆਉਣ ਲਈ ਚਾਹਵਾਨ ਰਹਿੰਦੇ ਹਨ। ਇਸੇ ਲਈ ਮੈਂ ਹਰ ਜਨਮ ਵਿੱਚ ਇਹੋ ਚਾਹੁੰਦਾ ਹਾਂ ਕਿ (ਇਹੋ ਸਤਿਸੰਗ) ਮੇਰੇ ਵਰਗੇ ਪ੍ਰਾਣੀ ਦੇ ਜੀਵਨ ਦਾ ਆਧਾਰ ਬਣੇ।

'ਜੀਵਲਗ' ਵਿੱਚ ਸ਼ਲੇਸ਼ ਅਲੰਕਾਰ ਰਾਹੀਂ ਕਵੀ ਨੇ ਦੋ ਅਰਥ ਕੱਢੇ ਹਨ : 'ਪ੍ਰਾਣੀ' ਅਤੇ 'ਜੀਵਨ ਭਰ' ਦਾ ਆਧਾਰ [ਅਰਥਾਤ, ਜੀਉਂਦੇ ਜੀ ਇਨਸਾਨ ਦੀ ਇੱਕੋ ਇੱਕ ਟੇਕ]।

## ਭਗਤੀ ਖੇਤਰ ਵਿਖੇ ਭਾਵਾਤਮਕ ਇੱਕਸੁਰਤਾ ਦਾ ਆਦਰਸ਼

'ਨਾਥ ਸੰਪ੍ਰਦਾਇ' ਵਿੱਚ 'ਨੌ ਨਾਥਾਂ' ਨੂੰ 'ਨੌ ਨਾਰਾਇਣਾਂ' ਦਾ ਅਵਤਾਰ ਦੱਸਣ ਵਾਲੇ ਪ੍ਰਸੰਗ ਦੀ ਵਿਆਖਿਆ ਕਰਦਿਆਂ ਇੱਕ ਵਿਦਵਾਨ ਨੇ ਲਿਖਿਆ ਹੈ :

'ਯੋਗਿਸੰਪ੍ਰਦਾਇਵਿਸ਼ਕ੍ਰਿਤਿ' ਵਿਖੇ 'ਨਵ ਨਾਰਾਇਣਾਂ' ਦੇ 'ਨਵ ਨਾਥ' ਦੇ ਰੂਪ ਵਿੱਚ ਅਵਤਾਰ ਲੈਣ ਦੀ ਜਿਹੜੀ ਕਥਾ ਦਿੱਤੀ ਗਈ ਹੈ, ਉਸ ਦਾ ਮੂਲ ਉਦੇਸ਼ ਵੈਸ਼ਣਵ ਮਤ ਤੋਂ ਸ਼ੈਵ ਮਤ ਦੀ ਸ੍ਰੇਸ਼ਟਤਾ ਵਿਖਾਉਣੀ ਹੈ। ਅਸਲ ਵਿੱਚ ਨਾਥ ਸੰਪ੍ਰਦਾਇ 'ਸ਼ੈਵ ਮਤ' ਦਾ ਹੀ ਅੰਗ ਸੀ। ਇਸ ਲਈ 'ਨਵ ਨਾਰਾਇਣ' ਜਿਹੜੇ ਮੂਲ ਰੂਪ ਵਿੱਚ ਵੈਸ਼ਣਵ ਸਨ ; ਉਨ੍ਹਾਂ ਦਾ ਨਾਥ ਰੂਪ ਵਿੱਚ ਅਵਤਾਰ ਲੈਣਾ, ਉਨ੍ਹਾਂ ਦਾ ਵੈਸ਼ਣਵ ਮਤ ਤੋਂ ਸ਼ੈਵ ਮਤ ਵਿੱਚ ਆਉਣਾ ਧਰਮ ਦੀ ਤਬਦੀਲੀ (=ਧਰਮਾਂਤਰਣ) ਸੀ। ਇਹ ਰੁਝਾਣ ਉਸ ਕਾਲ ਦੀ ਧਰਮ ਸਾਧਨਾ ਵਿਖੇ ਸਭਨੀਂ ਪਾਸੀਂ ਨਜ਼ਰ ਆਉਂਦਾ ਹੈ।"[93]

ਅਸੀਂ ਇਸ ਵਿਚਾਰ ਨਾਲ ਸਹਿਮਤ ਨਹੀਂ ਹਾਂ। ਨਾਰਾਇਣਾਂ ਦੀ ਇਸ ਸੂਚੀ ਵਿੱਚ ਆਏ ਗਹਿਨੀ ਨਾਥ ਨੇ 'ਨਾਥ ਪੰਥੀ' ਹੋਣ ਦੇ ਬਾਵਜੂਦ 'ਵਿੱਠਲ ਨਾਮ ਭਗਤੀ' ਦੀ ਨਿਖੇਧੀ ਨਹੀਂ ਕੀਤੀ ਸੀ। ਭਗਵਾਨ ਵਿੱਠਲ ਦਾ ਜੋ ਸਰੂਪ ਹੈ, ਉਸ ਵਿੱਚ ਲੱਕ ਉਤੇ ਹੱਥ ਧਰੀ ਇੱਟ ਤੇ ਸ਼ੋਭਾਇਮਾਨ ਰੁਕਮਣੀ ਦੇ ਪਤੀ[94] ਭਗਵਾਨ ਕ੍ਰਿਸ਼ਣ ਹੀ ਹਨ, ਜਿਹੜੇ ਕਿ 'ਨਾਰਾਇਣ' ਵਾਂਗ ਵਿਸ਼ਨੂ ਦੇ ਅਵਤਾਰ ਸਨ। ਉਨ੍ਹਾਂ ਦੇ ਸਿਰ ਤੇ ਸ਼ੋਭਾਇਮਾਨ ਸ਼ਿਵ ਲਿੰਗ 'ਹਰਿ ਅਤੇ ਹਰ' (ਵਿਸ਼ਣੂ ਅਤੇ ਸ਼ਿਵ) ਦੀ ਸਾਂਝੀਵਾਲਤਾ ਦਾ ਪ੍ਰਤੀਕ ਹੈ। ਦੱਖਣ-ਪੱਛਮ ਭਾਰਤ (ਅਜੋਕੇ ਮਹਾਰਾਸ਼ਟਰ, ਆਂਧਰ ਪ੍ਰਦੇਸ਼ ਅਤੇ ਕਰਨਾਟਕ) ਵਿੱਚ 'ਹਰਿ ਹਰ ਦੀ ਇੱਕਰੂਪਤਾ' ਸਚਮੁਚ 'ਇੱਕ ਈਸ਼ਵਰਵਾਦ' ਰਾਹੀਂ ਭਾਵਾਤਮਕ ਇੱਕਸੁਰਤਾ ਦਾ ਮਨੋਹਰ ਸੰਦੇਸ਼ ਹੀ ਸੀ।[95] ਇਸੇ ਲੇਖਕ ਨੇ 'ਅਕੁਲ'[96] ਦਾ ਅਰਥ 'ਸ਼ਿਵ' ਦੱਸਿਆ ਹੈ, ਜੋ ਕਿ ਇਸ ਤੁਕ ਵਿੱਚ ਗੋਪਾਲ ਦੇ ਨਾਲ ਵਿਰਾਜਮਾਨ ਹੋ ਕੇ ਨਾਮਦੇਵ ਦੀ ਨਿਰਾਕਾਰ ਭਗਤੀ ਅਤੇ ਸਮੋਣਵਾਦੀ ਸੋਚ ਦਾ ਸ਼ਾਨਦਾਰ ਉਦਾਹਰਣ ਹੈ :

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ਰਹਾਉ॥[97]

ਇਹੋ ਨਹੀਂ ਭਗਤ ਨਾਮਦੇਵ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬਾਹਰੀ ਵਿਖਾਵਿਆਂ ਲਈ ਤਾੜਨਾ ਕਰਕੇ 'ਭਾਵਾਤਮਕ ਇੱਕਸੁਰਤਾ' (Emotional Integration) ਦਾ ਆਦਰਸ਼ ਭਾਰਤੀ ਸਮਾਜ ਦੇ ਸਾਮ੍ਹਣੇ ਰੱਖਿਆ ; ਜਿਵੇਂ :

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ਰਹਾਉ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨਾ ਤੁਰਕੂ ਕਾਣਾ॥ ਦੂਹਾਂ ਤੇ ਗਿਆਨੀ ਸਿਆਣਾ ॥

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥[98]

ਨਾਮਦੇਵ ਦੇ ਅਜਿਹੇ ਰੁਝਾਣਾਂ ਨੂੰ ਵੇਖ ਕੇ ਇੱਕ ਵਿਦਵਾਨ ਨੇ ਬੜੀ ਢੁਕਵੀਂ ਟਿੱਪਣੀ ਕੀਤੀ ਹੈ, ਜਿਵੇਂ :

"ਵੈਸ਼ਣਵ ਮੰਡਲ ਸਮੇਤ ਭਗਤੀ ਮਾਰਗ ਦਾ ਪ੍ਰਚਾਰ ਕਰਦੇ ਹੋਏ (ਉਹ) ਪ੍ਰਯਾਗ, ਵਾਰਾਣਸੀ, ਗਯਾ ਆਦਿ ਜਗ੍ਹਾਂ ਤੇ ਗਏ। ਉਸ ਵੇਲੇ ਉੱਤਰ ਭਾਰਤ ਵਿੱਚ ਮੁਸਲਮਾਨਾਂ ਦਾ ਨਿਰੰਕੁਸ਼ ਰਾਜ (Absolute Monarchy) ਸੀ। ਇਸੇ ਕਾਰਨ ਭਾਰਤੀ ਸਮਾਜ ਦੋ ਟੁਕੜਿਆਂ ਵਿੱਚ ਵੰਡਿਆ ਹੋਇਆ ਸੀ। ਨਾਮਦੇਵ ਨੇ ਹਿੰਦੀ-ਭਾਸ਼ੀ ਪ੍ਰਦੇਸ਼ਾਂ ਵਿੱਚ (ਨਾਮ) ਕੀਰਤਨ ਸੰਸਥਾ ਦੇ ਪੁਰਾਣੀ ਗੁਰੂ ਪੀੜ੍ਹੇ (ਵਿਆਸ ਪੀਠ) ਉੱਤੇ ਵਿਰਾਜਮਾਨ ਹੋ ਕੇ ਇੱਕ ਈਸ਼ਵਰਵਾਦ, ਵਿਸ਼ੁੱਧ ਭਗਤੀ, ਜਾਤਿ-ਵਰਣ ਰਹਿਤ ਮਾਨਵ-ਧਰਮ ਅਤੇ ਸਦਾਚਾਰ ਪੂਰਨ ਜੀਵਨ (ਹੰਡਾਉਨ) ਦਾ ਸੰਦੇਸ਼ ਹਿੰਦੀ ਭਾਸ਼ਾ ਵਿੱਚ ਦਿੱਤਾ। ਹਿੰਦੂ-ਮੁਸਲਿਮ ਏਕਤਾ ਲਈ ਯਤਨ ਕੀਤੇ ਅਤੇ ਮਨੁੱਖੀ ਬਰਾਬਰੀ ਦਾ ਪ੍ਰਚਾਰ ਕੀਤਾ।"[99]

## ਪੈਰ ਟਿੱਪਣੀਆਂ

1. सुखनंद नाथ : शब्दार्थ चिन्तामणि: कोश:, तृतीय भाग, पृष्ठ 396.
2. Surya Kant : Sanskrit - Hindi - English Dictionary, Page 426.
3. V.S. Apte : The The Practical-Sanskrit-English Dictionary, Page 708.
4. ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗ ਮਾਰੂ, ਬਾਣੀ ਨਾਮਦੇਉ ਜੀ), ਪੰਨਾ ੧੧੦੫।

5-6. ਸ਼ੰ. ਗੋ. ਤੁਲਪੁਲੇ : ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੪੭੫।

7. ਉਪਰੋਕਤ, ਪੰਨਾ ੪੮੯।
8. ਉਪਰੋਕਤ, ਪੰਨਾ ੫੬੫ (ਅਧਿਆਇ 19 ਦਾ ਸਿਰਲੇਖ : ਸੰਤ ਨਾਮਦੇਵ)।
9. (ਕ) ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ ੨।
   (ਖ) ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ।
10. ਸ੍ਰੀ ਗੁਰੂ ਗ੍ਰੰਥ ਸਾਹਿਬ (ਭੈਰਉ ਬਾਣੀ ਨਾਮਦੇਉ ਜੀ ਕੀ), ਪੰਨਾ ੧੧੬੪।
11. ਉਪਰੋਕਤ, ਪੰਨਾ ੬੯੩।
12. The fame of Pundalik at Pandharpur grew so much, that the village began to be known as the sacred place of Pundalik (Paundrika-Ksetra)....Hari (rather than Krsna) while in Vaikuntha (rather than at Dvarka), heard the fame of Pundalik and went down to see him. So moved was he by the devotion of this ascetic for his old parents that he decided to stay under the form of Vithoba, and it was his wife who came after him....
    --G.A. Deleury : The Cult of Vithoba, Page 202.
13. (ਕ) ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੭।

(ਖ) ਇਹ ਸ਼ਬਦ (ਬੁਗੋਈ) ਅਸਲ ਵਿੱਚ 'ਬਗੋਣਾ' ਤੋਂ ਬਣਿਆ ਹੈ। ਬਗੋਣਾ ਪੁਆਧੀ ਬੋਲੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ: 'ਬਦਗੋਈ ਕਰਨਾ', 'ਬਦਖੋਈ ਕਰਨਾ' (ਪੁਆਧੀ ਸ਼ਬਦ ਕੋਸ਼; ਭਾਸ਼ਾ ਵਿਭਾਗ, ਪੰਜਾਬ; ਪਟਿਆਲਾ, ਪੰਨਾ ੧੧੫)। ਉਰਦੂ-ਮਰਾਠੀ ਸ਼ਬਦ ਕੋਸ਼ (ਸੰਪਾਦਕ: ਸ੍ਰੀਪਾਦ ਜੋਸ਼ੀ), ਪੰਨਾ ੩00 ਉੱਤੇ 'ਬਦਗੋਈ' ਦਾ ਅਰਥ ਦਿੱਤਾ ਗਿਆ ਹੈ: ਨਿੰਦਾ, ਬਦਨਾਮੀ। ਇਸ ਆਧਾਰ ਤੇ ਅਰਥ ਹੋਵੇਗਾ: ਦੁਆਰਕਾ ਨਗਰੀ ਵਿੱਚ ਆ ਕੇ ਰਾਸ (ਲੀਲਾ) ਨੂੰ ਬਦਨਾਮੀ ਦਾ ਕਾਰਨ ਸਮਝਿਆ। 'ਬਦਗੋਈ' ਸ਼ਬਦ ਮੂਲ ਰੂਪ ਵਿੱਚ ਫ਼ਾਰਸੀ ਭਾਸ਼ਾ ਦਾ ਹੈ।

14. (ਕ) ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੪।
(ਖ) ਭਗਵਾਨ ਬੱਚਿਆਂ ਦੀ ਭਗਤੀ ਤੋਂ ਕਿੰਨੀ ਜਲਦੀ ਖੁਸ਼ ਹੋ ਜਾਂਦੇ ਹਨ, ਇਸ ਦਾ ਉਦਾਹਰਨ ਭਗਤ ਪ੍ਰਹਿਲਾਦ ਦੀ ਭਗਤੀ ਰਾਹੀਂ ਭਗਤ ਨਾਮਦੇਵ ਨੇ "ਸੰਡਾ ਮਰਕਾ.... ਰਾਮੁ ਅਭੈਪਦ ਦਾਤਾ" (ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਭੈਰਉ, ਪੰਨਾ ੧੧੬੫) ਵਿਖੇ ਦਰਸ਼ਾਇਆ ਹੈ।
15. ਮਾਤਾਪਿਤਾ ਬੰਧੁ ਭਗਿਨੀ ਉਸ੍ਟਮਿਤ੍ਰ ਵਿੱਠਲਾ ਤੂੰ ਰੇ (ਵਿੱਠਲ! ਤੂੰ ਮੇਰੀ ਮਾਤਾ, ਪਿਤਾ, ਭਰਾ, ਭੈਣ ਅਤੇ ਪਰਖਿਆ ਹੋਇਆ ਮਿੱਤਰ ਹੈਂ)
—ਰ. ਗ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ (ਨਾਮਦੇਵ ਦਾ ਅਭੰਗ ਨੰ : ੩੬੩)
16. ਭੇਟਲੀ ਭੇਟਲੀ ਵਿਠਾਈ ਮਾਉਲੀ (=ਮਾਤਾ ਰੂਪ ਵਿੱਠਲ ਦੇ ਦਰਸ਼ਨ ਹੋ ਗਏ)।
—ਉਪਰੋਕਤ, ਪੰਨਾ ੩੨੧ (ਨਾਮਦੇਵ ਅਭੰਗ ਨੰ: ੩੫੨)।
17. ਨਾਮਾ ਮ੍ਹਣੇ ਅਹਾ ਵਿਠਾਈ ਰੁਕਮਾਈ। ਆਨਿਕਾਂਪਾਸ਼ੀਨਾਹੀ ਚਿੱਤ ਮਾਂਝੇ। (ਹੇ ਮਾਤਾ ਰੂਪ ਵਿੱਠਲ ਅਤੇ ਰੁਕਮਣੀ! ਮੇਰਾ ਚਿੱਤ ਹੋਰ ਕਿਸੇ ਪਾਸੇ ਨਹੀਂ ਲਗਦਾ)।
—ਉਪਰੋਕਤ, ਪੰਨਾ ੩੨੩ (ਨਾਮਦੇਵ ਅਭੰਗ ਨੰ: ੩੭੨)।
18. ਪੰਢਰੀਸ ਰਾਹੀਂ ਰਖੁਮਾਈ ਸਮਵੇਤ (ਰੁਕਮਣੀ ਸਮੇਤ ਪੰਢਰਪੁਰ ਵਿੱਚ ਰਹਿੰਦਾ ਹੈ)।
—ਉਪਰੋਕਤ, ਪੰਨਾ ੩੨੭ (ਨਾਮਦੇਵ ਅਭੰਗ ਨੰ: ੩੯੨)।
19. ਨਾਮਯਾ ਸੁਵਾਮੀਚਾ ਦਾਤਾਰੂ। ਰੁਕਮਾਦੇਵੀਵਰੂ ਪੰਢਰਿਯੇ॥ (ਨਾਮਦੇਵ ਦਾ ਸੁਆਮੀ ਅਤੇ ਦਾਤਾਂ ਬਖ਼ਸ਼ਣਹਾਰ ਰੁਕਮਾਦੇਵੀ ਦਾ ਪਤੀ ਪੰਢਰਪੁਰ ਵਿੱਚ ਹੈ)।
—ਉਪਰੋਕਤ, ਪੰਨਾ ੩੧੮ (ਨਾਮਦੇਵ ਅਭੰਗ ਨੰ : ੩੨੨)।
20. ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗ ਗੋਂਡ), ਪੰਨਾ ੮੭੩।
21. ਉਪਰੋਕਤ (ਰਾਗੁ ਬਸੰਤ ਬਾਣੀ ਨਾਮਦੇਉ ਜੀ ਕੀ), ਪੰਨਾ ੧੧੯੬।
22. ਉਪਰੋਕਤ (ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀਉ ਕੀ) ਪੰਨਾ ੯੮੮।
23. ਉਪਰੋਕਤ (ਰਾਗ ਮਲਾਰ ਬਾਣੀ ਭਗਤ ਨਾਮਦੇਉ ਜੀਉ ਕੀ) ਪੰਨਾ ੧੨੯੨।
24. ਉਪਰੋਕਤ (ਰਾਗ ਗੋਂਡ ਬਾਣੀ ਨਾਮਦੇਉ ਜੀ ਕੀ), ਪੰਨਾ ੮੭੪।
25. ਉਪਰੋਕਤ (ਬਾਣੀ ਨਾਮਦੇਉ ਜੀ ਕੀ ਰਾਮਕਲੀ ਘਰੁ ੧), ਪੰਨਾ ੯੭੨।
26. ਮਨਮੋਹਨ ਸਹਿਗਲ : ਗੁਰੂ ਗੋਬਿੰਦ ਸਿੰਘ ਕੀ ਆਧਯਾਤ੍ਮਿਕ ਵਿਚਾਰਧਾਰਾ, ਪੰਨਾ ੪੪।
27-28. ਸ੍ਰੀ ਗੁਰੂ ਗ੍ਰੰਥ ਸਾਹਿਬ (ਭੈਰਉ ਬਾਣੀ ਨਾਮਦੇਉ ਜੀ ਕੀ ਘਰ ੧), ਪੰਨਾ ੧੧੬੪।
29. ਉਪਰੋਕਤ (ਰਾਗੁ ਟੋਡੀ ਬਾਣੀ ਭਗਤ ਨਾਮਦੇਵ ਜੀ), ਪੰਨਾ ੭੧੮।
30. ਉਪਰੋਕਤ (ਰਾਗੁ ਧਨਾਸਰੀ), ਪੰਨਾ ੬੯੪।
31. ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ।
–ਉਪਰੋਕਤ (ਰਾਗ ਤਿਲੰਗ), ਪੰਨਾ ੭੨੭।

32. ਮੈ ਅਜਾਨੁ ਜਨੁ ਤਰਿਬੇ ਨ ਜਾਨਉ।
–ਉਪਰੋਕਤ (ਰਾਗ ਗੋਂਡ), ਪੰਨਾ ੮੭੩।
33. ਉਪਰੋਕਤ (ਰਾਗ ਗਉੜੀ ਚੇਤੀ), ਪੰਨਾ ੩੪੫।
34. ਉਪਰੋਕਤ (ਰਾਗ ਗੂਜਰੀ), ਪੰਨਾ ੫੨੫।
35. ਉਪਰੋਕਤ (ਰਾਗ ਸਾਰੰਗ), ਪੰਨਾ ੧੨੫੨।
36. ਉਪਰੋਕਤ (ਰਾਗ ਗੋਂਡ), ਪੰਨਾ ੮੭੪।
37-38. ਪੂਰਣ ਚੰਦ੍ਰ ਪੰਤ : ਉਪਨਿਸ਼ਦੋਂ ਮੇਂ ਯੋਗ ਵਿਗਜਾਨ, ਪੰਨਾ ੩੫।
39. ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗ ਭੈਰਉ), ਪੰਨਾ ੧੧੬੫।
40. ਉਪਰੋਕਤ, ਪੰਨਾ ੧੧੬੬।
41. ਉਪਰੋਕਤ, (ਰਾਗ ਆਸਾ), ਪੰਨਾ ੪੮੬।
42. ਉਪਰੋਕਤ (ਰਾਗ ਟੋਡੀ), ਪੰਨਾ ੭੧੮।
43. ਉਪਰੋਕਤ (ਰਾਗ ਆਸਾ), ਪੰਨਾ ੪੮੫।
44-45. ਉਪਰੋਕਤ (ਰਾਗ ਗੋਂਡ), ਪੰਨਾ ੮੭੩।
46. ਉਪਰੋਕਤ (ਰਾਗ ਬਿਲਾਵਲ), ਪੰਨਾ ੮੫੭।
47. ਉਪਰੋਕਤ (ਰਾਗੁ ਆਸਾ), ਪੰਨਾ ੪੮੬।.
48. ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗੁ ਮਾਰੂ), ਪੰਨਾ ੧੧੦੫।
49. ਉਪਰੋਕਤ [ਰਾਗੁ ਸੋਰਠਿ], ਪੰਨਾ ੬੫੬।
50. ਹਜ਼ਾਰੀ ਪ੍ਰਸਾਦ ਦ੍ਵਿਵੇਦੀ : ਨਾਥ ਸੰਪ੍ਰਦਾਯ, ਪੰਨਾ ੧੨੮।
51. ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੪੩।
52. ਡੀ. ਬੀ. ਕ੍ਸ਼ੀਰ ਸਾਗਰ ਅਤੇ ਮੁਕੇਸ਼ ਸ਼ਰਮਾ (ਸੰ.) : ਰਾਜਸ੍ਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤਜ [ਦੀਨ ਦਯਾਲ ਓਝਾ : ਨਾਥੋਂ ਕਾ ਸਮਾਜਿਕ ਪ੍ਰਭਾਵ], ਪੰਨਾ ੧੨ (ਭਾਗ ਤੀਸਰਾ)।
53. ਉਪਰੋਕਤ [ਮਦਨ ਨਾਥ ਰਾਵਲ "ਮ੍ਰਿਦੁਲ" : ਨਾਥ ਸੰਪ੍ਰਦਾਯ ਮੇਂ ਰਾਵਲ ਪੰਥ], ਪੰਨਾ ੮੧ (ਭਾਗ 2)।
54. ਉਪਰੋਕਤ [ਰਮੇਸ਼ ਚੰਦ੍ਰ ਮਿਸ਼੍ਰ : ਗੋਰਖਵਾਣੀ–ਕ੍ਸ਼ੇਪਕ, ਪ੍ਰਤਿਪਾਦਜ ਔਰ ਉਲ੍ਟੀ ਚਰ੍ਚਾ ਕੇ ਸੰਦਰ੍ਭ ਮੇਂ], ਪੰਨਾ ੭੫ (ਭਾਗ ਚੌਥਾ)।
55. (ਕ) ਗੰ. ਦੇ. ਖਾਨੋਲਕਕਰ (ਸੰ.) : ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ ਪੰਨਾ ੬੧।
(ਖ) ਕਪਿਲ ਦੇਵ ਪਾਂਡੇਯ : ਮਧਯਕਾਲੀਨ ਸਾਹਿਤਜ ਮੇਂ ਅਵਤਾਰਵਾਦ, ਪੰਨਾ ੧੧੨।
56. ਗੰ. ਦੇ. ਖਾਨੋਲਕਰ (ਸੰ.) : ਮਰਾਠੀ ਵਾਙ੍ਮਯ ਕੋਸ਼, ਖੰਡ ਪਹਿਲਾ ਪੰਨਾ ੪੨੯।
57. ਉਪਰੋਕਤ, ਪੰਨਾ ੧੭੭ [ਕਿਤੇ ਕਿਤੇ 'ਗਹਿਨੀ ਨਾਥ' ਦਾ ਨਾਂ 'ਗਯਨੀ ਰਜ' ਵੀ ਲਿਖਿਆ ਹੋਇਆ ਮਿਲਦਾ ਹੈ।
58. (ਕ) ਉਪਰੋਕਤ, ਪੰਨਾ ੧੭੭[ਇਸ ਗ੍ਰੰਥ ਵਿਖੇ ਇਹ ਟੂਕ ਹੈ : ਵਿੱਠਲ ਨਾਮ ਭਕ੍ਤੀ ਵ 'ਨਾਥਸੰਕੇ ਤੀਂਚਾ ਦੰਸ਼ੂ' ਗ੍ਰਹਿਣ ਕਰਕੇ ਨਿਵ੍ਰਿਤਿਨਾਥ ਸ਼ਕੇ ੧੨੦੧ (ਸੰਨ ੧੨੮੦) ਵਿੱਚ ਆਪਣੇ ਮਾਪਿਆਂ ਕੋਲ 'ਆਪੇਗਾਵ' (ਨਾਂ ਦੇ ਪਿੰਡ) ਆ ਗਿਆ ਸੀ।
(ਖ) ਸ਼ੰ. ਗੋ. ਤੁਲਪੁਲੇ : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੧੭੭।
59. (ਕ) ਉਪਰੋਕਤ, ਪੰਨਾ ੫੯੫।
(ਖ) 'ਨਾਮਦੇਵਾਚੀ ਗਾਥਾ' ਦੇ ਅਭੰਗ ੧੫੦ (ਚਿਤ੍ਰਸ਼ਾਲਾ ਪ੍ਰੈਸ, ਪੁਣੇ ਵੱਲੋਂ ਪ੍ਰਕਾਸ਼ਿਤ) ਵਿਖੇ ਇੱਕ ਤੁਕ

ਵਿੱਚ ਨਾਮਦੇਵ ਨੇ ਆਖਿਆ ਹੈ : ਸੱਚੇ ਗੁਰੂ ਮਿੱਤਰ ਅਤੇ ਹਿਤੈਸ਼ੀ ਮਿਲ ਜਾਣ ਤੇ ਦੁਨੀਆਵੀ ਝੰਝਟ ਮੁੱਕ ਗਏ ਹਨ। (ਉਸ ਨੇ) "ਨਾਮ-ਮੁਦ੍ਰਾ" (ਨਾਮ ਦੀ ਮੋਹਰ ਲਾ ਕੇ) ਦੇ ਕੇ ਮੇਰੇ ਅੰਤਹਕਰਣ ਵਿੱਚ ਪ੍ਰੇਮ ਦੀ ਹੁਲਾਰ ਪੈਦਾ ਕਰ ਦਿੱਤੀ ਹੈ .... ਹੁਣ ਮੈਂ ਅਜਿਹੇ ਸਾਧਨ ਨੂੰ ਬਿਲਕੁਲ ਨਹੀਂ ਛੱਡਾਂਗਾ ਅਤੇ ਵਿਸੋਵਾ ਖੇਚਰ ਦੇ ਚਰਨਾਂ ਵਿੱਚ ਹੀ ਪਿਆ ਰਹਾਂਗਾ।

__ਨਰਹਰਿ ਚਿੰਤਮਣਿ ਜੋਗਲੇਕਰ : ਹਿੰਦੀ ਔਰ ਮਰਾਠੀ ਵੈਸ਼੍ਣਵ ਸਾਹਿਤਯ ਕਾ ਤੁਲਨਾਤ੍ਮਕ ਅਧਯਯਨ, ਪੰਨਾ ੩੭੦।

60. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਗੋਂਡ], ਪੰਨਾ ੮੭੪।
61. ਉਪਰੋਕਤ [ਰਾਗੁ ਆਸਾ], ਪੰਨਾ ੪੮੫।
62. ਉਪਰੋਕਤ [ਰਾਗੁ ਸੋਰਠਿ], ਪੰਨਾ ੬੫੬।
63. ਉਪਰੋਕਤ [ਰਾਗੁ ਆਸਾ], ਪੰਨਾ ੪੮੫।
64. ਉਪਰੋਕਤ [ਰਾਗੁ ਬਿਲਾਵਲ], ਪੰਨਾ ੮੫੭।
65. ਉਪਰੋਕਤ [ਰਾਗੁ ਗੋਂਡ], ਪੰਨਾ ੮੭੩।
66. (ਕ) ਕਪਿਲ ਦੇਵ ਪਾਂਡੇਯ : ਮਧਯ ਕਾਲੀਨ ਸਾਹਿਤਯ ਮੇਂ ਅਵਤਾਰਵਾਦ, ਪੰਨਾ ੧੧੨।
(ਖ) ਨੌ ਨਾਥਾਂ ਅਤੇ ਚੁਰਾਸੀ ਸਿੱਧਾਂ ਦੇ ਨਾਂਵਾਂ ਬਾਰੇ ਭਿੰਨਤਾਵਾਂ ਵਿਖਾਈ ਦਿੰਦੀਆਂ ਹਨ। 'ਯੋਗਿਸੰਪ੍ਰਦਾਯਾਵਿਸ਼੍ਕ੍ਰਿਤਿ' ਦੇ ਇੱਕ ਹੋਰ ਸੰਸਕਰਣ ਵਿੱਚ ਗਹਿਨੀ ਨਾਥ ਨੂੰ ਕਰਭਾਜ ('ਕੰਨਾ' ਵਾਧੂ) ਨਾਰਾਇਣ" ਦਾ ਅਵਤਾਰ ਦੱਸਿਆ ਗਿਆ ਹੈ। ਉਸ ਵਿੱਚ 'ਹਰਿ ਨਾਰਾਯਣ' ਨੂੰ 'ਭਰਥਰੀ ਨਾਥ' ਦੇ ਰੂਪ ਵਿੱਚ ਮਨੁੱਖੀ ਸਰੀਰ ਧਾਰਨ ਦੀ ਗੱਲ ਆਖੀ ਗਈ ਹੈ। ਇਸੇ ਪ੍ਰਕਾਰ 'ਚਮਸ' ਦਾ ਮਨੁੱਖੀ ਨਾਂ 'ਦੇਵਾਨਾਥ' ਦੀ ਬਜਾਏ 'ਰੇਵਾ ਨਾਥ' (ਰੇਵਨ ਨਾਥ) ਦੱਸਿਆ ਗਿਆ ਹੈ। ਇਸ ਸੈਂਚੀ ਵਿੱਚ 'ਦ੍ਰੁਮਿਲ' ਦੀ ਥਾਂ ਤੇ 'ਦ੍ਰੂਮਿਲ' ਅਤੇ 'ਅਵਿਹੋਤ੍ਰ' ਦੀ ਬਜਾਏ 'ਆਵਿਰ੍ਹੋਤ੍ਰ' ਲਿਖਿਆ ਹੋਇਆ ਹੈ।

__ਡੀ. ਬੀ. ਕ੍ਸ਼ੀਰ ਸਾਗਰ ਅਤੇ ਮੁਕੇਸ਼ ਸ਼ਰਮਾ (ਸੰ.) : ਰਾਜਸਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤਯ [ਬ੍ਰਜ ਬਿਹਾਰੀ ਚੌਬੇ : ਭਾਰਤੀਯ ਸੰਸਕ੍ਰਿਤਿ ਮੇਂ ਨਾਥ ਚਿੰਤਨ__ਏਕ ਮੂਲਯਾਂਕਨ], ਪੰਨਾ ੭-੮ (ਭਾਗ ੨)।

67. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਭੈਰਉ], ਪੰਨਾ ੧੧੬੩।
68. ਕਪਿਲ ਦੇਵ ਪਾਂਡੇਯ : ਮਧਯਕਾਲੀਨ ਸਾਹਿਤਯ ਮੇਂ ਅਵਤਾਰਵਾਦ, ਪੰਨਾ ੩੩੫।
69. ਸੰਪੂਰਨਾਨੰਦ : ਯੋਗ ਆਦਰਸ਼, ਪੰਨਾ ੯।
70-71. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਆਸਾ], ਪੰਨਾ ੪੮੫।
72. ਉਪਰੋਕਤ [ਰਾਗ ਮਾਲੀ ਗਉੜਾ], ਪੰਨਾ ੯੮੮।
73. ਉਪਰੋਕਤ [ਰਾਗ ਧਨਾਸਰੀ], ਪੰਨਾ ੬੯੩।
74. ਉਪਰੋਕਤ, ਪੰਨਾ ੧੨੨੪।
75. ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੩੦੯।
76. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਮਾਲੀ ਗਉੜਾ], ਪੰਨਾ ੯੮੮।
77. ਉਪਰੋਕਤ, ਪੰਨਾ ੧੧੦੫।
78. ਵ੍ਰਜ ਲਾਲ ਵਰ੍ਮਾ : ਸੰਤ ਕਵਿ ਰੱਜਬ, ਪੰਨਾ ੯੬।

79. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਗੋਂਡ], ਪੰਨਾ ੮੭੪।
80. ਉਪਰੋਕਤ [ਰਾਗੁ ਮਲਾਰ], ਪੰਨਾ ੧੨੯੨।
81. ਉਪਰੋਕਤ [ਰਾਗੁ ਕਾਨੜਾ], ਪੰਨਾ ੧੩੧੮।
82. ਉਪਰੋਕਤ [ਰਾਗੁ ਪ੍ਰਭਾਤੀ], ਪੰਨਾ ੧੩੫੦।
83-84. ਉਪਰੋਕਤ [ਰਾਗੁ ਪ੍ਰਭਾਤੀ], ਪੰਨਾ ੧੩੫੧।
85. ਉਪਰੋਕਤ [ਰਾਗੁ ਆਸਾ], ਪੰਨਾ ੪੮੫।
86. ਉਪਰੋਕਤ [ਰਾਗੁ ਰਾਮਕਲੀ], ਪੰਨਾ ੯੭੨।
87. ਉਪਰੋਕਤ [ਰਾਗੁ ਟੋਡੀ], ਪੰਨਾ ੭੧੮।
88. ਉਪਰੋਕਤ [ਰਾਗੁ ਰਾਮਕਲੀ], ਪੰਨਾ ੯੭੩।
89. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੫੧੮ (ਅਭੰਗ ਨੰ: ੧੪੯੬)।
90. ਉਪਰੋਕਤ, ਪੰਨਾ ੩੯੧ (ਅਭੰਗ ਨੰ: ੮੯੮).
91. M.K. Deshpande: Marathi-English Dictionary, Page 174.
92. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੯੧ (ਅਭੰਗ ਨੰ: ੮੯੯)।
93. ਡੀ. ਬੀ. ਕ੍ਸ਼ੀਰ ਸਾਗਰ ਅਤੇ ਮੁਕੇਸ਼ ਸ਼ਰਮਾ (ਸੰ.) : ਰਾਜਸ੍ਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤਯ [ਬ੍ਰਜ ਬਿਹਾਰੀ ਚੌਬੇ : ਭਾਰਤੀਯ ਸੰਸਕ੍ਰਿਤਿ ਮੇਂ ਨਾਥ ਚਿੰਤਨ—ਏਕ ਮੂਲਜਾਂਕਨ, ਪੰਨਾ ੮ (ਭਾਗ ੨)।
94. ਕਟੀ ਠੇਊਨਿਯਾਂ ਕਰ। ਉਭੀ ਰਾਹੇ ਵਿਟੇਵਰ॥ [ਨਾਮਦੇਵ ਅਭੰਗ ਨੰ: ੩੬੫]।
—ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੨੩।
95. The mass of the Varkaris who trudge the long road to Pandharpur, following their palkhis represents all the castes of Maharashtra, especially the low castes, Even if they were Saiva by birth or tradition, all have somehow become Vaishnavas, insofar as they have recognised Vithoba, the beloved of the saints, as their 'Father or Mother...'
-Charlotte Vaudeville : (Pandharpur : The City of Saints), Page 161.
96. ਕੌਲ ਪਰੰਪਰਾ ਵਿੱਚ 'ਕੁਲ' ਅਰਥ 'ਸ਼ਕਤੀ' ਅਤੇ 'ਅਕੁਲ' ਦਾ ਅਰਥ "ਸ਼ਿਵ" ਹੈ। 'ਕੁਲ' ਨਾਲ 'ਅਕੁਲ' ਦਾ ਸੰਬੰਧ ਹੀ "ਕੌਲ ਮਾਰਗ" ਹੈ। ....ਨਾਥ ਪਰੰਪਰਾ ਵਿੱਚ 'ਕੁਲ' ਸ਼ਬਦ ਦੀ ਵਿਆਖਿਆ ਅੱਖਰਾਂ ਨੂੰ ਵੱਖ ਵੱਖ ਕਰਕੇ ਵੀ ਕੀਤੀ ਜਾਂਦੀ ਹੈ। ਇਸ ਵਿਆਖਿਆ ਅਨੁਸਾਰ 'ਕੁ' ਦਾ ਅਰਥ ਹੈ "ਪ੍ਰਿਥਵੀ" ਅਤੇ 'ਲ' ਦਾ ਅਰਥ ਹੈ 'ਲੀਨ ਹੋਣਾ'।
—ਡੀ. ਬੀ. ਕ੍ਸ਼ੀਰ ਸਾਗਰ ਅਤੇ ਮੁਕੇਸ਼ ਸ਼ਰਮਾ : ਰਾਜਸ੍ਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤਯ ਪੰਨਾ ੯-੧੦ (ਭਾਗ ੨)।
97. ਸ੍ਰੀ ਗੁਰੂ ਗ੍ਰੰਥ ਸਾਹਿਬ [ਰਾਗੁ ਮਲਾਰ], ਪੰਨਾ ੧੨੯੨।
98. ਉਪਰੋਕਤ [ਰਾਗੁ ਬਿਲਾਵਲੁ ਗੋਂਡ], ਪੰਨਾ ੮੭੪।
99. ਗੰ. ਦੇ. ਖਾਨੋਲਕਰ (ਸੰ.) : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੧੬੧।

# ਭਗਤ ਨਾਮਦੇਵ ਦੀ ਮੂਲ ਬਾਣੀ ਅਤੇ ਭਾਸ਼ਾ

'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਭਗਤ ਨਾਮਦੇਵ ਦੇ 61 ਸ਼ਬਦ ਸੰਕਲਿਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਇਕੱਤਰ ਕੀਤੀ ਹੋਈ ਸਮੁੱਚੀ ਭਗਤ-ਬਾਣੀ ਆਪਣੇ ਮੌਲਿਕ ਰੂਪ (Original Form) ਵਿੱਚ ਸੁਰੱਖਿਅਤ ਹੈ। ਇਸ ਦਾ ਪ੍ਰਮਾਣ ਉਦੋਂ ਮਿਲਦਾ ਹੈ ਜੇ ਕਿਸੇ ਭਗਤ ਦੇ ਦੋ ਚਾਰ ਪਦਾਂ (Verses) ਦੀ ਤੁਲਨਾ ਹੋਰ ਖਿੱਤਿਆਂ ਵਿੱਚ ਉਪਲਬਧ ਬਾਣੀ ਨਾਲ ਕੀਤੀ ਜਾਵੇ। ਉਦਾਹਰਣ ਵਜੋਂ ਕੁਝ ਨਮੂਨੇ ਪੇਸ਼ ਹਨ :

**"ਸ੍ਰੀ ਗੁਰੂ ਗ੍ਰੰਥ ਸਾਹਿਬ" ਵਾਲਾ ਸ਼ਬਦ**

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥੪॥[1]

**ਰਾਜਸਥਾਨੀ ਰੂਪਾਂਤਰ**

(ਕ) ਬਾਨਾਰਸੀ ਤਪ ਕਰੈ ਪਲਟਿ ਤੀਰਥ ਫਿਰੈ। ਕਾਯਾ ਅਗਨਿ ਮੁਸ਼ ਕਲੇਸ ਕੀਜੈ ॥
ਹਰਣਿ ਗ੍ਰਭ ਦਾਨ ਦੀਜੈ ॥ ਅਸ੍ਵਮੇਦ ਜਗ ਕੀਜੈ ॥
ਰਾਮ ਰਾਮ ਰਾਮ ਸਮਿਤ ਕੁਨ ਤੁਲੈ ॥੧॥
ਮਾਂਨ ਜੌ ਸਰੋਵਰ ਜਈਯੇ ॥ ਗਯਾ ਜੌ ਕੁਰਸ਼ੇਤ ਕੂ ਈਯੇ ॥
ਗੋਮਤੀ ਅਸ੍ਨਾਨ ਗਉ ਕੋਟਿ ਦੀਜੈ ॥ ਕੁੰਭ ਜੌ ਕੇਦਾਰ ਜਈਯੇ ॥
ਸਿੰਘਲ ਗੋਦਾਵਰੀ ਕੁ ਈਯੇ ॥ ਰਾਮ ਰਾਮ ਸਮਿਤ ਕੁਨ ਤੁਲੈ ॥੨॥
ਅਸ੍ਵਦਾਂਨ ਗਜਦਾਂਨ ਭੋਮਿਦਾਨ ਕਨਜਾਂਦਾਨ ਗ੍ਰਹਦਾਂਨ ਸਿਜਜਾਦਾਂਨ ਦਾਂਨ ਦੀਜੈ ॥
ਤਨ ਤੁਲਾ ਤੋਲਿ ਦੀਜੈ ॥ ਮਨ ਜੋ ਨ੍ਰਿਮਲ ਕੀਜੈ ॥
ਰਾਮ ਰਾਮ ਸਮਿਤ ਕੁਨ ਤੁਲੈ ॥੩॥[2]

(ਖ) ਛਾਡਿ ਛਾਡਿ ਰੇ ਮੁਗਧ ਨਰ, ਕਪਟ ਨ ਕੀਜੈ ॥
ਗੋਬਿੰਦ ਨਾਰਾਯਣ ਨਾਮ ਮੁਖਾਂ ਲੀਜੈ ॥ਟੇਕ॥
ਕੋਟਿ ਜੌ ਤੀਰਥ ਕਰੈ, ਤਨ ਜੋ ਹਿਵਾਲੈ ਗਰੇ ॥
ਪ੍ਰਿਥੀ ਸਕਲ ਪ੍ਰਦਕ੍ਸ਼ਿਣ ਦੀਜੈ, ਕਰਵਤ ਕਾਸੀ ਮੈ ਲੀਜੈ ॥
ਸਿਬ ਕੌ ਜੈ ਸੀਸ ਦੀਜੈ, ਰਾਮ ਰਾਮ ਰਾਮ ਸਮਿ ਤਉ ਨ ਤੁਲੈ ॥੧॥
ਬਾਨਾਰਸੀ ਤਪ ਕਰੈ ਪਲਟ ਤੀਰਥ ਫਿਰੈ,
ਕਾਯਾ ਜੇ ਅਗਿਨਿ ਮੁਖ ਕਲੇਸ ਕੀਜੈ ॥
ਹਿਰਨਗ੍ਭ ਦਾਨ ਦੀਜੈ, ਅਸਮੇਦ ਜਗ ਕੀਜੈ,
ਰਾਮ ਰਾਮ ਰਾਮ ਸਮਿ ਤਉ ਨ ਤੁਲੈ ॥੨॥
ਮਾਨ ਜੌ ਸਰੋਵਰ ਜਇਯੇ, ਗਯਾ ਜੇ ਕੁਰਸ਼ੇਤ੍ਰ ਨ੍ਹਇਯੇ,
ਗੋਮਤੀ ਅਸ੍ਨਾਨ ਗਊ ਕੋਟਿ ਦਾਨ ਦੀਜੈ ।
ਕੁੰਭ ਜੌ ਕੇਦਾਰ ਜਇਯੇ, ਸਿੰਘਹਸ੍ਤ ਗੋਦਾਵਰੀ ਨ੍ਹਇਯੇ,
ਰਾਮ ਰਾਮ ਰਾਮ ਸਮਿ ਤਉ ਨ ਤੁਲੈ ॥੩॥
ਅਸਦਾਨ ਗਜਦਾਨ ਭੋਮਿਦਾਨ, ਕਨਜਦਾਨ ਗ੍ਰਹਦਾਨ ਸੁਜਜਦਾਨ ਦਾਨ ਦੀਜੈ ॥
ਤਨ ਤੁਲਾ ਤੋਲਿ ਤੋਲਿ ਦੀਜੈ, ਮਨ ਜੌ ਨਿਰਮਲ ਕੀਜੈ ॥
ਰਾਮ ਰਾਮ ਰਾਮ ਸਮਿ ਤਉ ਨ ਤੁਲੈ ॥੪॥
ਜਮਹਿ ਨ ਦੀਜੈ ਦੋਸ, ਮਨਹਿ ਨ ਕੀਜੈ ਦੋਸ਼,
ਨਿਰਖਿ ਨਿਰਵਾਨ ਪਦ ਰਾਮ ਨਾਮ ਲੀਜੈ ॥
ਆਤਮ ਅੰਗ ਲਗਾਇ ਸੇਵਿਲੈ ਸਹਜ ਭਾਇ,
ਭਣਤ ਨਾਮ ਦੇਵ ਛੀਪਾ ਅੰਮ੍ਰਿਤ ਪੀਜੈ ॥੫॥[3]

## ਮਰਾਠੀ ਰੂਪਾਂਤਰ

ਬਨਾਰਸੀ ਤਪ ਕਰੇ ਉਲਟ ਤਰਿਥ ਮਰੇ ਅਗ੍ਨੀ ਦਹੇ ਕਾਯਾ ਕਲ੍ਪ ਕਿਜੇ ਅਸ੍ਮੇਦ ਯਗਾਜ ਕਿਜੇ।
ਸੋਨਾ ਗਰਭਦਾਨ ਦਿਜੇ। ਰਾਮ ਨਾਮ ਸਰ ਤੋ ਨ ਪੂਜੇ। ਛੋਡ ਛੋਡਰੇ ਪਾਖੰਡੀ। ਮਨ ਕਪਟ ਕੀਜੇ॥੧॥
ਹਰਕਾ ਨਾਮ ਨਿਤਜ ਨਿਤਜ ਲੀਜੇ। ਗੰਗਾ ਜੋ ਗੋਦਾਵਰੀ ਜਾਈਯੇ ਕੁੰਭ ਜੋ ਕਿਨਾਰੇ
ਨਾਈਯੇ ਗੋਮਤੀ ਸਹਸ੍ ਗੌਦਾਨ ਦੀਜੇ ਕੋਟ ਜੋ ਤੀਰਥ ਕਰੇ ਤਨਜੋ ਹਿਮਾਲੇ ਗਾਲੇ ॥੨॥
ਰਾਮ ਨਾਮ ਸਰ ਤੋਂ ਪੂਜੇ ਅਸਦਾਨ ਗਜਦਾਨ ਸੇਜਾਨਾਰੀ ਭੂਮਦਾਨ ਐਸੋਂ ਦਾਨ ਨਿਤਜ ਹੀ ਕੀਜੇ।
ਆਤ੍ਮਜੋ ਨਿਰ੍ਮਲ ਕਿਜੇ ਆਪ ਬਰਾਬਰ ਕੰਚਨ ਦਿਜੇ। ਰਾਮ ਨਾਮ ਸਰ ਤੋ ਨ ਪੂਜੇ ॥੩॥
ਮਨ ਨ ਕੀਜੇ ਰੋਸ਼। ਜਮੇਂ ਨ ਦਿਜੇ ਦੋਸ਼। ਨਿਰਮਲ ਪਦ ਚੀਤ ਦੀਜੇ ॥
ਦਸਰਥ ਰਾਯ ਨੰਦ ਰਾਜਾ ਰਾਮਚੰਦ੍ਰ ਪਰਣਵੇ ਨਾਮਾ ਤਤ ਰਸ ਅੰਮ੍ਰਿਤ ਪੀਜੇ ॥੪॥[4]

## ਤੁਲਨਾਤਮਕ ਪੜਚੋਲ

'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਂਗ ਪਹਿਲਾ 'ਰਾਜਸਥਾਨੀ ਰੂਪਾਂਤਰ' ਵੀ 'ਰਾਮਕਲੀ ਰਾਗ' ਵਿਖੇ ਰਚਿਤ ਹੈ। ਇਸ ਦੀ ਤੀਜੀ, ਛੇਵੀਂ ਅਤੇ ਨੌਵੀਂ ਤੁਕ ਵਿੱਚ ਵਰਤਿਆ ਹੋਇਆ 'ਕੁਨ' ਸ਼ਬਦ ਮਰਾਠੀ ਦਾ ਹੈ। ਭਾਵੇਂ ਇਸ ਵਿੱਚ ਕਵੀ ਦੇ ਨਾਂ ਦੀ ਛਾਪ ਨਹੀਂ ਹੈ, ਫੇਰ ਵੀ ਜਿਸ ਖਰੜੇ

ਵਿੱਚੋਂ ਸਾਨੂੰ ਇਹ ਲੱਭਿਆ ਹੈ, ਉਸ ਦੇ ਪੰਨਾ ੨੯੫ ਉੱਤੇ ਇਹ ਟਿੱਪਣੀ ਹੈ, 'ਅਬ ਨਾਮਦੇਵ ਜੀ ਕੀ ਬਾਣੀ ਲਿਸ਼ਤੇ'। ਇਸ ਅਧੀਨ ਪਹਿਲੇ ੧੧ ਪਦਾਂ ਵਿੱਚ ਨਾਂਮਾ, ਨਾਂਮਦੇਵ, ਨਾਮਦੇਵ ਸ਼ਬਦਾਂ ਦੀ ਵਰਤੋਂ ਹੋਈ ਹੈ। ਇਹ ਪਦ ੧੨ ਵੇਂ ਨੰਬਰ ਤੇ ਹੈ। ਇਸ ਤੋਂ ਅਗਲੇ ਪਦ ਨੰਬਰ ੧੩ ਵਿੱਚ 'ਨਾਮੋਂ' ਅਤੇ ਨੰਬਰ ੧੪ ਵਿੱਚ 'ਨਾਂਮਦੇਵ' ਸ਼ਬਦ ਦੀ ਵਰਤੋਂ ਹੋਈ ਹੈ। ੧੧ਵੇਂ ਪਦ ਦੀਆਂ ਅਖੀਰਲੀਆਂ ਦੋ ਤੁਕਾਂ ਵਿੱਚ ਕਵੀ ਖ਼ੁਦ ਦੱਸਦਾ ਹੈ :

ਛੀਪਾ ਕੇ ਘਰਿ ਜਨਮ ਭੈਲਾ॥ ਗੁਰ ਉਪਦੇਸਿਲਾ॥
ਸੰਤ ਕੈ ਪ੍ਰਸਾਦਿ ਨਾਮਦੇਵ ਨੇ ਹਿਰ ਭੇਟੂਲਾ ॥੫॥[5]

ਇਨ੍ਹਾਂ ਸਾਰੇ ਉਦਾਹਰਣਾਂ ਤੋਂ ਕਿਸੇ ਵੀ ਤਰ੍ਹਾਂ ਦੀ ਸ਼ੰਕਾ ਦੀ ਗੁੰਜਾਇਸ਼ ਨਹੀਂ ਰਹਿੰਦੀ ਅਤੇ ਇਹੋ ਸਿੱਧ ਹੁੰਦਾ ਹੈ ਕਿ ਇਹ ਰਚਨਾ ਭਗਤ ਨਾਮਦੇਵ ਦੀ ਹੀ ਹੈ। ਪਰ ਇਸ ਦੇ ਮੂਲ ਰੂਪ ਵਿੱਚ ਜੋ ਛੇੜ ਛਾੜ ਹੋਈ ਹੈ, ਉਸ ਦੇ ਕੁਝ ਉਦਾਹਰਣ ਪੇਸ਼ ਹਨ:

(ਕ) 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਰਚਨਾ ਦੀ ਪਹਿਲੀ ਤੁਕ ਵਿੱਚ 'ਬਾਨਾਰਸੀ ਤਪ ਕਰੈ ਉਲਟਿ ਤੀਰਥ ਮਰੈ' ਸ਼ਬਦਾਂ ਦੀ ਵਰਤੋਂ ਹੋਈ ਹੈ। 'ਉਲਟ ਤੀਰਥ ਮਰੈ' ਨੂੰ 'ਕਰਵਟ ਕਾਸ਼ੀ' ਵੀ ਆਖਿਆ ਜਾਂਦਾ ਹੈ। ਇਸ ਸ਼ਬਦ ਦਾ ਅਰਥ ਹਿੰਦੀ ਸ਼ਬਦ ਕੋਸ਼ ਵਿੱਚ ਇਸ ਪ੍ਰਕਾਰ ਦਿੱਤਾ ਗਿਆ ਹੈ :

ਕਰਵਟ [ਸੰ ਕਰਪਤ੍ਰ] 1. ਕਰਵਤ (ਆਰਾ) ; 2. ਉਹ ਪ੍ਰਾਚੀਨ ਆਰੇ ਜਾਂ ਚਕ੍ਰ, ਜਿਨ੍ਹਾਂ ਨਾਲ ਕਟ ਕੇ ਲੋਕੀ ਸ਼ੁਭ ਫਲ ਦੀ ਆਸ਼ਾ ਨਾਲ ਮਰਦੇ ਸਨ।[6]

ਇਸ ਅਰਥ ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਵੱਲੋਂ ਦਿੱਤੇ ਇਸ ਅਰਥ ਤੋਂ ਵੀ ਹੁੰਦੀ ਹੈ:

ਕਰਵਤ [ਸੰ. ਕਰਪਤ੍ਰ] : ਸੰਗਜ਼ਾ—ਆਰਾ, ਲੱਕੜੀ ਚੀਰਨ ਦਾ ਇੱਕ ਦੰਦੇਦਾਰ ਸੰਦ ੨. ਪੁਰਾਣੇ ਸਮੇਂ ਕਾਸ਼ੀ ਅਤੇ ਪ੍ਰਯਾਗ ਵਿੱਚ ਇੱਕ ਆਰਾ ਸੀ, ਜਿਸ ਹੇਠ ਅਨੇਕਾਂ ਲੋਕ ਮੁਕਤੀ ਪਾਉਣ ਲਈ ਕਟ ਮਰਦੇ ਸਨ: "ਅਰਧ ਸਰੀਰ ਕਟਾਈਐ ਸਿਰਿ ਕਰਵਤੁ ਧਰਾਇ (ਸ੍ਰੀ ਅ: ਮ: ੧)"[7]

'ਉਲਟਿ' ਅਤੇ 'ਪਲਟਿ' ਸ਼ਬਦ 'ਕਰਵਟ' (ਹਿੰਦੀ ਵਾਲਾ ਸ਼ਬਦ) ਦੇ ਹੀ ਪ੍ਰਥਾਇ ਹਨ। ਇਸ ਲਈ 'ਬਾਨਾਰਸੀ' ('ਕਾਸ਼ੀ' ਜਾਂ 'ਬਨਾਰਸ') ਤੀਰਥ ਵਿੱਚ ਜਾ ਕੇ 'ਮਰੈ' ਸ਼ਬਦ ਤਾਂ ਬਿਲਕੁਲ ਸਹੀ ਹੈ, ਪਰ 'ਪਲਟਿ ਤੀਰਥ ਫਿਰੈ' ਇਸ ਸੰਦਰਭ ਵਿੱਚ ਬਿਲਕੁਲ ਨਹੀਂ ਢੁਕਦਾ।

(ਖ) ਰਾਜਸਥਾਨੀ ਪਦ ਵਿੱਚ 'ਮੁਖ' ਨੂੰ 'ਮੁਸ਼', 'ਕੁਰੂਕਸ਼ੇਤ੍ਰ' ਨੂੰ 'ਕੁਰਸ਼ੇਤ' ਬਣਾਉਣ ਪਿੱਛੇ ਵੀ ਖੇਤਰੀ ਸੋਚ (Regional Thinking) ਹੀ ਜਾਪਦੀ ਹੈ। 'ਕੂ' (ਹਿੰਦੀ 'ਕੋ'=ਵੱਲ) ਸ਼ਬਦ ਵੀ ਰਾਜਸਥਾਨੀ ਭਾਸ਼ਾ ਦਾ 'ਕੂੰ' ਹੀ ਹੈ। ਹਿੰਦੂ ਤੀਰਥਾਂ ਅਤੇ ਦਾਨਾਂ (Donations) ਦੇ ਨਾਂਵਾਂ ਬਾਰੇ ਤਬਦੀਲੀ ਵੀ ਰਾਜਸਥਾਨੀ ਕਲਮ ਦੀ ਦੇਣ ਹੈ, ਜਿਸ ਦੇ ਕਾਰਨ ਮੂਲ ਪਦ ਵਿੱਚ ਕਾਫ਼ੀ ਛੇੜ ਛਾੜ ਕੀਤੀ ਜਾਪਦੀ ਹੈ। ਅਲਿਖਿਤ (Unwritten) ਹੋਣ ਕਾਰਨ ਲੋਕਾਂ ਦੀ ਜੀਭ ਉੱਤੇ ਚੜ੍ਹੇ ਇਸ ਸ਼ਬਦ ਵਿੱਚ ਰਾਜਸਥਾਨੀ ਛਾਪ ਆਉਣ ਬਾਰੇ ਕੋਈ ਹੈਰਾਨੀ ਦੀ ਗੱਲ ਨਹੀਂ। ਇਸ ਤੋਂ ਇਹੋ ਪ੍ਰਗਟ ਹੁੰਦਾ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲਾ ਸ਼ਬਦ ਆਪਣੀ ਮੌਲਿਕ ਛਬ (Original Glitterance) ਵਿੱਚ ਵਿਰਾਜਮਾਨ ਹੈ।

ਦੂਜਾ ਪਦ : ਰਾਜਸਥਾਨੀ ਵਰਗ ਦਾ ਦੂਜਾ ਪਦ ਦਾਦੂ ਪੰਥੀ ਸੰਤ ਰੱਜਬ ਦੀ 'ਸਰਬੰਗੀ'

ਵਿਖੇ 'ਰਾਗ ਰਾਮਕਲੀ' ਵਿੱਚ 'ਤੀਰਥ ਤਸਕਾਰ ਕੋ ਅੰਗ' ਅਧੀਨ ਮਿਲਦਾ ਹੈ। ਇਸ ਸਿਰਲੇਖ ਤੋਂ ਹੀ ਇਹ ਧੁਨੀ ਨਿਕਲਦੀ ਹੈ ਕਿ ਭਗਤ ਨਾਮਦੇਵ ਨੇ ਪ੍ਰਭੂ ਦੇ ਗੁਣ-ਅਨੁਵਾਦ (ਪਰਮਾਤਮਾ ਦੇ ਸਭਨਾਂ ਨਾਂਵਾਂ ਦੀ ਇੱਕੋ ਜਿਹੀ ਮਹਿਮਾ) ਦੇ ਮੁਕਾਬਲੇ ਤੀਰਥਾਂ ਨੂੰ ਤੁੱਛ (ਤਿਸਕਾਰ) ਸਮਝਿਆ ਹੈ। ਇਸ ਦੀ 'ਟੇਕ' (ਰਹਾਉ) ਨੂੰ ਸੰਤ ਰੱਜਬ ਨੇ ਸਭ ਤੋਂ ਅੱਗੇ ਰੱਖਿਆ ਹੈ। ਇਹ ਸਿਲਸਿਲਾ ਪਹਿਲੇ ਰਾਜਸਥਾਨੀ ਪਦ ਤੋਂ ਵੀ ਵੱਖਰਾ ਹੈ। ਇਸ ਦੀ ਪਹਿਲੀ ਤੁਕ 'ਛਾਡਿ ਛਾਡਿ ਰੇ ਮੁਗਧ ਨਰ' ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਤੁਕ 'ਛੋਡਿ ਛੋਡਿ ਰੇ ਪਾਖੰਡੀ ਨਰ' ਦਾ ਸ਼ਾਬਦਿਕ ਅੰਤਰ ਸਪਸ਼ਟ ਹੈ। ਇਹੋ ਨਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਪਦ ਵਿੱਚ ਪ੍ਰਭੂ ਨਾਮ ਵਾਚਕ ਇੱਕੋ ਸ਼ਬਦ 'ਹਰਿ' (ਤੀਜੀ ਤੁਕ ਵਿੱਚ) ਵਰਤਿਆ ਗਿਆ ਹੈ, ਜਦੋਂ ਕਿ ਰੱਜਬ ਜੀ ਨੇ ਇਹ ਨਾਂ ਛੱਡ ਕੇ ਦੋ ਨਵੇਂ ਨਾਂ 'ਗੋਬਿੰਦ' ਅਤੇ 'ਨਾਰਾਯਣ' ਜੋੜ ਲਏ ਹਨ। ਇਹ ਸਾਰੀ ਤੁਕ ਪਹਿਲੇ ਰਾਜਸਥਾਨੀ ਪਦ ਵਿੱਚੋਂ ਗ਼ਾਇਬ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੀ ਪਹਿਲੀ ਤੁਕ 'ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ' ਵਿੱਚ ਉਹੋ ਤਬਦੀਲੀ ਸੰਤ ਰੱਜਬ ਨੇ ਕਰ ਦਿੱਤੀ ਹੈ, ਜੋ ਕਿ ਪਹਿਲੇ ਰਾਜਸਥਾਨੀ ਪਦ ਵਾਂਗ ਹੈ। ਪਰ ਇਸ ਦਾ ਭਾਵਾਰਥ ਸਪਸ਼ਟ ਕਰਨ ਲਈ ਉਸ ਨੇ 'ਕਰਵਤ ਕਾਸੀ ਮੈ ਲੀਜੈ' ਅਤੇ ਇਸ ਤੁਕ ਦੇ ਮੂਹਰਲੇ ਭਾਗ 'ਪ੍ਰਿਥੀ ਸਕਲ ਪ੍ਰਦਕਸ਼ਿਣ ਦੀਜੈ' ਨੂੰ ਆਪ ਮੁਹਾਰੇ ਵਧਾ ਲਿਆ ਹੈ। ਰਾਜਸਥਾਨੀ ਦੇ ਦੋਵੇਂ ਪਦਾਂ ਦੀ ਤੁਕ 'ਰਾਂਮ ਰਾਂਮ ਰਾਂਮ ਸਮਿਤ ਕੁਨ ਤੁਲੈ' ਅਤੇ 'ਰਾਮ ਰਾਮ ਸਮਿ ਤਉ ਨ ਤੁਲੈ' ਵਿਚਕਾਰ ਆਪਸੀ ਸ਼ਾਬਦਿਕ ਅੰਤਰ ('ਰਾਮ' ਸ਼ਬਦ ਉੱਤੇ ਬਿੰਦੀ ਦਾ ਲੋਪ ; ਸਮਿਤ ਦੀ ਥਾਂ ਤੇ 'ਸਮਿ' ਅਤੇ 'ਕੁਨ ਤੁਲੈ' ਦੀ ਬਜਾਏ 'ਤਉ ਨ ਤੁਲੈ') ਵੀ ਆਪ ਮੁਹਾਰੇ ਪ੍ਰਗਟ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੀ ਸੱਤਵੀਂ ਤੁਕ 'ਤਨ ਜਉ ਹਿਵਾਲੇ ਗਾਰੇ ' ਦਾ ਪੂਰਾ ਸੁਮੇਲ 'ਰਜੱਬ ਦੀ ਤੀਜੀ ਤੁਕ' 'ਤਨ ਜੋ ਹਿਵਾਲੇ ਗਾਰੇ' ਵਿੱਚੋਂ ਦ੍ਰਿਸ਼ਮਾਨ ਹੁੰਦਾ ਹੈ। ਤੀਰਥਾਂ ਦੇ ਨਾਂਵਾਂ ਅਤੇ ਦਾਨਾਂ ਦੀ ਸੂਚੀ ਦੋਵੇਂ ਰਾਜਸਥਾਨੀ ਪਦਾਂ ਵਿੱਚ ਲਗਭਗ ਇੱਕੋ ਜਿਹੀ ਹੈ। ਪਰ 'ਸਿੰਘਸੁਤ ਗੋਦਾਵਰੀ ਕੁ ਈਯੇ' ਨੂੰ ਸੰਤ ਰੱਜਬ ਨੇ ਪੂਰੀ ਤਰ੍ਹਾਂ ਸ਼ੋਧ ਕੇ 'ਕੁੰਭ' ਦਾ ਸਹੀ ਨਾਂ 'ਸਿੰਘਸੁਤ ਗੋਦਾਵਰੀ ਨ੍ਹਇਯੇ' ਕਰ ਦਿੱਤਾ ਹੈ। ਮਹਾਰਾਸ਼ਟਰ ਦੇ ਨਾਸਿਕ= ਤ੍ਰਯੰਬਕੇਸ਼ੁਰ ਵਿੱਚ ਮਨਾਏ ਜਾਣ ਵਾਲੇ ਕੁੰਭ ਦਾ ਨਾਂ 'ਸਿੰਘਹਸੁਤ' ਹੀ ਹੈ ਅਤੇ ਇਸ ਮੌਕੇ 'ਗੋਦਾਵਰੀ'[9] ਨਦੀ ਵਿੱਚ ਅਸਨਾਨ ਕੀਤਾ ਜਾਂਦਾ ਹੈ। 'ਹਰਿ' (ਚੌਥੀ ਤੁਕ) ਨਾਲ 'ਜਸਰਥ ਰਾਇ' (=ਰਾਮ) ਅਤੇ ਨੰਦੁ ਰਾਜ (ਕ੍ਰਿਸ਼ਣ) ਵਾਚਕ ਸ਼ਬਦ ਅਖੀਰਲੀ ਤੁਕ ਵਿੱਚ ਧਰੇ ਗਏ ਹਨ, ਜੋ ਪ੍ਰਭੂ ਦੇ ਗੁਣ-ਅਨੁਵਾਦ ਦੇ ਸੂਚਕ ਹਨ : ਠੀਕ ਉਵੇਂ ਜਿਵੇਂ ਰੱਜਬ ਸੰਤ ਵਾਲੇ 'ਗੋਵਿੰਦ' ਅਤੇ 'ਨਾਰਾਯਣ' ਹਨ।

ਜੇ ਰਾਜਸਥਾਨ ਵਿੱਚ ਪ੍ਰਚੱਲਤ ਨਾਮਦੇਵ ਜੀ ਦੇ ਇੱਕੋ ਸ਼ਬਦ ਵਿੱਚ ਆਪਸੀ ਪਾਠ ਭੇਦ ਹੀ ਨਹੀਂ, ਵੇਰਵਿਆਂ (Details) ਅਤੇ ਕ੍ਰਮ (Order) ਵਿੱਚ ਵੀ ਅੰਤਰ ਨਜ਼ਰ ਆਉਂਦਾ ਹੈ ਤਾਂ ਇਹ ਗੱਲ ਦ੍ਰਿੜ੍ਹ ਨਿਸ਼ਚੈ ਨਾਲ ਆਖੀ ਜਾ ਸਕਦੀ ਹੈ ਕਿ ਇਸ ਦਾ ਮੁੱਢਲਾ (Original) ਅਤੇ ਨਿਰੋਲ (Pure) ਰੂਪ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਹੀ ਸੁਰੱਖਿਅਤ ਹੈ।

## ਅਜੋਕੀ ਮਰਾਠੀ ਕਲਮ ਦਾ ਕੁਚੱਜ

ਮਹਾਰਾਸ਼ਟਰ ਦੇ ਵਿਦਵਾਨਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦਰਜ 'ਨਾਮਦੇਵ ਬਾਣੀ' ਨੂੰ ਆਪਣੀਆਂ ਪੁਸਤਕਾਂ ਵਿੱਚ 'ਹਿੰਦੁਸਤਾਨੀ ਪਦੇ' ਸਿਰਲੇਖ ਹੇਠ ਧਰਿਆ ਹੈ। ਉਨ੍ਹਾਂ ਨੂੰ ਗੁਰਮੁਖੀ ਲਿਪੀ (Gurmukhi Script) ਦੀਆਂ ਖ਼ੂਬੀਆਂ ਦੀ ਪਛਾਣ ਨਾ ਹੋਣ ਕਾਰਨ ਬਹੁਤ ਸਾਰੇ ਸ਼ਬਦਾਂ ਉੱਤੇ ਸੰਸਕ੍ਰਿਤ ਦੀ ਛਾਪ ਆ ਗਈ ਹੈ, ਜਿਵੇਂ 'ਕਾਯਾ ਕਲਪ' (ਕਾਇਆ ਕਲਪੁ) : ਅਸ਼੍ਵਮੇਦ

ਯਗਜ (ਅਸੁਮੇਧ ਜਗੁ); ਗਰੁਭ ਦਾਨ (ਗਰਭ ਦਾਨ); ਸਹਸ੍ਰ (ਸਹਸ), ਨਿਤਜ ਨਿਤਜ (ਨਿਤ ਨਿਤਹਿ) ਆਦਿ। ਪਰ ਇਸ ਨਾਲ 'ਰਾਮਕਲੀ ਰਾਗ' ਦੀ ਸੁਰ ਅਤੇ ਲੈਅ ਵਿਗੜਦੀ ਜਾਪਦੀ ਹੈ। ਸਾਰੇ ਭਗਤਾਂ ਦੀ ਰਾਗ ਬੱਧ ਬਾਣੀ ਵਿੱਚ "ਟੇਕ" ਦੀਆਂ ਤੁਕਾਂ ਰੱਖੀਆਂ ਜਾਂਦੀਆਂ ਹਨ। ਇਸੇ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ 'ਰਹਾਉ' ਆਖਿਆ ਗਿਆ ਹੈ। ਉਪਰੋਕਤ ਮਰਾਠੀ ਲਿਪੀ-ਅੰਤਰ ਵਿੱਚ 'ਟੇਕ' ਦਾ ਸੰਕੇਤ ਕਿਤੇ ਨਹੀਂ ਹੈ। ਇਹੋ ਨਹੀਂ 'ਕੀਜੈ' (ਪਹਿਲੀ ਤੁਕ) ਨੂੰ 'ਕਿਜੇ', 'ਦੀਜੈ' ਨੂੰ 'ਦਿਜੇ' (ਪੰਜਵੀਂ ਅਤੇ ਛੇਵੀਂ ਤੁਕ) ਅਤੇ 'ਪਦੁ ਚੀਨਿ- ਲੀਜੈ' ਨੂੰ 'ਪਦ ਚੀਤ ਦੀਜੇ' (ਛੇਵੀਂ ਤੁਕ) ਬਣਾਉਣ ਲਈ ਵੀ ਲਿਪੀਅੰਤਰਕਾਰ ਨੇ ਮਨ-ਮਰਜ਼ੀ ਕੀਤੀ ਹੈ। ਮਰਾਠੀ ਵਿੱਚ ਵੀ 'ਪ੍ਰਣਵ'[10] ਸ਼ਬਦ ਦੀ ਵਰਤੋਂ ਹੁੰਦੀ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦ੍ਰਿਸ਼ਮਾਨ 'ਪ੍ਰਣਵੈ' ਸ਼ਬਦ ਨੂੰ ਵੀ ਉਪਰੋਕਤ ਮਰਾਠੀ ਪਦ ਵਿਖੇ 'ਪਰਣਵੇ' ਬਣਾ ਦਿੱਤਾ ਗਿਆ ਹੈ, ਜੋ ਉਚਿਤ ਨਹੀਂ ਜਾਪਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਵਰਤੇ ਗਏ 'ਨਿਰਮਾਇਲੁ' ਸ਼ਬਦ ਦਾ ਮੂਲ ਸੰਸਕ੍ਰਿਤ ਰੂਪ 'ਨਿਰ੍ਮਾਲਜ' ਹੈ, ਜਿਸ ਦਾ ਅਰਥ ਹੈ : 'ਦੇਵਤਿਆਂ ਨੂੰ ਭੇਟਾ ਕੀਤੀ ਜਾਣ ਵਾਲੀ ਸਾਮਗਰੀ' (Floweres and Offerings)।[11] ਸਿੱਖ ਵਿਦਵਾਨਾਂ ਨੇ ਇਸ ਸ਼ਬਦ ਦਾ ਇਹੋ ਅਰਥ ਲਿਆ ਹੈ।[12] ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲਗਭਗ ਡੇਢ ਸੌ ਵਰ੍ਹੇ ਪਹਿਲਾਂ ਰਚੀ ਗਈ ਇਸ ਬਾਣੀ ਦਾ 'ਨਿਰਮਾਲਜ' ਸ਼ਬਦ ਸਾਧੂ-ਸੰਤਾਂ ਦੀ ਸਹਿਜ ਭਾਸ਼ਾ ਵਿੱਚ 'ਨਿਰਮਾਇਲੁ' ਬਣ ਗਿਆ ਹੋਵੇ ਤਾਂ ਕੋਈ ਅਚਰਜ ਦੀ ਗੱਲ ਨਹੀਂ ਹੈ। ਮਹਾਰਾਸ਼ਟਰ ਵਿੱਚ ਤਾਂ ਇਹ ਸ਼ਬਦ (ਨਿਰਮਾਲਜ) ਆਮ ਵਰਤੋਂ ਵਿੱਚ ਆਉਂਦਾ ਹੈ, ਫੇਰ ਵੀ ਮਰਾਠੀ ਰੁਪਾਂਤਰਕਾਰ ਹੱਥੋਂ ਇਹ 'ਨਿਰ੍ਮਲ' ਬਣ ਜਾਵੇ ਤਾਂ ਸਚਮੁਚ ਹੈਰਾਨੀ ਦੀ ਗੱਲ ਹੈ। ਇਸ ਨਾਲ ਅਰਥ ਹੀ ਬਦਲ ਜਾਂਦਾ ਹੈ। ਸੰਜੋਗ ਦੀ ਗੱਲ ਹੈ ਕਿ ਸੰਤ ਰੱਜਬ ਵੀ ਇਸ ਦੀ ਤਹਿ ਤੱਕ ਨਹੀਂ ਪਹੁੰਚ ਸਕਿਆ ਅਤੇ ਉਸ ਨੇ ਵੀ 'ਮਨ ਜੋ ਨਿਰਮਲ ਕੀਜੈ' (ਤੁਕ ੧੫) ਲਿਖ ਦਿੱਤਾ ਹੈ। 'ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ' (ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦ ਦੀ ਨੌਵੀਂ ਤੁਕ) ਨੂੰ ਕਿਵੇਂ ਤਬਦੀਲ ਕੀਤਾ ਗਿਆ ਹੈ, ਇਹ ਗੱਲ ਇਨ੍ਹਾਂ ਦੋ ਉਦਾਹਰਣਾਂ ਤੋਂ ਸਪਸ਼ਟ ਹੋ ਜਾਵੇਗੀ:

(ਕ) ਜਮਹਿ ਨ ਦੀਜੈ ਦੋਸ਼, ਮਨਹਿ ਨ ਕੀਜੈ ਦੋਸ਼, ਨਿਰਖਿ ਨਿਰ੍ਵਾਣ ਪਦ ਰਾਮ ਨਾਮ ਲੀਜੈ॥(ਰੱਜਬ)

(ਖ) ਮਨ ਨ ਕੀਜੇ ਰੋਸ਼। ਜਮੇਂ ਨ ਦਿਜੇ ਦੋਸ਼। ਨਿਰ੍ਮਲ ਨਿਰਵਾਣ ਪਦ ਚੀਤ ਦੀਜੇ (ਮਰਾਠੀ ਪਾਠ)।

ਮਰਾਠੀ ਵਿੱਚ ਬਹੁਤ ਸਾਰੇ ਸ਼ਹਿਰਾਂ ਦੇ ਨਾਂਵਾਂ ਦਾ ਰੂਪ ਆਮ ਬੋਲਚਾਲ ਵਾਲੇ ਹਿੰਦੀ ਜਾਂ ਅੰਗ੍ਰੇਜ਼ੀ ਸ਼ਬਦਾਂ ਤੋਂ ਭਿੰਨ ਹੁੰਦਾ ਹੈ। ਮਹਾਰਾਸ਼ਟਰ ਦੇ 'ਸਾਤਾਰਾ' ਜ਼ਿਲ੍ਹੇ (Satara Distt) ਨੂੰ ਮਰਾਠੀ ਦਾ 'ਗਿਆਨ ਨਾ ਰੱਖਣ ਵਾਲੇ 'ਸਤਾਰਾ'[13] (ਸੱਸੇ ਅਤੇ ਤੱਤੇ ਦੇ ਵਿਚਕਾਰ 'ਆੜੇ' ਦੀ ਮਾਤਰਾ = "ਕੰਨੇ ਤੋਂ ਬਿਨਾਂ) ਬੋਲਦੇ ਹਨ। ਭਗਤ ਨਾਮਦੇਵ ਦੇ ਜਨਮ-ਸਥਾਨ 'ਨਰਸੀ-ਬਾਮਨੀ' ਵਾਲਾ ਸ਼ਬਦ (ਨਰਸੀ) ਵੀ 'ਨਾਰਸਿੰਹ ਪੂਰ'[14] ('ਨੱਨੇ' ਨਾਲ 'ਕੰਨੇ' ਦੀ ਲਗ ਸਮੇਤ) ਦਾ ਵਿਗੜਿਆ ਹੋਇਆ (Mutilated) ਰੂਪ ਹੈ। ਇਸੇ ਪ੍ਰਕਾਰ ਭਗਤ ਨਾਮਦੇਵ ਵੱਲੋਂ ਵਰਤਿਆ ਹੋਇਆ ਸ਼ਬਦ 'ਬਾਨਾਰਸੀ' ਮਰਾਠੀ ਉੱਚਾਰਨ ਅਨੁਸਾਰ ਸਹੀ ਹੈ ਅਤੇ ਇਸ ਦਾ ਅਰਥ ਹੈ 'ਬਨਾਰਸ ਵਿੱਚ ਰਹਿ ਕੇ'। ਪਰ ਉਪਰੋਕਤ ਮਰਾਠੀ ਪਾਠ (Version) ਵਿੱਚ ਇਸ ਸ਼ਬਦ ਨੂੰ 'ਬਨਾਰਸੀ' ਬਣਾ ਦਿੱਤਾ ਗਿਆ ਹੈ, ਜੋ ਕਿ ਉਚਿਤ ਨਹੀਂ ਜਾਪਦਾ।

## "ਸ੍ਰੀ ਗੁਰੂ ਗ੍ਰੰਥ ਸਾਹਿਬ" ਵਾਲੀ "ਨਾਮਦੇਵ-ਬਾਣੀ" ਵਿਖੇ ਮਰਾਠੀ ਸ਼ਬਦ

ਮਹਾਰਾਸ਼ਟਰ ਵਿੱਚ 'ਨਾਮਦੇਵ' ਨਾਂ ਵਾਲੇ ਕਈ ਕਵੀ ਮਿਲਦੇ ਹਨ। ਪਰ ਸ੍ਰੀ. ਮ.

ਗੋ. ਵਾਰਟੱਕੇ ਨੇ ਮਰਾਠੀ ਸ਼ਬਦਾਂ ਦੇ ਆਧਾਰ ਤੇ ਇਹੋ ਸਿੱਧ ਕੀਤਾ ਹੈ ਕਿ ਸਹੀ ਵਿਅਕਤੀ ਕਿਹੜਾ ਹੈ। ਇਸ ਸੰਬੰਧ ਵਿੱਚ ਪੰ. ਵਿਨਯ ਮੋਹਨ ਸ਼ਰਮਾ ਦਾ ਮਤ ਪੇਸ਼ ਹੈ:

"ਸੰਤ ਨਾਮਦੇਵ ਨੇ ਮਰਾਠੀ ਤੋਂ ਇਲਾਵਾ ਹਿੰਦੀ ਵਿੱਚ ਵੀ ਪਦ-ਰਚਨਾ ਕੀਤੀ ਹੈ। ਉਨ੍ਹਾਂ ਵਿੱਚੋਂ ਬਹੁਤੀ ਸਿੱਖਾਂ ਦੇ ਗੁਰੂ ਗੋਵਿੰਦ ਸਾਹਬ (?) ਦੇ 'ਆਦਿ ਗ੍ਰੰਥ' ਵਿਖੇ ਸੰਕਲਿਤ ਹੈ। ਉਨ੍ਹਾਂ ਦੀ ਭਾਸ਼ਾ ਬਾਰੇ ਮਰਾਠੀ ਦੇ ਉਘੇ ਵਿਦਵਾਨ ਸ੍ਰੀ ਪ੍ਰਿਯੋਲਕਰ ਨੇ ਆਖਿਆ ਹੈ ਕਿ ਉਹ ਪੰਜਾਬੀ ਰਲਵੀ ਹਿੰਦੀ ਹੈ। ਉਸ ਵਿੱਚ ਮਰਾਠੀ ਅੰਸ਼ ਨਹੀਂ ਹਨ.... ਇਸ ਤੋਂ ਉਲਟ ਮਰਾਠੀ ਦੇ ਇੱਕ ਹੋਰ ਵਿਦਵਾਨ ਸ੍ਰੀ ਮ. ਗੋ. ਵਾਰਟੱਕੇ ਦਾ ਕਥਨ ਹੈ ਕਿ 'ਆਦਿ ਗ੍ਰੰਥ' ਦੇ ਨਾਮਦੇਵ ਅਤੇ ਮਹਾਰਾਸ਼ਟਰ ਦੇ ਨਾਮਦੇਵ ਇੱਕੋ ਹਨ ; 'ਅਭਿੰਨ' ਹਨ। ਕਿਉਂਕਿ ਉਨ੍ਹਾਂ ਦੇ ਹਿੰਦੀ ਪਦਾਂ ਵਿੱਚ ਕਾਫ਼ੀ ਮਰਾਠੀ ਭਾਸ਼ਾ (ਮਿਲਦੀ) ਹੈ। ਆਪਣੇ ਪੱਖ ਦੀ ਪ੍ਰੋੜਤਾ ਕਰਨ ਲਈ ਸ੍ਰੀ ਵਾਰਟੱਕੇ ਨੇ ਨਾਮਦੇਵ ਦੇ ਹਿੰਦੀ ਪਦਾਂ ਵਿੱਚੋਂ ਉਹ ਸ਼ਬਦ ਅਤੇ ਵਾਕ ਹਵਾਲੇ ਵਜੋਂ ਦਿੱਤੇ ਹਨ, ਜਿਨ੍ਹਾਂ ਨੂੰ ਉਹ ਮਰਾਠੀ ਦੇ ਸਮਝਦੇ ਹਨ।"[15]

ਅਸੀਂ ਵਾਰਟੱਕੇ ਜੀ ਵਾਲੀ ਸੂਚੀ ਪੇਸ਼ ਕਰਦਿਆਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਭਗਤ ਨਾਮਦੇਵ ਜੀ ਵੱਲੋਂ ਵਰਤੇ ਗਏ ਸ਼ਬਦ ਰੂਪਾਂ ਦੇ ਸਚਮੁਚ ਮਰਾਠੀ ਹੋਣ ਸੰਬੰਧੀ ਹੋਰ ਵੀ ਪ੍ਰਮਾਣ ਪੇਸ਼ ਕਰਦੇ ਹਾਂ, ਜਿਵੇਂ :

(ੳ) ਨਾਂਵ : ਕਾਤੀ (=ਕੈਂਚੀ, ਆਸਾ, ਪੰ. ੪੮੫) = ਕਾਤ੍ਰੀ (ਮਰਾਠੀ) ; ਕਾਪਰੁ (ਕਪੜੇ ; ਭੈਰੋ ; ਪੰਨਾ ੧੧੬੫) = ਕਾਪੜ (ਮਰਾਠੀ); ਕਾਗਦੁ (=ਕਾਗ਼ਜ਼ ; ਰਾਮਕਲੀ ਪੰਨਾ ੯੭੨) = ਕਾਗਦ (ਮਰਾਠੀ); ਡਾਂਗੀਆਂ (=ਚੋਬਦਾਰ ; ਮਲਾਰ, ਪੰ. ੧੨੯੨) = ਡਾਂਗਾਜਾ (ਮਰਾਠੀ) ; ਬਾਲਹਾ (=ਪਿਆਰਾ; ਧਨਾਸਰੀ, ਪੰ. ੬੯੩) = ਬਾਲ੍ਹੇ (ਮਰਾਠੀ)[16]; ਨੈਵੇਦੁ (=ਪ੍ਰਸਾਦ ; ਆਸਾ ; ੪੮੫) = ਨੈਵੇਦਜ (ਮਰਾਠੀ); (Food Offerings to God)।[17]

(ਅ) ਕ੍ਰਿਆਵਾਚਕ ਸ਼ਬਦ : ਮਰਾਠੀ ਬਹੁਤਾ ਕਰਕੇ 'ਲਕਾਰਾਂਤ' ਭਾਸ਼ਾ ਹੈ। ਇਸ ਦੇ ਕ੍ਰਿਆਵਾਚਕ ਰੂਪਾਂ (Verbs) ਵਿੱਚ ਤਾਂ ਇਹ ਗੱਲ ਸਪਸ਼ਟ ਰੂਪ ਵਿੱਚ ਨਜ਼ਰ ਆਉਂਦੀ ਹੈ। ਇਸ ਸੰਬੰਧ ਵਿੱਚ ਇੱਕ ਮਰਾਠੀ ਵਿਦਵਾਨ ਦਾ ਕਥਨ ਹੈ :

'ਮਰਾਠੀ ਵਿੱਚ 'ਈਲਾ' ਪ੍ਰਤਜਯ (ਪਿਛੇਤਰ) ਭੂਤਕਾਲ (Past Tense) ਵਿੱਚ ਤਾਂ ਵਰਤਿਆ ਹੀ ਜਾਂਦਾ ਹੈ, ਵਰਤਮਾਨ (Present) ਅਤੇ ਭਵਿੱਖਤ (Futuure) ਲਈ ਵੀ ਇਸ ਦਾ ਪ੍ਰਯੋਗ ਹੁੰਦਾ ਹੈ।"[18]

ਭਗਤ ਨਾਮਦੇਵ ਦੀ ਬਾਣੀ ਵਿੱਚੋਂ ਚੁਣ ਕੇ ਵਾਰਟੱਕੇ ਜੀ ਨੇ ਹੇਠ ਲਿਖੇ ਕ੍ਰਿਆ ਪਦਾਂ ਨੂੰ ਸ਼ੁੱਧ ਮਰਾਠੀ ਦੱਸਿਆ ਹੈ : ਤਾਰੀਅਲੇ (ਤਾਰ ਦਿੱਤੀ ; ਗਉੜੀ ; ਪੰ. ੩੪੫); ਤਾਰੀਲੇ (ਤਾਰ ਦਿੱਤੀ ; ਗਉੜੀ ; ੩੪੫); ਆਨੀਲੇ (ਲਿਆ ਕੇ ; ਲਿਆਂਦਾ ; ਆਸਾ ; ਪੰ. ੪੮੫) ਭਰਾਈਲੇ (ਭਰਾਉਂਦਿਆਂ, ਭਰਦਿਆਂ ; ਭਰਦੀਆਂ ; ਆਸਾ ; ਪੰ. ੪੮੫); ਕੋਪਿਲਾ (ਗੁੱਸੇ ਹੋਣਾ ; ਮਲਾਰ ਪੰਨਾ ੧੨੯੨) ; ਪਰੋਈਲੇ ( = ਪਰੋ ਕੇ ; ਆਸਾ ਪੰ. ੪੮੫) : ਰੀਧਾਲੇ (ਰਿੰਨ੍ਹ ਕੇ ; ਆਸਾ. ਪੰਨਾ ੪੮੫ ; ਲਾਹਿਲੇ (=ਲਾਹ ਦੇਣਾ ; ਦੂਰ ਕਰ ਦੇਣਾ ; ਆਸਾ. ਪੰ. ੪੮੫) ; ਦੈਲਾ (= ਦਿੱਤਾ ; ਆਸਾ; ਪੰਨਾ ੪੮੬) ; ਭੈਲਾ (ਹੋਇਆ ; ਕੀਤਾ : ਆਸਾ ; ਪੰ. ੪੮੬) ; ਭੇਟੁਲ (ਮੁਲਾਕਾਤ ਹੋ ਗਈ ; ਦਰਸ਼ਨ ਕੀਤੇ ; ਆਸਾ ; ਪੰਨਾ ੪੮੬) ; ਭੇਟਿਲੇ (ਮਿਲ ਗਿਆ ਹੈ ; ਭੈਰਉ ; ਪੰ. ੧੧੬੪) ; ਭੇਟੁਲਾ (ਮੁਲਾਕਾਤ ਹੋ ਗਈ ; ਦਰਸ਼ਨ ਪ੍ਰਾਪਤ ਹੋ ਗਏ ; ਆਸਾ ; ਪੰ. ੪੮੬) ; ਹੋਇਲਾ (= ਹੋ ਰਹੀ ਹੈ ;

ਮਲਾਰ ; ਪੰਨਾ ੧੨੯੨) ; ਸੁਖ ਲਾਗਿਲਾ (= ਸੁਖ ਪ੍ਰਾਪਤ ਹੋ ਰਿਹਾ ਹੈ ; ਪ੍ਰਭਾਤੀ, ਪੰਨਾ ੧੩੫੧); ਭੈਇਲਾ (=ਬਣ ਜਾਂਦਾ ਹੈ; ਪ੍ਰਭਾਤੀ ; ਪੰਨਾ ੧੩੫੧) ਸਮਾਇਲਾ (= ਲੀਨ ਹੋ ਗਿਆ; ਪ੍ਰਭਾਤੀ ; ਪੰਨਾ ੧੩੫੧) ; ਡੀਠੁਲਾ (=ਵੇਖਿਆ ਹੈ ; ਧਨਾਸਰੀ ; ਪੰਨਾ ੬੯੩) ; ਬਜਾਇਲਾ (ਵਜਾਉਂਦੇ ਹੋਏ ; ਭੈਰੋ ; ਪੰਨਾ ੧੧੬੬) ; ਭਰਮੀਅਲੇ (=ਉੱਡਦੀ ਫਿਰਦੀ ; ਰਾਮਕਲੀ ; ਪੰਨਾ ੯੭੨) ; ਰਾਖੀਅਲੇ (ਫੜ ਲਵੇ ; ਰਾਮਕਲੀ, ਪੰਨਾ ੯੭੨) ਪਾਲਨ ਪਉਢੀਅਲੇ (=ਪੰਘੂੜੇ ਤੇ ਚੜ੍ਹਾ ਲੇਵੇ, ਰਾਮਕਲੀ, ਪੰਨਾ ੯੭੨); ਛਾਡੀਅਲੇ (=ਛੱਡ ਦਿੱਤਾ ਹੋਵੇ; ਰਾਮਕਲੀ,੯੭੨) ਬਾਛਾ ਛੂਟਲਾ (= ਗਊ ਦਾ ਵੱਛਾ ਕਿੱਲੇ ਨਾਲੋਂ ਖੁਲ੍ਹ ਗਿਆ ਹੋਵੇ ; ਗੌਂਡ, ਪੰਨਾ ੮੭੪) ; ਮਾਖਨ ਘੂਟਲਾ (=ਮੱਖਨ ਦਾ ਘੁੱਟ ਭਰਦਾ ਹੋਵੇ : ਗੌਂਡ, ਪੰਨਾ ੮੭੪) ; ਸੇਵੀਲੇ (= ਸਿਮਰਨ ਕਰਦਾ ਹਾਂ ; ਮਲਾਰ ; ਪੰਨਾ ੧੨੯੨) ; ਭਾਖੀਲੇ (=ਵਰਣਨ ਕੀਤਾ ਹੈ ; ਮਲਾਰ, ਪੰਨਾ ੧੨੯੨) ; ਰਾਚੀਲੇ (ਰਚਿਆ ਹੈ ; ਪੰਨਾ ੧੨੯੨) ।

ਭਗਤ ਜੀ ਦੇ ਮੂਲ ਮਰਾਠੀ ਵਿੱਚ ਰਚੇ ਹੋਏ ਅਭੰਗਾਂ ਵਿੱਚੋਂ ਕੁਝ ਨਮੂਨੇ ਤੁਲਨਾ ਲਈ ਪ੍ਰਸਤੁਤ ਹਨ :

ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਪਦ ਵਿਖੇ 'ਤਾਰੀਅਲੇ' ਅਤੇ 'ਤਾਰੀਲੇ' ਸ਼ਬਦ ਦੀ ਵਰਤੋਂ

ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥[19]

ਮਰਾਠੀ ਵਿਖੇ ਰਚਿਤ ਬਾਣੀ ਵਿੱਚ 'ਤਾਰੀਲੇ' ਸ਼ਬਦ ਅਤੇ ਉਸ ਦਾ ਪਰਿਆਇ 'ਉਧੱਾਰਿਲੇ'

ਵੈਦਜਾਦਿ ਮਰ੍ਹਦਿਲੇ ਸੁਰਵਰ ਤਾਰਿਲੇ ।

× × ×

ਅਹਿਲਜਾ ਉਧੱਰਿਲੇਂ ਗਜੇਂਦ੍ਰਾ ਉਧੱਾਰਲਿ ॥[20]

× × ×

"ਸ੍ਰੀ ਗੁਰੂ ਗ੍ਰੰਥ ਸਾਹਿਬ" ਵਾਲੇ ਪਦ ਵਿੱਚ 'ਆਲਾ' ਸ਼ਬਦ

ਆਲਾ ਤੇ ਨਿਵਾਰਣਾ ਜਮ ਕਾਰਣਾ ॥[21]

ਮਰਾਠੀ ਵਿਖੇ ਰਚਿਤ ਬਾਣੀ ਵਿੱਚ 'ਆਲਾ' ਸ਼ਬਦ :

ਨਿਰੰਤਰ ਨਾਮ ਜਪੇ । ਪਿਤਾ ਪ੍ਰਲ੍ਹਾਦਾਸ ਕੋਪੇ
ਉਦਰਾ ਆਲਾ ਵੈਰਿ ਪੂਰੇਂ ॥[22]

'ਆਲਾ' ਦਾ ਅਰਥ ਹੈ 'ਆ ਜਾਣਾ' । ਪਹਿਲੇ ਪਦ ਵਿੱਚ ਇਸ ਦੇ ਆਧਾਰ ਤੇ ਅਰਥ ਬਣਦਾ ਹੈ : ਯਮਰਾਜ ( ਦੀਆਂ ਪੀੜਾਵਾਂ ਦਾ ਕਾਰਨ ਬਣ ਕੇ) ਆ ਜਾਣ ਵਾਲੇ (ਪਾਪਾਂ) ਨੂੰ ਰੋਕਣਾ (=ਨਿਵਾਰਣਾ) । ਦੂਜੇ ਪਦ ਦਾ ਅਰਥ ਹੈ : ਪ੍ਰਹਿਲਾਦ ਨਿਰੰਤਰ (ਪ੍ਰਭੂ ਦਾ) ਨਾਮ ਜਪਦਾ ਸੀ । ਉਸ ਦਾ ਪਿਤਾ ਉਸ ਤੇ ਗੁੱਸਾ ਹੁੰਦਾ ਸੀ ਕਿ ਇਹ ਵੈਰੀ ਦੇ ਰੂਪ ਵਿੱਚ ਮਾਂ ਦੀ ਕੁੱਖ ਵਿੱਚੋਂ ਆਇਆ ਹੈ (ਜੰਮਿਆ ਹੈ) ।

(ਏ) ਸੰਬੰਧ ਕਾਰਕ ਦੇ ਚਿੰਨ੍ਹ : ਮਰਾਠੀ ਵਿੱਚ ਵਰਤੇ ਜਾਣ ਵਾਲੇ 'ਚਾ', 'ਚੀ', 'ਚੇ' ਸ਼ਬਦ ਪੰਜਾਬੀ ਦੇ ਕ੍ਰਮ-ਅਨੁਸਾਰ 'ਦਾ', 'ਦੀ', 'ਦੇ' ਹੀ ਸਮਾਨਵਾਚਕ ਚਿੰਨ੍ਹ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਸ਼ਬਦਾਂ ਦੇ ਉਦਾਹਰਨ ਵੇਖੋ :

(i) ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੨॥[23]

(ii) ਕਹਤ ਨਾਮਦੇਉ ਤਾਚੀ ਆਨਿ॥ ਨਿਰਭੈ ਹੋਇ ਭਜੀਐ ਭਗਵਾਨ ॥[24]

(iii) ਨਾਮੇਚੇ ਸੁਆਮੀ ਬਖਸੰਦ ਤੂੰ ਹਰੀ ॥[25]

'ਮਰਾਠੀ ਬਾਣੀ' ਵਿਖੇ ਵਰਤੇ ਗਏ ਇਨ੍ਹਾਂ ਸੰਬੰਧ ਕਾਰਕ ਚਿੰਨ੍ਹਾਂ ਦੇ ਨਮੂਨੇ ਪੇਸ਼ ਹਨ :

ਸੰਤਾਂਚੀ ਵਿਸ਼੍ਰਾਂਤਿ ਗਜਾਨਿਯਾਂਚੇ ਗੁਜ। ਮੁਕ੍ਤਿਚੇਂ ਹੇਂ ਬੀਜ ਮੇਕ੍ਦਸ਼ਦਾਨੀ।

ਕ੍ਰਿਸ਼ਨਾ ਵਿਸ਼ਣੁ ਹਰੀ ਮੁਕੁੰਦ ਮੁਰਾਰੀ। ਅਚਜੁਤ ਨਰਹਰੀ ਨਾਰਾਯਣਾ॥

× × × × ×

ਤੂੰਚਿ ਹੇਂ ਸਕਲ ਆਦਿ ਮਧਜ ਅੰਤੀਂ। ਨਿਜ ਸੁਖ ਸੰਪੱਤੀ ਸੱਜਨਾਚੀ ॥[26]

ਅਰਥ : ਕ੍ਰਿਸ਼ਣ, ਵਿਸ਼ਣੂ, ਹਰੀ, ਮੁਕੁੰਦ, ਮੁਰਾਰੀ, ਅਚਜੁਤ, ਨਰਹਰੀ (ਨਰ ਸਿੰਘ), ਨਾਰਾਯਣ (ਵਰਗੇ ਸ਼ਬਦਾਂ ਰਾਹੀਂ ਪ੍ਰਭੂ ਦਾ ਗੁਣ-ਅਨੁਵਾਦ) ਸੰਤਾਂ ਨੂੰ ਸ਼ਾਂਤੀ ਦੇਣ ਵਾਲਾ, ਗਿਆਨੀ ਨੂੰ ਗੁੱਝੇ ਰਹੱਸ ਦਰਸਾਉਣ ਵਾਲਾ ਅਤੇ ਮੁਕਤੀ ਦਾ ਬੀਜ ਹੈ ; ਜਿਹੜਾ ਕਿ ਮੋਖ (Salvation) ਦਿਲਾਉਣ ਵਾਲਾ ਹੈ। ਤੂੰ ਹੀ ਸਮੁੱਚੀ (ਸ੍ਰਿਸ਼ਟੀ) ਦਾ ਆਦਿ, ਮੱਧ ਅਤੇ ਅੰਤ ਹੈਂ। ਸੱਜਨਾਂ ਨੂੰ ਸੁਖ ਰੂਪੀ ਜਾਇਦਾਦ (ਸੰਪੱਤੀ) ਦਿਲਾਉਣ ਵਾਲਾ ਵੀ ਆਪ ਹੀ ਹੈਂ।

**(ਸ) ਮਰਾਠੀ ਸੰਬੋਧਨ** : ਮਰਾਠੀ ਸ਼ਬਦ 'ਬਾਈ' ਦਾ ਅਰਥ ਹੈ 'ਮਾਂ'। ਕਿਸੇ ਬਜ਼ੁਰਗ ਇਸਤਰੀ ਲਈ ਵੀ ਇਸੇ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।[27] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਇਸ ਸ਼ਬਦ ਦੇ ਪ੍ਰਯੋਗ ਦਾ ਉਦਾਹਰਨ ਪ੍ਰਸਤੁਤ ਹੈ :

ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ[28]॥1॥ਰਹਾਉ॥

ਇੱਕ ਮਰਾਠੀ ਲੋਕ ਗੀਤ ਵਿੱਚ 'ਬਾਈ' ਸ਼ਬਦ ਦੀ ਵਰਤੋਂ ਦਾ ਰੂਪ ਵੇਖੋ :

ਬਾਈਲੇ ਦੋਨ੍ਹੀ ਹਾਤ ਜੋਡਾ, ਬਾਈ ਦੋਨ੍ਹੀ ਹਾਤ ਜੋਡਾ।
ਬਾਈਲੇ ਨਮਸਕਾਰ ਕਰਾ, ਬਾਈ ਨਮਸਕਾਰ ਕਰਾ ॥[29]

ਅਰਥ : ਮਾਤਾ ਨੂੰ ਦੋਵੇਂ ਹੱਥ ਜੋੜ ਕੇ ਅਸੀਂ ਨਮਸਕਾਰ ਕਰੀਏ।

**(ਹ) ਹੋਰ ਮਰਾਠੀ ਸ਼ਬਦ ਅਤੇ ਪਦ:** 'ਕਸ' ਵਿਸ਼ੇਸ਼ਣ (Adjective) ਦਾ ਅਰਥ ਹੈ 'ਕਿਵੇਂ' ਜਾਂ 'ਕਿਹੋ ਜਿਹਾ'॥[30] ਮਰਾਠੀ ਵਿੱਚ ਇਹ ਸ਼ਬਦ 'ਕਸਾ' ਅਤੇ 'ਕਸੇ' ਵੀ ਬਣ ਜਾਂਦਾ ਹੈ।[31] ਮਰਾਠੀ "ਅਵਜਯ (Adverb) 'ਕਾਯ' (ਕਾਂਇ) ਦਾ ਅਰਥ ਹੈ 'ਕੀ' ('ਕਜਾ' ਹਿੰਦੀ ਸ਼ਬਦ)।[32] 'ਕੁਨ' ਜਾਂ 'ਕੁਣ' ਪੜਨਾਂਵ (Pronoun) ਦਾ ਅਰਥ ਹੈ 'ਕੌਣ' ਜਾਂ 'ਕਿਹੜਾ'।[33] ਇਨ੍ਹਾਂ ਸ਼ਬਦਾਂ ਦੀ ਵਰਤੋਂ ਵੀ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿੱਚ ਅੰਕਿਤ ਭਗਤ ਨਾਮਦੇਵ ਜੀ ਦੇ ਪਦਾਂ ਵਿਖੇ ਹੋਈ ਹੈ, ਜਿਵੇਂ :

(i) ਰਾਮ ਕਹਤ ਜਨ ਕਸ ਨ ਤਰੇ॥੧॥ਰਹਾਉ ॥[34]

(ii) ਕਾਂਇ ਰੇ ਬਕਬਾਦੁ ਲਾਇਓ ॥[35]

(iii) ਤੂ ਕੁਨੁ ਰੇ ॥ ਮੈ ਜੀ ਨਾਮਾ॥ ਹੋ ਜੀ ॥[36]

(iv) ਇਸੇ ਪਦ (iii) ਵਿੱਚ ਕੁੱਝ ਤੁਕਾਂ ਇਸ ਪ੍ਰਕਾਰ ਹਨ :

ਪਹਿਲ ਪੁਰਸਾਬਿਰਾ ਅਥੋਨ ਪੁਰਸਾਦਮਰਾ,
ਅਸ ਗਾ ਅਸ ਉਸ ਗਾ॥
× × ×
ਤਰਕੁ ਨ ਚਾ। ਭ੍ਰਮੀਆ ਚਾ।
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥[37]

ਮਰਾਠੀ ਵਿੱਚ ਰਚਿਤ ਅਜਿਹੀ ਸ਼ਬਦਾਵਲੀ ('ਗਾ' ਅੰਤ ਵਾਲੇ) ਨਾਲ ਭਰਪੂਰ ਭਗਤ ਜੀ ਦੇ ਇੱਕ ਅਭੰਗ ਦੇ ਲੋੜੀਂਦੇ ਅੰਸ਼ ਤੁਲਨਾ ਲਈ ਪੇਸ਼ ਹਨ:

ਮਾਤਾ ਪਿਤਾ ਬੰਧੁ ਭਗਿਨੀ ਉਸ਼ਟਮਿਤ੍ਰ ਵਿੱਠਲਾ ਤੂੰ ਰੇ।
× × ×
ਮਾਝਾ ਗੁਰੁਮੰਤ੍ਰ ਦੈਵਤ ਆਗਮ ਨਿਗਮ ਵਿੱਠਲਾ ਤੂੰ ਗਾ।
× × ×
ਮਾਝੇ ਯਮ ਨਿਯਮ ਪ੍ਰਾਣਾਯਾਮ ਪ੍ਰਤਜਾਹਾਰ ਵਿਠੋਬਾ ਤੂੰ ਗਾ।
ਨਾਮਾ ਮ੍ਹਣੇ ਵਿਠੋਬਾ ਕੇਸ਼ਵ ਪਰਮਾਤਮਾ ਮਾਝਾ ਤੂੰ ਗਾ ॥[38]

ਅਰਥ : ਹੇ ਵਿੱਠਲ! ਤੂੰ ਹੀ ਮੇਰਾ ਪਿਤਾ, ਮਾਤਾ, ਭਰਾ, ਭੈਣ ਅਤੇ ਗੂੜ੍ਹਾ ਮਿੱਤਰ ਹੈਂ। ਮੇਰਾ ਗੁਰੂ-ਮੰਤਰ (ਰੂਪੀ) ਦੇਵਤਾ, ਵੇਦ-ਵੇਦਾਂਗ ਤੂੰ ਹੀ ਹੈਂ, (ਅਜਿਹਾ) ਹੇ ਵਿੱਠਲ ਮੈਂ ਸਮਝਦਾ ਹਾਂ (=ਗਾ)। ਹੇ ਵਿੱਠਲ ! ਮੈਂ ਸਮਝਦਾ ਹਾਂ ਕਿ ਤੂੰ ਹੀ ਮੇਰੇ ਯਮ-ਨਿਯਮ, ਪ੍ਰਾਣਾਯਾਮ ਅਤੇ ਵਿਸ਼ੇ-ਵਿਕਾਰਾਂ ਤੋਂ ਪਰੇ ਸ਼ਰੀਰਕ ਅੰਗ ਹੈਂ [ਪ੍ਰਤਜਾਹਾਰ= Withdrawing the organs from the objects of sense)।[39] ਨਾਮਦੇਵ ਆਖਦਾ ਹੈ ਕਿ ਹੇ ਵਿਠੋਬਾ (ਵਿੱਠਲ)! ਮੈਂ ਨੂੰ ਇਸ ਗੱਲ ਦਾ ਗਿਆਨ (ਇੰਦਰੀਆਂ ਦੇ ਵਿਸ਼ਿਆਂ ਤੋਂ ਮੁਕਤ ਹੋਣ ਕਾਰਨ) ਹੋ ਗਿਆ ਹੈ ਕਿ ਤੂੰ ਹੀ ਮੇਰਾ ਪਰਮਾਤਮਾ ਹੈਂ, ਜਿਸ ਨੂੰ 'ਕੇਸ਼ਵ' ਵੀ ਸੱਦਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਭਗਤ ਜੀ ਦੇ ਇੱਕ ਸ਼ਬਦ ਵਿੱਚ ਜਿੱਥੇ ਗੁਰੂ ਦੇ ਗਿਆਨ ਦੀ ਮਹਿਮਾ ਦੱਸੀ ਗਈ ਹੈ ਉੱਥੇ ਹੀ ਧਰਮ ਰਾਇ (ਯਮ ਰਾਜ ਜਾਂ ਚਿੱਤਰਗੁਪਤ) ਦੇ ਕਾਰਜ ਦੀ ਗੱਲ ਕਰਦਿਆਂ 'ਸਾਰਖਾ' (ਬਰਾਬਰ, ਵਰਗਾ) ਵਿਸ਼ੇਸ਼ਣ (Adjective) ਦੀ ਵਰਤੋਂ ਹੋਈ ਹੈ। ਉਸੇ ਤਰ੍ਹਾਂ ਦੇ ਸ਼ਬਦ ਅਤੇ ਭਾਵ ਇੱਕ ਮਰਾਠੀ ਅਭੰਗ (Verse) ਵਿੱਚ ਵੀ ਨਜ਼ਰ ਆਉਂਦੇ ਹਨ। ਤੁਲਨਾ ਲਈ ਵੇਖੋ :

ਜਾ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥
ਧਰਮਰਾਇ ਪਰੁਲੀ ਪ੍ਰਤਿਹਾਰ ॥
ਸੋ ਐਸਾ ਰਾਜਾ ਸ੍ਰੀ ਗੋਪਾਲੁ ॥[40]

ਮਰਾਠੀ ਅਭੰਗ ਵਿੱਚ ਸੰਤਾਂ ਦੀ ਚਰਣ-ਧੂੜ ਗ੍ਰਹਿਣ ਕਰਨ ਅਤੇ ਨਾਮ-ਸੰਕੀਰਤਨ ਨਾਲ

ਜਮ ਦੂਤਾਂ ਨੂੰ ਭਜਾਉਣ ਦੀ ਗੱਲ ਕਰਦਿਆਂ ਵਿਠੋਬਾ (ਵਿੱਠਲ) ਨੂੰ ਆਪਣੇ ਮਿੱਤਰ ਵਰਗਾ (=ਸਾਰਖੇ) ਦੱਸਿਆ ਗਿਆ ਹੈ, ਜਿਵੇਂ :

ਸੰਤਰਜ ਉਧਰਲੇ। ਤੇਣੇਂ ਸਰ੍ਵਾਂਗ ਡਵਰਲੇਂ।
ਸਹਸ੍ਰਨਾਮੇਂ ਗਰ੍ਜਿਤ। ਤੇਣੇਂ ਪਲਾਲੇ **ਯਮਦੂਤ** ॥
ਨਾਮਾ ਮ੍ਹਣੇ ਤੇ ਮਾਝੇ ਸਖੇ। ਸ੍ਵਾਮੀ ਵਿਠੋਬਾ **ਸਾਰਖੇ** ॥[41]

ਇਨ੍ਹਾਂ ਸਮੂਹ ਪ੍ਰਮਾਣਾਂ ਤੋਂ ਇਹ ਗੱਲ ਦ੍ਰਿੜ੍ਹ ਨਿਸ਼ਚੇ ਨਾਲ ਆਖੀ ਜਾ ਸਕਦੀ ਹੈ ਕਿ ਸਾਡੇ ਸਤਿਗੁਰਾਂ ਨੇ ਭਗਤ ਨਾਮਦੇਵ ਦੀ ਬਾਣੀ ਵਿੱਚ ਭਾਵ ਜਾਂ ਭਾਸ਼ਾ ਦੀ ਦ੍ਰਿਸ਼ਟੀ ਤੋਂ ਕਿਸੇ ਵੀ ਤਰ੍ਹਾਂ ਦੀ ਸ਼ੋਧ ਸੁਧਾਈ ਨਹੀਂ ਕੀਤੀ। ਮਹਾਰਾਸ਼ਟਰ ਤੋਂ ਹਜ਼ਾਰਾਂ ਕਿਲੋਮੀਟਰ ਦੂਰ ਬੈਠਿਆਂ ਸਾਡੇ ਕੁੱਝ ਵਿਦਵਾਨ ਭਰਾਵਾਂ ਨੇ ਮਹਾਰਾਸ਼ਟਰ ਦੇ ਭਗਤਾਂ ਦੀ ਬਾਣੀ ਵਿਖੇ ਫੇਰ-ਬਦਲ (Reshuffling, adding, and substracting)[42] ਦੀ ਜਿਹੜੀ ਗੱਲ ਕੀਤੀ ਹੈ, ਉਹ ਬਿਲਕੁਲ ਆਧਾਰਹੀਨ (Basless) ਸਿੱਧ ਹੁੰਦੀ ਹੈ।[43] ਸਗੋਂ ਅਜਿਹੇ ਤੁਲਨਾਤਮਕ ਅਧਿਐਨ ਤੋਂ ਸਾਡਾ ਇਹੋ ਨਿੰਮਰ ਮਤ ਹੈ :

"ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭਗਤਾਂ ਦੀ ਬਾਣੀ ਆਪਣੇ ਪੂਰਬਲੇ ਗੁਰੂ ਸਾਹਿਬਾਨ ਤੋਂ ਪ੍ਰਾਪਤ ਹੋ ਚੁਕੀ ਸੀ। ਇਹੋ ਨਹੀਂ ਉਨ੍ਹਾਂ ਕੋਲ ਪੂਰਬਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਦਾ ਇੰਨਾਂ ਵੱਡਾ ਭੰਡਾਰ ਸੀ ਕਿ ਉਹ ਉਸ ਨੂੰ ਭਾਈ ਗੁਰਦਾਸ ਜੀ ਤੋਂ ਸੰਗ੍ਰਹਿ ਕਰਵਾ ਕੇ ਅਤੇ ਲਿਖਵਾ ਕੇ ਸੰਤੁਸ਼ਟ ਹੋ ਸਕਦੇ ਸਨ। ਪਰ ਉਹ ਤਾਂ 'ਆਦਿ ਗ੍ਰੰਥ' ਦੀ ਪਹਿਲੀ ਬੀੜ ਰਾਹੀਂ ਇਹ ਆਦਰਸ਼ ਸਥਾਪਿਤ ਕਰਨ ਦੇ ਇੱਛਕ ਸਨ ਕਿ ਸਾਡਾ ਧਰਮ ਬੋਲੀ, ਜ਼ਾਤ-ਪਾਤ ਅਤੇ ਖੇਤਰੀ ਭੇਦ ਭਾਵ ਵਿੱਚ ਭੋਰਾ ਜਿਹਾ ਵੀ ਵਿਸ਼ਵਾਸ ਨਹੀਂ ਰੱਖਦਾ....ਇਸ ਲਈ ਇਹ ਗੱਲ ਦ੍ਰਿੜ੍ਹਤਾ ਨਾਲ ਆਖ ਸਕਦੇ ਹਾਂ ਕਿ ਭਗਤਾਂ ਦੀਆਂ ਰਚਨਾਵਾਂ ਨੂੰ ਸਿੱਖ ਧਰਮ-ਚਿੰਤਨ ਦੇ ਅਨੁਕੂਲ (Format of the Sikh Theology) ਬਣਾਉਣ ਲਈ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਕਿਸੇ ਵੀ ਤਰ੍ਹਾਂ ਦੀ ਸ਼ੋਧ ਸੁਧਾਈ ਕੀਤੇ ਜਾਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।"[44]

## ਪੈਰ ਟਿੱਪਣੀਆਂ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਰਾਮਕਲੀ, ਪੰਨਾ ੯੭੩।
2. ਖਰੜਾ ਨੰ: ੧੫੮੪੮ ; ਰਾਜਸੁਥਾਨ ਪ੍ਰਾਚਜ ਵਿਦਜਾ ਪਾਤਿਸ਼ਠਾਨ, ਜੋਧ ਪੁਰ।
3. ਸੰਤ ਰੱਜਬ : ਸਰਬੰਗੀ, ਤੀਰਥ ਤਸਕਾਰ ਕਾ ਅੰਗ।
4. ਰ. ਰਾ. ਗੋਸਾਵੀ (ਸੰਪਾ.) : ਸ੍ਰੀ ਸਕਲ ਸੰਤ ਗਾਥਾ, ਪੰਨਾ ੬੨੩ (ਪਦ ਨੰਬਰ ੨੨੨੯)।
5. ਖਰੜਾ ਨੰ: ੧੫੮੪੮ ; ਰਾਜਸੁਥਾਨ ਪ੍ਰਾਚਜ ਵਿਦਜਾ ਪਾਤਿਸ਼ਠਾਨ, ਜੋਧ ਪੁਰ।
6. ਬਾਬੂ ਰਾਮ ਚੰਦ੍ਰ ਵਰਮਾ : ਮਾਨਕ ਸ਼ਬਦ ਕੋਸ਼, ਪੰਨਾ ੨੨੪।
7. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੨੨੮।
8. "ਸਿਹਜਾ ਨਾਰੀ" ਨਾਲ "ਹਿਮਾਲਯ" ਸ਼ਬਦ ਦੀ ਵਰਤੋਂ ਕੀਤੀ ਗਈ ਹੈ।
   –ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੨੫੩।
9. (ਕ) ਗੋ (ਸ੍ਵਰਗ) ਦੇਣ ਵਾਲੀ ਦੱਖਣ ਦੀ ਨਦੀ, ਜੋ ਪੂਰਬੀ ਘਾਟਾਂ ਤੋਂ ਤ੍ਰਿਅੰਬਕ ਪਾਸੋਂ ਨਿਕਲ

ਕੇ ਨੌ ਸੌ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿੱਚ ਡਿਗਦੀ ਹੈ। ਹਜ਼ੂਰ ਸਾਹਿਬ ਇਸੇ ਨਦੀ ਦੇ ਕੰਢੇ ਤੇ ਹੈ।

—ਪ੍ਰੋ. ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਸੱਤਵੀ. ਪੋਥੀ, ਪੰਨਾ ੨੭੪।

(ਖ) ਸਮੁੰਦਰ ਰਿੜਕਣ ਵੇਲੇ ਅੰਮ੍ਰਿਤ ਪ੍ਰਾਪਤ ਕਰਨ ਲਈ ਦੇਵਤਿਆਂ ਅਤੇ ਦੈਂਤਾਂ ਦੀ ਆਪਸੀ ਖੋਹ ਖੁਹਾਈ ਕਾਰਨ ਘੜੇ (ਕੁੰਭ) ਵਿੱਚ ਅੰਮ੍ਰਿਤ ਦੇ ਤੁਪਕੇ (Drops) ਚਾਰ ਥਾਂਵਾਂ ਤੇ ਡਿੱਗੇ ਸਨ। 'ਹਰਦੁਆਰ' ਵਾਲੀ ਥਾਂ ਤੇ ਗੰਗਾ ਵਿੱਚ: ਅਲ਼ਾਹਾਬਾਦ (ਪ੍ਰਯਾਗ) ਵਾਲੇ ਸਥਾਨ ਤੇ ਜਮੁਨਾ ਵਿੱਚ ਅੰਮ੍ਰਿਤ ਦੇ ਘੜੇ (ਕੁੰਭ) ਵਿੱਚੋਂ ਬੂੰਦਾਂ ਗਿਰਨ ਕਾਰਨ 12 ਵਰ੍ਹਿਆਂ ਬਾਅਦ ਵਾਰੀ ਵਾਰੀ ਸਿਰ 'ਮਹਾਕੁੰਭ ਦਾ ਮੇਲਾ' ਉੱਤਰ ਪ੍ਰਦੇਸ਼ ਦੇ ਇਨ੍ਹਾਂ ਦੋ ਸ਼ਹਿਰਾਂ ਵਿੱਚ ਲਗਦਾ ਹੈ। 12 ਵਰ੍ਹਿਆਂ ਬਾਅਦ ਇਸੇ ਤਰ੍ਹਾਂ ਦਾ ਮੇਲਾ ਉਜੈਨ (ਮੱਧ ਪ੍ਰਦੇਸ਼) ਵਿੱਚ ਭਰਦਾ ਹੈ, ਕਿਉਂਕਿ ਇੱਥੇ ਹੀ ਕ੍ਰਿਸ਼ਪ੍ਰਾ (Kshipra) ਨਦੀ ਵਿੱਚ ਅੰਮ੍ਰਿਤ ਦੀਆਂ ਬੂੰਦਾਂ ਗਿਰੀਆਂ ਸਨ। ਇਸੇ ਪ੍ਰਕਾਰ 12 ਵਰ੍ਹਿਆਂ ਮਗਰੋਂ ਚੌਥਾ ਕੁੰਭ ਮੇਲਾ ਨਾਸਿਕ ਅਤੇ ਤ੍ਰਯੰਬਕੇਸ਼੍ਵਰ ਵਿਖੇ ਗੋਦਾਵਰੀ ਨਦੀ ਤੇ ਮਹਾਰਾਸ਼ਟਰ ਵਿੱਚ ਸਾਉਣ ਮਹੀਨੇ ਦੇ ਚਾਨਣੇ ਪੱਖ ਦੀ ਪ੍ਰਤਿਪਦਾ ('ਪੜਵਾ'ਜਾਂ 'ਏਕਮ') ਤੋਂ ਸ਼ੁਰੂ ਹੋ ਕੇ ਭਾਦੋਂ ਸੁਦੀ ਚੌਥ ਤੱਕ (ਲਗਭਗ 34 ਦਿਨ) ਚਲਦਾ ਹੈ। ਇਸ ਨੂੰ 'ਸਿੰਹਸਤ' ਕੁੰਭ ਮੇਲਾ ਆਖਿਆ ਜਾਂਦਾ ਹੈ। ਸੰਨ 2003 (ਸੰਮਤ 2060 ਬਿ.) ਵਿੱਚ ਇਹ ਕੁੰਭ ਮੇਲਾ ਮਹਾਰਾਸ਼ਟਰ ਵਿੱਚ ਭਰਿਆ ਸੀ।

—Indian Express Pune Edition, 20th July, 2003 [Spiritual Olympics by Neeraj Priyadarshi], Page 14-15.

(ਗ) ਅਪ੍ਰੈਲ, 2004 ਵਿੱਚ ਉਜੈਨ (ਮੱਧ ਪ੍ਰਦੇਸ਼) ਵਿਖੇ ਭਰਨ ਵਾਲੇ 'ਕੁੰਭ ਮੇਲੇ' ਨੂੰ ਵੀ "ਸਿੰਹਸਤ" ਆਖਿਆ ਗਿਆ ਹੈ।

10. (ਕ) ਪ੍ਰਣਵ: The mystical name of Hindu triad - the syllable ੳਂ।

—M.K. Despande: Marathi - English Dictionary, Page 331.

(ਖ) ਪ੍ਰਣਵ : ਜਿਸ ਦ੍ਵਾਰਾ ਸਤੁਤਿ ਕੀਤੀ ਜਾਵੇ। ਓਂ ਅੰ (ਓ), ਜੋ ਸਭ ਸ੍ਤੋਤਰਾਂ ਦੇ ਆਦਿ ਪੜ੍ਹੀਦਾ ਹੈ। ਪ੍ਰਣਵੈ : ਪ੍ਰਣਮਣ ਕਰਦਾ ਹੈ; ਨਮਸਕਾਰ ਕਰਦਾ ਹੈ।

—ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੫੯੭।

11. M.k. Deshpande : Marathi - English Dictionary, Page 282.
12. (ਕ) ਪ੍ਰੋ. ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਸੱਤਵੀਂ ਪੋਥੀ, ਪੰਨਾ ੨੭੩।
(ਖ) ਡਾ. ਬਲਕਾਰ ਸਿੰਘ (ਸੰ.) : ਬਾਣੀ ਭਗਤ ਨਾਮਦੇਵ ਜੀ, ਪੰਨਾ ੮੬।
13. P.S. Deshpande & Ramesh Sawant : Road Atlas of Maharashtra, Page 20.
14. ਗੰ. ਦੇ. ਖਾਨੋਲਕਰ : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰ. ੧੫੭।
15. ਵਿਨਯ ਮੋਹਨ ਸ਼ਰਮਾ ; ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੨੧।
16-17. M.K. Deshpande : Marathi - English Dictionary ਅਤੇ ਸ਼੍ਰੀਪਾਦ ਜੋਸ਼ੀ ਦੇ "ਅਭਿਨਵ ਸ਼ਬਦ ਕੋਸ਼" [ਹਿੰਦੀ - ਮਰਾਠੀ ਅਤੇ ਮਰਾਠੀ - ਹਿੰਦੀ] ਵਿੱਚ ਇਹ ਸਾਰੇ ਸ਼ਬਦ ਮਿਲਦੇ ਹਨ।
18. ਮੋਰਾਂ ਕੇਸ਼ਵ ਦਾਮਲੇ : ਸ਼ਾਸਤ੍ਰੀਯ ਮਰਾਠੀ ਵਯਾਕਰਣ, ਪੰਨਾ ੨੩੯।

19. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਗਉੜੀ ਚੇਤੀ ; ਪੰਨਾ ੩੪੫।
20. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੪੬ (ਅਭੰਗ ਨੰ: ੫੦੩)।
21. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਧਨਾਸਰੀ, ਪੰਨਾ ੬੯੪।
22. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੪੭ (ਅਭੰਗ ਨੰ: ੫੦੭)।
23. ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ, ਪੰਨਾ ੧੩੫੧।
24. ਉਪਰੋਕਤ, ਰਾਗ ਸਾਰੰਗ, ਪੰਨਾ ੧੨੫੨।
25. ਉਪਰੋਕਤ, ਰਾਗ ਤਿਲੰਗ, ਪੰਨਾ ੭੨੭।
26. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੪੯ (ਅਭੰਗ ਨੰ : ੫੩੩)।
27. -M.K. Deshpande : Marathi English Dictionary, Page 361.
28. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਗੂਜਰੀ, ਪੰਨਾ ੫੨੫।
29. ਡਾ. ਸਰੋਜਿਨੀ ਬਾਬਰ (ਸੰ.) : ਸ੍ਰਾਵਣ- ਭਾਦ੍ਰਪਦ, ਪੰਨਾ ੨੩੧।
30. ਡਾ. ਬਲਕਾਰ ਸਿੰਘ (ਸੰ.) : ਬਾਣੀ ਭਗਤ ਨਾਮਦੇਵ ਜੀ, ਪੰਨਾ ੫੭।
31. ਸ਼੍ਰੀਪਾਦ ਜੋਸ਼ੀ : ਅਭਿਨਵ ਸ਼ਬਦ ਕੋਸ਼, ਪੰਨਾ ੩੪੪।
32. ਉਪਰੋਕਤ, ਪੰਨਾ ੩੪੬।
33. ਉਪਰੋਕਤ, ਪੰਨਾ ੩੫੧।
34. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਗਉੜੀ, ਪੰਨਾ ੩੪੫।
35. ਉਪਰੋਕਤ, ਰਾਗ ਟੋਡੀ, ਪੰਨਾ ੭੧੮।
36-37. ਉਪਰੋਕਤ, ਰਾਗ ਧਨਾਸਰੀ, ਪੰਨਾ ੬੯੩।
38. ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੨੨ (ਅਭੰਗ ਨੰ: ੩੬੩)।
39. M.K. Deshpande : Marathi - English Dictionary, Page 333.
40. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਮਲਾਰ, ਪੰਨਾ ੧੨੯੨।
41. (ਕ) ਰ. ਰਾ. ਗੋਸਾਵੀ : ਸ੍ਰੀ ਸਕਲ ਸੰਤ ਗਾਥਾ, ਪੰਨਾ ੩੮੯ (ਅਭੰਗ ਨੰ: ੮੪੯)।
(ਖ) ਮਰਾਠੀ ਵਿੱਚ ਆਦਰ ਸੂਚਕ ਸ਼ਬਦ 'ਸ੍ਵਾਮੀ ਵਿਠੋਬਾ' ਨਾਲ ਸੰਬੰਧ ਰੱਖਣ ਕਾਰਨ 'ਸਾਰਖਾ' ਸ਼ਬਦ 'ਸਾਰਖੇ' ਬਣ ਗਿਆ ਹੈ।
42. He (Guru Arjan Dev Ji) Kept before him an objective of creating an "Aesthetic whole" out of the raw materials of poetical composition of different contributors of the Guru Granth. For this reason, he went to the extent of reshuffling, adding and substracting of certain lines & words ....necessitated to adjust the improvised material within the format of Sikh theology.
—Nirbhai Singh : Bhagat Namdev in the Guru Granth, Page 109.
[ਮਰਾਠੀ ਵਾਙ੍ਮਯਾਚਾ ਇਤਿਹਾਸ, ਪਹਿਲਾ ਖੰਡ, ਪੰਨਾ ੩੬੨ (ਸੰਪਾਦਕ : ਸ਼ੰ. ਗੋ.ਤੁਲਪੁਲੇ) ਤੋਂ ਪ੍ਰਾਪਤ ਟੂਕ]
43. ਵੇਖੋ ਇਸ ਪੁਸਤਕ ਦਾ "ਭਗਤਾਂ ਦੀ ਬਾਣੀ ਦੀ ਸਾਂਭ-ਸੰਭਾਲ" ਸਿਰਲੇਖ ਵਾਲਾ ਅਧਿਆਇ।

44. (ਕ) ਪੰਜਾਬ ਸੌਰਭ, ਪਟਿਆਲ; ; ਮਈ 2003 [ਡਾ. ਨਵਰਤਨ ਕਪੂਰ : ਭਕ੍ਤ ਨਾਮਦੇਵ ਪੰਜਾਬੀ ਔਰ ਮਰਾਠੀ ਸਾਹਿਤਜ-ਸ੍ਰੋਤੋਂ ਕੇ ਪਰਿਪ੍ਰੇਕਸ਼ਜ ਮੇਂ, ਪੰਨਾ 4-5
(ਖ) ਨਵਰਤਨ ਕਪੂਰ : ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਾਸ਼ਾਈ ਸੁਮੇਲ [20 ਵੀਂ ਅੰਤਰ ਰਾਸ਼ਟਰੀ ਪੰਜਾਬੀ ਵਿਕਾਸ ਕਾਨਫ੍ਰੰਸ ਵੇਲੇ 7-9 ਜਨਵਰੀ, 2003 ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਪੇਸ਼ ਕੀਤਾ ਖੋਜ ਪੱਤਰ] ; ਪੰਨਾ 11 ।

# ਭਗਤ ਤ੍ਰਿਲੋਚਨ

## ਜੀਵਨੀ

ਭਗਤ ਤ੍ਰਿਲੋਚਨ ਦਾ ਜਨਮ ਸਥਾਨ ਸਾਰੇ ਸਿੱਖ ਵਿਦਵਾਨਾਂ ਨੇ ਬਾਰਸੀ (ਜ਼ਿਲ੍ਹਾ ਸ਼ੋਲਾਪੁਰ) ਦੱਸਿਆ ਹੈ। ਉਨ੍ਹਾਂ ਦੇ ਜੀਵਨ ਸੰਬੰਧੀ ਜੋ ਥੋੜ੍ਹੀ ਜਿਹੀ ਜਾਣਕਾਰੀ ਮਿਲਦੀ ਹੈ, ਉਸ ਨੂੰ ਸਿੱਖ ਵਿਦਵਾਨਾਂ ਨੇ ਇਸ ਪ੍ਰਕਾਰ ਪੇਸ਼ ਕੀਤਾ ਹੈ :

**(ੳ) ਭਾਈ ਕਾਨ੍ਹ ਸਿੰਘ** : ਇੱਕ ਭਗਤ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਇਹ ਮਹਾਤਮਾ ਵੈਸ਼ਜ ਜਾਤਿ ਦਾ ਬਾਰਸੀ (ਜ਼ਿਲ੍ਹਾ ਸ਼ੋਲਾਪੁਰ) ਦਾ ਵਸਨੀਕ ਸੀ। ਇਸ ਦਾ ਜਨਮ ਸੰਮਤ ੧੩੨੫ ਵਿੱਚ ਹੋਇਆ ਸ਼ੀ।[1][ਮਾਰੂ ਰਵਿਦਾਸ] ਵਿਖੇ ਇਸ ਦਾ ਨਾਂ 'ਤ੍ਰਿਲੋਚਨ' ਵੀ ਮਿਲਦਾ ਹੈ।[2]

**(ਅ) ਗਿਆਨੀ ਲਾਲ ਸਿੰਘ** : "ਇਹ ਬਾਰਸੀ ਜ਼ਿਲ੍ਹਾ ਸ਼ੋਲਾਪੁਰ (ਸੂਬਾ ਬੰਬਈ) ਵਿੱਚ ਪੈਦਾ ਹੋਏ। ਇਹ ਪਹਿਲੇ ਵੈਸ਼ਨੋ ਬੁਤਾਂ ਦੀ ਬਹੁਤ ਪੂਜਾ ਕਰਦੇ। ਸਤ ਸੰਗਤ ਦਾ ਪ੍ਰੇਮ ਹੋਣੇ ਕਰਕੇ ਨਿਰਗੁਣ ਦੇ ਉਪਾਸ਼ਕ ਹੋ ਗਏ। ਪੰਡਤ ਜੈ ਚੰਦ ਬ੍ਰਹਮਣ ਨਾਲ ਆਪ ਦੀ ਖਾਸ ਧਰਮ-ਚਰਚਾ ਹੋਈ, ਇਨ੍ਹਾਂ ਦਾ ਭਗਤ ਨਾਮਦੇਵ ਜੀ ਨਾਲ ਖਾਸ ਪ੍ਰੇਮ ਸੀ। ਇਨ੍ਹਾਂ ਪਾਸੋਂ ਬਹੁਤ ਕੁਝ ਪ੍ਰਾਪਤ ਕੀਤਾ। ਆਪ ਦੇ ਉਚਾਰੇ ਹੋਏ ਚਾਰ ਸ਼ਬਦ ਸ੍ਰੀ ਰਾਗ, ਗੂਜਰੀ, ਧਨਾਸਰੀ ਰਾਗ ਵਿੱਚ ਮਿਲਦੇ ਹਨ। ਤ੍ਰਿਲੋਚਨ ਜੀ ਵੈਸ਼ਜ ਜ਼ਾਤੀ ਦੇ ਦੱਸੇ ਜਾਂਦੇ ਹਨ, ਜਨਮ ਦਾ ਸੰਮਤ ੧੩੨੬ ਬਿ: ਹੈ। ਇਹ ਵੈਸ਼ਨਵ ਮਤ ਦੇ ਭਗਤਾਂ ਵਿੱਚੋਂ ਸਨ। ਭਗਤ ਤ੍ਰਿਲੋਚਨ ਜੀ ਦੀ ਬਾਣੀ ਦਾ ਕੋਈ ਖਾਸ ਗ੍ਰੰਥ ਨਹੀਂ ਮਿਲਦਾ।"[3]

**(ਹ) ਪ੍ਰੋਫੈਸਰ ਸਾਹਿਬ ਸਿੰਘ** : "ਭਗਤ ਬਾਣੀ ਨੂੰ ਗੁਰਮਤਿ ਦੇ ਵਿਰੁੱਧ ਸਮਝਣ ਵਾਲੇ ਇੱਕ ਸੱਜਨ ਨੇ ਤ੍ਰਿਲੋਚਨ ਜੀ ਬਾਰੇ ਇਉਂ ਲਿਖਿਆ ਹੈ – "ਭਗਤ ਤ੍ਰਿਲੋਚਨ ਜੀ ਬਾਰਸੀ ਨਾਮੀ ਨਗਰ (ਜ਼ਿਲ੍ਹਾ ਸੋਲਾਪੁਰ) ਮਹਾਰਾਸ਼ਟਰ ਦੇ ਰਹਿਣ ਵਾਲੇ ਸਨ। ਆਪ ਦਾ ਜਨਮ ਸੰਮਤ ੧੨੬੭ ਬਿਕਰਮੀ ਦੇ ਗਿਰਦੇ ਹੋਇਆ ਹੈ। ਸਾਬਤ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਨਾਲ ਇਹਨਾਂ ਦਾ ਮਿਲਾਪ ਹੁੰਦਾ ਰਿਹਾ ਹੈ। ਭਗਤੀ-ਮਾਰਗ ਦਾ ਗਿਆਨ ਭੀ ਇਹਨਾਂ ਨੇ ਨਾਮਦੇਵ ਤੋਂ ਹੀ ਪ੍ਰਾਪਤ ਕੀਤਾ ਸੀ।.... ਆਪ ਭੀ ਨਾਮਦੇਵ ਜੀ ਦੀ ਤਰ੍ਹਾਂ ਬੀਠਲ ਮੂਰਤੀ ਦੇ ਹੀ ਪੁਜਾਰੀ ਸਨ।"[4]

## ਮਹਾਰਾਸ਼ਟਰੀ ਭਗਤ ਹੋਣ ਦੀ ਪੁਸ਼ਟੀ

ਹੈਰਾਨੀ ਦੀ ਗੱਲ ਹੈ ਕਿ 'ਮਰਾਠੀ ਸਾਹਿੱਤ ਦੇ ਇਤਿਹਾਸ' ਅਤੇ ਮਹਾਰਾਸ਼ਟਰ ਦੇ ਸੰਤਾਂ ਦੀ ਬਾਣੀ ਦੇ ਕਿਸੇ ਵੀ ਸੰਗ੍ਰਹਿ ਵਿੱਚ ਤ੍ਰਿਲੋਚਨ ਨਾਂ ਦੇ ਕਵੀ ਦਾ ਉਲੇਖ ਨਹੀਂ ਹੋਇਆ। ਜਿੱਥੋਂ ਤਈਂ ਉਸ ਦੀ ਜਨਮ ਮਿਤੀ ਦੀ ਗੱਲ ਹੈ, ਉਹ ਸੰਮਤ ੧੩੨੫ (ਭਾਈ ਕਾਨ੍ਹ ਸਿੰਘ ਵਾਲੀ) ਜਾਂ ਸੰਮਤ ੧੩੨੬ (ਗਿ. ਲਾਲ ਸਿੰਘ) ਵਾਲੀ ਹੀ ਸਹੀ ਹੈ; ਕਿਉਂਕਿ ਭਗਤ ਨਾਮਦੇਵ ਦਾ ਜਨਮ ਸੰਮਤ ਬਿਕਰਮੀ ੧੩੨੭ (ਸੰਨ ੧੩੭੦ ਈਸਵੀ) ਮੰਨਿਆ ਜਾਂਦਾ ਹੈ। ਭਗਤ ਤ੍ਰਿਲੋਚਨ ਜੀ ਭਗਤ

ਨਾਮਦੇਵ ਜੀ ਦੇ ਸਮਕਾਲੀ ਸਨ, ਜਿਵੇਂ ਕਿ ਉਨ੍ਹਾਂ ਦੇ ਇੱਕ ਪਦ ਵਿਖੇ ਇੰਝ ਸੰਬੋਧਨ ਕੀਤਾ ਗਿਆ ਹੈ :

ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥[5]

ਇਸੇ ਪ੍ਰਕਾਰ ਦੇ ਭਗਤ ਨਾਮਦੇਵ ਵੱਲੋਂ ਕੀਤੇ ਸੰਬੋਧਨ ਹੋਰ ਬਾਹਰਲੇ ਪਦਾਂ ਵਿੱਚ ਵੀ ਮਿਲਦੇ ਹਨ, ਜਿਵੇਂ :

(ਕ) ਭਣਤ ਨਾਮਦੇਵ ਸੁਣੋ ਤਿਲੋਚਨ, ਬਾਲਕ ਪਾਲਿਣਿ ਪੋਢਿਲਾ ॥
ਅਪਣੇ ਮੰਦਰ ਕਾਜ ਕਰੇਲੀ, ਚਿਤ ਸੌਂ ਬਾਲਕ ਰਾਸ਼ਿਲਾ ॥[6]
(ਖ) ਭਣਤ ਨਾਮਦੇਵ ਸੁਣੋ ਤਿਲੋਚਨ। ਬਾਲਿਕ ਪਾਲਣਿ ਪੌਠਿਲਾ ॥
ਅਪਣੈ ਮੰਦਿਰ ਕਾਜ ਕਰਤੀ ਚਿਤ ਸੌਂ ਬਾਲਿਕ ਰਾਸ਼ਿਲਾ ॥[7]

ਇਹ ਪਦ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ [ਰਾਮਕਲੀ ਰਾਗ ਵਾਲੇ ਦਾ] ਰਾਜਸਥਾਨੀ ਤੋਂ ਪ੍ਰਭਾਵਿਤ ਰੂਪਾਂਤਰ ਹੈ। ਇਹੋ ਨਹੀਂ ਰਾਜਸਥਾਨੀ ਖਰੜਿਆਂ ਵਿੱਚ ਹੋਰ ਥਾਂਵਾਂ ਤੇ ਵੀ ਅਜਿਹੇ ਸੰਬੋਧਨਾਂ ਦੀ ਵਰਤੋਂ ਦੇ ਪ੍ਰਮਾਣ ਮਿਲਦੇ ਹਨ, ਜਿਵੇਂ :

(ਕ) ਤ੍ਰਿਬੇਣੀ ਪ੍ਰਾਗ ਕਰੌ ਮਨ ਮੰਜਨ ਸੇਵੌ ਰਾਜ ਅਲਸ਼ ਨਿਰੰਜਨ ॥ਟੇਕ॥
× × × × ×
ਭਣਤ ਨਾਮਦੇਵ ਸੁਣੌ ਤਿਲੋਚਨ। ਐ ਤੀਰਥ ਸਬ ਅਘ ਕੇ ਮੋਚਨ ॥3॥[8]
(ਖ) ਭਣਤ ਨਾਮਦੇਵ ਸੁਣੂੰ ਤਿਲੋਚੰਦ।[9] ਜੀਵ ਦਯਾ ਪ੍ਰਤਿਪਾਲ ਰੇ।
ਯਾਂ ਕਣੂੰ ਦਿਨ ਚਜਾਰਿ ਕੇਰੋ। ਸੁਕ੍ਰਿਤ ਰਾਂਮ ਸਮ੍ਹਾਲਿ ਰੇ॥[10]

ਇਹੋ ਨਹੀਂ ਭਗਤ ਤ੍ਰਿਲੋਚਨ ਦੀ ਬਾਣੀ ਵਿਖੇ 'ਬੀਠੁਲਾ'[11] ਸ਼ਬਦ ਦੀ ਉਵੇਂ ਜਿਵੇਂ ਵਰਤੋਂ ਹੋਈ ਹੈ, ਜਿਸ ਤਰ੍ਹਾਂ ਮਹਾਰਾਸ਼ਟਰ ਦੇ ਸੰਤਾਂ ਅਤੇ ਖ਼ਾਸ ਤੌਰ'ਤੇ ਭਗਤ ਨਾਮਦੇਵ ਨੇ ਕੀਤੀ ਹੈ। ਉੱਤਰੀ ਭਾਰਤ ਦੇ ਭਗਤੀ ਸਾਹਿੱਤ ਨੂੰ ਪ੍ਰਭੂ-ਨਾਮ-ਵਾਚਕ 'ਬੀਠੁਲ' ਸ਼ਬਦ ਮਹਾਰਾਸ਼ਟਰ ਦੀ ਹੀ ਦੇਣ ਹੈ, ਇਸ ਤੱਥ ਨੂੰ ਕਿਸੇ ਤਰ੍ਹਾਂ ਵੀ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਹੇਠ ਲਿਖੇ ਉਦਾਹਰਣਾਂ ਵਿੱਚ ਤਜੀਅਲੇ, ਪੇਖੀਅਲੇ, ਦਾਧੀਲੇ, ਉਪਾੜੀਲੇ, ਜਾਪੀਅਲੇ, ਤੋਖੀਲੇ ਵਰਗੇ ਕ੍ਰਿਆ ਰੂਪ ਅਤੇ ਨਦੀ ਚੇ, ਤਾਂ ਚੇ, ਰਾਮ ਚੇ ਜਿਹੇ ਸੰਬੰਧ ਕਾਰਕ (ਚੇ) ਦੇ ਚਿੰਨ੍ਹ ਮਰਾਠੀ ਭਾਸ਼ਾ ਦੇ ਹੀ ਹਨ, ਜਿਵੇਂ :

(ਕ) ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥3॥
ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥[12]
(ਖ) ਸੁਨਾਗਰ ਨਦੀਚੇ ਨਾਥੰ ਕਰਮ ਕਰਿ ਖਾਰੁ ਮਫੀਟਸਿ ਰੀ ॥
ਦਾਧੀ ਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ
ਸਲਿ ਬਿਸਲਿ ਆਣਿ ਤੋਖੀਲੇ ਹਰੀ ॥
× × × × ×
ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥[13]

'ਕਾਇ' (ਕਿਉ ; Why) ਅਤੇ 'ਕਣ' (ਕਿਹੜਾ) ਵੀ ਮਰਾਠੀ ਦੇ ਪ੍ਰਸ਼ਨਾਵਾਚਕ ਸ਼ਬਦ ਹਨ :

ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ।
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥[14]

**ਭਗਤ ਤ੍ਰਿਲੋਚਨ ਸੰਬੰਧੀ ਹੋਰ ਜਾਣਕਾਰੀ**

**(ੳ) ਪੰਜਾਬੀ ਸੋਮੇ :** ਕੈਪਟਨ ਆਰ. ਸੀ. ਟੈਂਪਲ ਨੇ ਪੰਜਾਬੀ ਲੋਕ ਗਾਥਾਵਾਂ ਵਿਖੇ "ਧੰਨੇ ਭਗਤ ਦਾ ਇੱਕ ਕਿੱਸਾ ਪੇਸ਼ ਕੀਤਾ ਹੈ। ਉਸ ਦੇ ਆਰੰਭਿਕ ਸ਼ਬਦ ਹਨ :

ਧੰਨੇ ਦਾ ਹਰ ਸੇ ਲਾਗਾ ਨੇਹ, ਧੰਨੇ ਦਾ ਨਿਸ਼ਚੇ ਲਾਗਾ ਨੇਹ ।
ਪਾਰਬ੍ਰਹਮ ਪੂਰਨ ਅਬਨਾਸ਼ੀ, ਹਰ ਸੇ ਲਾਗ ਨੇਹ ॥ਟੇਕ॥
× × × × ×
ਧੰਨਾ ਜੰਗਲ ਗਾਂਵਾ ਚਾਰੇ, ਬ੍ਰਾਹਮਣ* ਨਿਕਲਿਓ ਆਏ ।
ਨ੍ਹਾਏ ਧੋਏ ਪੂਜਾ ਵਿਸਥਾਰੇ, ਬੈਠਾ ਧਿਆਨ ਲਗਾਏ ।

ਪੈਰ-ਟਿੱਪਣੀ (Footnote) ਵਿਖੇ 'ਬ੍ਰਾਹਮਣ' ਸ਼ਬਦ ਉਪੱਰ ਲਾਏ ਤਾਰਾ ਚਿੰਨ੍ਹ (Star Mark) ਨੂੰ ਇਸ ਪ੍ਰਕਾਰ ਸਪਸ਼ਟ ਕੀਤਾ ਗਿਆ ਹੈ :

"ਭਗਤ ਤਰਲੋਚ ਜਾਂ ਤ੍ਰਿਲਚੋਨ। ਉਸ ਦੇ ਇਤਿਹਾਸ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਪਰ ਇਹ ਸਮਝਿਆ ਜਾਂਦਾ ਹੈ ਕਿ ਉਹ ਉਘੇ ਨਾਮਦੇਵ ਦੇ ਪ੍ਰਦੇਸ਼ ਦਾ ਵਸਣੀਕ ਅਤੇ ਉਸ ਦਾ ਸਮਕਾਲੀ ਸੀ। (ਉਹੀ) ਭਗਤ ਅਤੇ ਮਰਾਠਾ ਕਵੀ (ਨਾਮਦੇਵ), ਜਿਹੜਾ ਦੱਖਣ ਵਿਖੇ ਪੰਢਰਪੁਰ ਵਿੱਚ ਪੈਦਾ ਹੋਇਆ ਸੀ ਅਤੇ ਜਿਹੜਾ ਸਿਕੰਦਰ ਸ਼ਾਹ ਲੋਧੀ (1488-1512) ਦੇ ਸਮੇਂ ਵਿੱਚ ਵਧਿਆ ਫੁੱਲਿਆ।""[15]

**(ਅ) ਰਾਜਸਥਾਨੀ ਸੋਮੇ :** ਸਾਨੂੰ ਜੋਧਪੁਰ ਦੀ ਇੱਕ ਲਾਇਬ੍ਰੇਰੀ ਵਿੱਚੋਂ 'ਤ੍ਰਿਲੋਚਨ ਕੀ ਪਰਚੀ' ਲੱਭੀ ਹੈ। ਉਸ ਵਿੱਚ ਭਗਤ ਜੀ ਦੀ ਪਤਨੀ ਦਾ ਨਾਂ ਇੱਕ ਤੁਕ ਵਿੱਚ 'ਹਰ ਦਾਸੀ' ਅਤੇ ਦੂਜੀ ਵਿੱਚ 'ਹਰਿ ਦਾਸੀ' ਦਿੱਤਾ ਗਿਆ ਹੈ। ਉਸ ਵਿੱਚ ਦੱਸਿਆ ਗਿਆ ਹੈ ਕਿ ਭਗਤ ਤ੍ਰਿਲੋਚਨ ਦੀ ਸੱਚੀ ਭਗਤੀ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਭਗਤ ਵੱਛਲ ਭਗਵਾਨ ਟੁੱਟੀ ਹੋਈ ਜੁੱਤੀ ਪਹਿਨੀ ਭਗਤ-ਪਰਿਵਾਰ ਦੀ ਟਹਿਲ-ਸੇਵਾ ਲਈ ਨੌਕਰ ਬਣ ਕੇ ਆ ਗਏ ਸਨ। ਭਗਤ ਤ੍ਰਿਲੋਚਨ ਜੀ ਆਪਣੇ ਪ੍ਰਭੂ ਨੂੰ ਉਸ ਗਰੀਬੜੇ ਅਤੇ ਗੰਦੇ-ਮੰਦੇ ਸ਼ਰੀਰ ਕਾਰਨ ਪਛਾਣ ਨਹੀਂ ਸਕੇ। ਸਗੋਂ ਉਸ ਨੂੰ ਨਹਲਾ ਕੇ, ਚੰਗੇ ਵਸਤਰ ਪਹਿਨਾ ਕੇ ਅਤੇ ਸੁਆਦੀ ਪਦਾਰਥ ਭੇਟਾ ਕਰਕੇ ਭਗਤ ਨੇ ਉਲਟੇ ਪਰਮਾਤਮਾ ਦੀ ਹੀ ਖ਼ੂਬ ਸੇਵਾ ਕਰ ਦਿੱਤੀ। ਪਰ ਉਸ ਦੀ ਪਤਨੀ ਨੇ ਇਹ ਸਾਰਾ ਭੇਦ ਆਪਣੀ ਗੁਆਂਢਣ ਨੂੰ ਦੱਸ ਦਿੱਤਾ, ਜਿਸ ਦੇ ਕਾਰਨ ਭਗਤ ਜੀ ਦੇ ਸੁਆਮੀ ਅੰਤਰ-ਧਿਆਨ ਹੋ ਗਏ। ਇਸ ਕਾਰਨ ਭਗਤ ਤ੍ਰਿਲੋਚਨ ਨੂੰ ਬੜਾ ਪਛਤਾਵਾ ਹੋਇਆ। ਉਹ ਆਪਣੀ ਪਤਨੀ ਨਾਲ ਨਾਰਾਜ਼ ਹੋ ਗਏ ਅਤੇ ਆਪਣੇ ਪ੍ਰਭੂ ਨੂੰ ਬੇਨਤੀ ਕੀਤੀ ਕਿ ਮੈਨੂੰ ਸ਼ਿਆਮ (ਕ੍ਰਿਸ਼ਣ) ਸ਼ਰੀਰ ਧਾਰਨ ਕਰਕੇ ਚਹੁ ਭੁਜਾਵਾਂ (ਚਤੁਰਭੁਜਾ) ਵਾਲੇ ਰੂਪ ਵਿੱਚ ਉਵੇਂ ਜਿਵੇਂ ਦਰਸ਼ਨ ਦਿਓ, ਜਿਸ ਤਰ੍ਹਾਂ ਪਤਿਬ੍ਰਤਾ ਇਸਤਰੀ ਦੇ ਸਾਮ੍ਹਣੇ ਉਸ ਦੇ ਸਿਰ ਦਾ ਸਾਈਂ ਰਹਿੰਦਾ ਹੈ। ਲੱਛਮੀ ਜੀ ਵੀ ਆਪਣੇ ਪਤੀ ਦੇ ਇਸੇ ਰੂਪ ਵਿੱਚ ਦਰਸ਼ਨ ਕਰਦੀ ਹੈ। ਅਨੰਤਦਾਸ ਰਚਿਤ ਇਸ 'ਪਰਚੀ' ਤੋਂ ਅਜਿਹੇ ਅੰਸ਼ ਪੇਸ਼ ਹਨ, ਜਿਨ੍ਹਾਂ ਤੋਂ ਭਗਤ ਦੀ ਸੱਚੀ ਭਗਤੀ ਕਾਰਨ ਉਸ ਪ੍ਰਤੀ ਪਰਮਾਤਮਾ ਦੀ ਖਿੱਚ ਦਾ ਪ੍ਰਗਟਾਵਾ ਹੁੰਦਾ ਹੈ :

ਤੈਂ ਸੇਵਗ ਹੋਯ ਰੇ ਸੇਵਾ ਕੀਨੀ। ਰਹਜੋ ਬਰਸ ਦਿਨ ਲਜੁੰ ਨ ਚੀਨੀ।
ਪ੍ਰੀਤਜ ਕਰੈ ਤੋ ਓਹੁੰ ਆਉਂ। ਰਹੁੰ ਜਨਮ ਭਰਿ ਕਦੇ ਨ ਜਾਉਂ॥
ਜਜੋ ਤੁੰਮ ਸਜਾਮੀ ਦਰਸਣ ਦੀਨੌਂ। ਤੌਂ ਤੁਮ ਚਤੁਰਭੁਜ ਕਾਹੇ ਨ ਕੀਨੌਂ।
ਕਮਲਾਪਤਿ ਕੌ ਬ੍ਰਤ ਹਮਾਰੈ। ਜਜੁੰ ਪਤਜਬ੍ਰਤਾ ਪੁਰਸ਼ ਸੰਭਾਲੈ॥
ਮਰਜਾਦਾ ਬਿਨਿ ਭਗਤਜ ਨ ਹੋਈ। ਸੁਵਾਮੀ ਸੇਵਗ ਮਜਟਿ ਜਾਯ ਦੋਈ।[16]

ਅਨੰਤ ਦਾਸ ਦੀ ਇਸ ਕਾਵਿ-ਕਲਪਨਾ ਦਾ ਆਧਾਰ ਇਹ ਟੂਕ ਹੈ :

ਅੰਤ੍ਰਜਾਮੀ ਨਾਮ ਮੋਰੋ ਚੇਰੋ ਭਯੋ ਤੇਰੋ ਹੌਂ ਤੋ,
ਬੋਲਜੋ ਭਕ੍ਤ ਭਾਵ ਖਾਨੌਂ ਨਿਸ਼ੰਕ ਅਘਾਇ ਕੈ ॥[17]

## ਕਰਾਮਾਤੀ ਸੋਚ ਦੇ ਗੁੱਝੇ ਅਰਥ

ਭਾਵੇਂ ਅਸੀਂ ਅਨੰਤ ਦਾਸ ਦੀ ਇਸ ਰਚਨਾ ਨੂੰ ਵਿਗਿਆਨਿਕ ਸੋਚ ਕਾਰਨ ਕੇਵਲ ਭਗਤਾਂ ਦੀਆਂ ਕਰਾਮਾਤਾਂ ਹੀ ਆਖ ਦਈਏ, ਫੇਰ ਵੀ ਇਸ ਕ੍ਰਿਤ ਦੇ ਪ੍ਰਤੀਕਾਤਮਕ ਮਹੱਤਵ ਵੱਲ ਤੱਕ ਕੇ ਉਸ ਰਾਹੀਂ ਭਗਤ ਤ੍ਰਿਲੋਚਨ ਦੇ ਚਰਿੱਤਰ ਦੀਆਂ ਖ਼ੂਬੀਆਂ ਜ਼ਰੂਰ ਲੱਭਣੀਆਂ ਚਾਹੀਦੀਆਂ ਹਨ। ਉਹ ਇਹ ਹਨ :

(ਕ) ਭਗਤ ਕੋਈ ਵੀ ਹੋਵੇ, ਉਹ ਹਰੇਕ ਸੰਸਾਰਕ ਜੀਵੜੇ ਨੂੰ ਪਰਮਾਤਮਾ ਰੂਪ ਸਮਝਦਾ ਹੈ। ਇਸੇ ਕਾਰਨ ਉਹ ਉਸ ਦੀ ਹਰੇਕ ਕਮੀ ਨੂੰ ਦੂਰ ਕਰਨ ਦਾ ਉਪਰਾਲਾ ਕਰਦਾ ਹੈ। ਇਸੇ ਆਧਾਰ ਤੇ ਭਗਤ ਤ੍ਰਿਲੋਚਨ ਨੇ ਗੰਦੇ ਸ਼ਰੀਰ ਅਤੇ ਟੁੱਟੀ ਜੁੱਤੀ ਵਾਲੇ ਮਨੁੱਖ ਦੀ ਭਲੀ ਭਾਂਤ ਸੇਵਾ ਕੀਤੀ ਸੀ।

(ਖ) ਅੰਤਰ-ਧਿਆਨ ਹੋਇਆ ਉਹ ਪਰਮਾਤਮਾ ਰੂਪ ਵਿਅਕਤੀ ਸਚਮੁਚ 'ਅੰਤਰਜਾਮੀ' ਹੈ ਅਤੇ ਨਿਰਗੁਣ ਰੂਪ ਹੈ। ਅਜਿਹੇ ਪ੍ਰਭੂ ਦਾ ਗੁਣ-ਅਨੁਵਾਦ ਕਰਦਿਆਂ ਹੀ ਕਵੀ ਤ੍ਰਿਲੋਚਨ ਕਦੇ 'ਸਜਾਮੀ' ਸ਼ਬਦ ਰਾਹੀਂ ਉਸ ਨੂੰ ਸ਼ਲੇਸ਼-ਅਰਥ (Double Meaning) ਵਿੱਚ 'ਸੁਆਮੀ' ਅਤੇ 'ਸ੍ਰੀ ਕ੍ਰਿਸ਼ਨ' ਆਖਦਾ ਹੈ। ਕਦੇ ਉਹ ਲੱਛਮੀ ਜੀ ਦੇ ਪਤੀ (ਕਮਲਾਪਤੀ) ਅਤੇ ਸ਼ੰਖ, ਚੱਕਰ, ਗਦਾ ਅਤੇ ਪਦਮ (ਕਮਲ) ਧਾਰਨ ਕੀਤੇ ਹੋਏ ਚਾਰ ਭੁਜਾਵਾਂ (ਚਤੁਰਭੁਜ) ਵਾਲੇ ਵਿਸ਼ਣੂ ਦੇ ਨਾਂਵਾਂ ਨਾਲ ਉਸ ਦਾ ਸਿਮਰਨ ਕਰਦਾ ਹੈ।

ਅਨੰਤ ਦਾਸ ਦੀ ਇਹ ਪਰਚੀ ਭਗਤ ਤ੍ਰਿਲੋਚਨ ਦੇ ਸਦ ਗੁਣਾਂ ਅਤੇ ਦ੍ਰਿੜ ਪ੍ਰਭੂ ਭਗਤੀ ਦੀ ਲਖਾਇਕ ਹੈ।

## ਭਗਤ ਤ੍ਰਿਲੋਚਨ ਦੇ ਪਦਾਂ ਦੀ ਭਾਵਮੂਲਕ ਸਾਂਝ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਭਗਤ ਜੀ ਦੇ ਚਾਰ ਪਦ ਮਿਲਦੇ ਹਨ। ਇਨ੍ਹਾਂ ਵਿੱਚੋਂ ਦੋ 'ਗੂਜਰੀ ਰਾਗ' ਵਿੱਚ ਉਪਲਬਧ ਹਨ। ਇੱਕ 'ਸ੍ਰੀ ਰਾਗ' ਵਿੱਚ ਹੈ ਅਤੇ ਇੱਕ 'ਧਨਾਸਰੀ ਰਾਗ' ਵਿੱਚ ਦਰਜ ਹੈ। ਇਸ ਦੇ ਰਾਜਸਥਾਨੀ ਛਾਪ ਵਾਲੇ ਚਾਰ ਸ਼ਬਦ ਵੀ ਸਾਨੂੰ ਪ੍ਰਾਪਤ ਹੋਏ ਹਨ। ਉਨ੍ਹਾਂ ਵਿੱਚੋਂ ਦੋ 'ਰਾਗ ਬਿਲਾਵਲ' ਵਿੱਚ ਰਚੇ ਹੋਏ ਹਨ।[18] ਇੱਕ 'ਰਾਗ ਸੋਰਠਿ' ਵਿੱਚ ਅਤੇ ਇੱਕ 'ਰਾਗ ਆਸਾ' ਵਿੱਚ ਸਿਰਜਿਆ ਹੋਇਆ ਹੈ।[19] 'ਰਾਗ ਆਸਾ' ਵਾਲਾ ਰਾਜਸਥਾਨੀ ਪਦ ਇੱਕ ਦ੍ਰਿਸ਼ਟਕੂਟ (Linguistic Riddle) ਜਾਪਦਾ ਹੈ, ਬਾਕੀਆਂ ਦਾ ਸੁਰ "ਸ੍ਰੀ ਗੁਰੂ ਗ੍ਰੰਥ ਸਾਹਿਬ"

ਵਾਲੇ ਪਦਾਂ ਨਾਲ ਖ਼ੂਬ ਮੇਲ ਖਾਂਦਾ ਹੈ। ਇਨ੍ਹਾਂ ਵਿਖੇ ਦ੍ਰਿਸ਼ਮਾਨ ਵਿਸ਼ੇ ਇਸ ਪ੍ਰਕਾਰ ਹਨ :

## (ੳ) ਗੁਰੂ ਗਿਆਨ ਤੋਂ ਵਿਹੂਣਾ ਸਾਧੂ

ਬਾਹਰੀ ਭੇਖਾਂ ਨੂੰ ਤਰਜੀਹ ਦੇਣ ਵਾਲੇ ਸੰਤਾਂ ਵਿੱਚੋਂ ਕੋਈ ਆਪਣੇ ਆਪ ਨੂੰ 'ਉਦਾਸੀ' ਆਖਦਾ ਹੈ ਅਤੇ ਕੋਈ 'ਸੰਨਿਆਸੀ'। ਹੱਥਾਂ ਵਿੱਚ ਕਮੰਡਲ ਫੜ ਕੇ ਜਾਂ ਖਿੰਥਾ-ਮੁਦਰਾਂ ਧਾਰਨ ਕਰਕੇ ਜਾਂ ਸ਼ਰੀਰ ਉੱਤੇ ਭਸਮ ਲਾ ਕੇ ਇਹ ਤੀਰਥਾਂ ਅਤੇ ਲੋਕਾਂ ਦੇ ਦਰ-ਦਰ ਭਟਕਦੇ ਹਨ ਅਤੇ ਖਾ-ਪੀ ਕੇ ਮੋਟੇ ਹੋਈ ਜਾਂਦੇ ਹਨ। ਭਰਮਾਂ ਵਿੱਚ ਪਏ ਇਨ੍ਹਾਂ ਲੋਕਾਂ ਦਾ ਇਹ ਕਾਰਜ ਪਾਣੀ ਵਿੱਚ ਮਧਾਨੀ ਮਾਰਨ ਵਾਂਗ ਬੇਅਰਥਾ ਹੈ। ਇਹ ਸਾਰੇ ਵਿਖਾਵੇ ਛੱਡ ਕੇ "ਪਰਮਾਨੰਦ" ਰੂਪ ਪਰਮਾਤਮਾ ਦਾ ਧਿਆਨ ਆਪਣੇ ਹਿਰਦੇ ਵਿੱਚ ਕਰਨ ਵਾਲਾ ਵਿਅਕਤੀ ਹੀ ਸੱਚਾ ਸੰਤ ਹੈ। ਅਜਿਹਾ ਸੰਤ 'ਨਾਮ-ਸਿਮਰਨ' ਨਾਲ ਜਨਮ-ਮਰਨ ਦੇ ਚੱਕਰ ਤੋਂ ਮੁਕਤੀ ਪਾ ਜਾਂਦਾ ਹੈ। ਇਨ੍ਹਾਂ ਤੱਥਾਂ ਨੂੰ ਭਗਤ ਜੀ ਨੇ ਇਸ ਪ੍ਰਕਾਰ ਉਜਾਗਰ ਕੀਤਾ ਹੈ :

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥
ਭਰਮੇ ਭੂਲੀ ਰੇ ਜੈ ਚੰਦਾ ॥
ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ਰਹਾਉ॥
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥[20]

ਪਤਨੀ ਨਾਲ ਰੁੱਸ ਕੇ ਅਤੇ ਭਗਵੇਂ ਕਪੜੇ (ਕਾਪ) ਪਾ ਕੇ, ਹਠ ਯੋਗ (ਹਾਟੜੈ ਸੁਰਤਿ) ਵਿੱਚ ਸੰਸਾਰ ਦੀ ਸੁਧ ਬੁਧ ਖੋ ਦੇਣ ਵਾਲੇ, ਭਟਕਣ ਹਾਰ (ਧ੍ਰੂ ਨਹੀਂ ਕਹਾਂ) ਤਪੱਸਵੀਆਂ (ਤਾਪੀਜਾ) ਅਤੇ ਮੌਨਬਰਤ ਧਾਰੀਆਂ (ਸੂਨਿ ਬ੍ਰਿਤ) ਦੇ ਭੇਖਾਂ ਦਾ ਪਾਜ ਲਾਹ ਕੇ ਭਗਤ ਜੀ ਨੇ ਪ੍ਰਭੂ ਦੇ ਲੱਭਣਹਾਰ (ਲੋਧਿ) ਲਈ ਸੱਚੇ ਭਗਵਨ (ਰਾਮ, ਨਾਰਾਇਣ ਆਦਿ) ਨੂੰ ਪ੍ਰਾਪਤ ਕਰਨ ਵਾਸਤੇ ਸੱਚੀ-ਸੁੱਚੀ ਮਤ ਵਾਲਾ ਹੋਣ ਦੀ ਪ੍ਰੇਰਨਾ ਦਿੱਤੀ ਹੈ। ਇਸ ਪ੍ਰਥਾਇ ਭਗਤ ਤ੍ਰਿਲੋਚਨ ਦੇ ਇੱਕ ਰਾਜਸਥਾਨੀ ਪਦ ਦੇ ਕੁਝ ਅੰਸ਼ ਪੇਸ਼ ਹਨ :

ਤਾਪਿਜਾ ਲੋਦਿਜਾ ਰਾਮ ਤੌਂ ਸਾਚੌਂ ਰੇ, ਸਾਚ ਵਿਨਾ ਮਤੌਂ ਕਾਚੌਂ ਰੇ ॥
ਲੋਦਿਯੈ ਆਯੌਂ ਲੋਦ ਕਰੰਤੋ, ਤਾਪਿਯਾ ਤੌਂ ਤਪਿ ਰਾਤੌਂ ਰੇ ॥ਟੇਕ॥
ਕਹਾ ਤੇਰੀ ਧ੍ਰੂ ਨਹੀਂ ਕਹਾਂ ਤੇਰੀ ਸਬ ਨਹੀਂ, ਕੈਂ ਤੈਂ ਹਾਟੜੈ ਸੁਰਤਿ ਬਿਸਾਰੀ ਰੇ ॥
ਕੈ ਤੇਰੀ ਕਾਪ ਕਊ ਲੈ ਗਯੋ, ਕੈ ਘਰਿ ਰੂਠਡੀ ਨਾਰੀ ਰੇ ॥੧॥
ਦੋਈ ਜੀਵ ਤੂੰ ਨੈ ਜੀਵਤਾ ਆਯੌਂ, ਦੋਈ ਜੀਵ ਆਪੌਂ ਮਾਰੀ ਰੇ ॥
ਚਾਰਿ ਕਾਪ ਤੂੰ ਨੇ ਆਛਾ ਆਪੌਂ, ਹੂੰ ਨਹੀ ਸਬ ਨਾਰੀ ਰੇ ॥
ਮੂਨਿ ਬ੍ਰਿਤ ਛਾਡਿ ਨੈ, ਤਾਪਿ ਯੌ ਬੋਲਜੇ, ਲੋਧਿਯੌਂ ਤਾਪਿਯੌਂ ਭਾਈ ਰੇ ॥
× × × × ×

ਆਗੈ ਲੋਧਿਯੌ ਜਾ ਰੈ ਨਾਰਾਇਣ, ਤਾਪਿਜਾ ਥਾਨਿ ਪਹੂਤਾ ਰੇ ॥[20]

## (ਅ) ਪ੍ਰਭੂ ਦਾ ਗੁਣ-ਅਨੁਵਾਦ

ਪਰਮਾਤਮਾ ਦੇ ਨਾਮ-ਸਿਮਰਨ ਵਿੱਚ ਮਸਤ ਭਗਤ ਨੂੰ ਇਹ ਸੋਝੀ ਨਹੀਂ ਰਹਿੰਦੀ ਕਿ ਉਸ ਵੱਲੋਂ ਜਪੇ ਜਾ ਰਹੇ ਸ਼ਬਦ ਦਾ ਪਿਛੋਕੜ ਪੌਰਾਣਿਕ ਦ੍ਰਿਸ਼ਟੀ ਤੋਂ ਕੀ ਹੈ? ਇਹੋ ਕਾਰਨ ਹੈ ਕਿ ਨਿਰਗੁਣ ਮਾਰਗੀ ਭਗਤ ਤ੍ਰਿਲੋਚਨ ਇੱਕੋ ਰਾਗ ਵਿੱਚ ਅਨੇਕ ਪ੍ਰਭੂ ਵਾਚਕ ਨਾਂਵਾਂ ਦਾ ਉਲੇਖ ਕਰਦਾ ਹੋਇਆ ਦਿੱਸਦਾ ਹੈ। ਉਸ ਲਈ 'ਬੀਠੁਲਾ', 'ਰਮਈਆ' ਅਤੇ 'ਨਾਰਾਇਣ' ਸ਼ਬਦ ਇੱਕੋ ਵਿਸ਼ੇਸ਼ਤਾ ਰੱਖਦੇ ਹਨ। ਉਹੀ ਹੈ 'ਜਮਰਾਜ' ਜਾਂ 'ਧਰਮਰਾਓ' ਤੋਂ ਵਚਾਉਣ ਵਾਲਾ 'ਮਹਾਬਾਲੀ', ਜਿਵੇਂ :

ਦੂੜਾ ਆਇਓਹਿ ਜਮਹਿ ਤਣਾ ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥
ਕੋਈ ਕੋਈ ਸਾਜਣੁ ਆਇ ਕਹੈ ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ਰਹਾਉ॥

× × × × ×

ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥
ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥
ਜੇ ਕੋ ਮੂੰ ਉਪਦੇਸੁ ਕਰਤ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥
ਐਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੧॥[22]

'ਨਾਰਾਇਣ' ਸ਼ਬਦ ਦੀ ਵਰਤੋਂ ਭਗਤ ਜੀ ਦੇ ਰਾਜਸਥਾਨੀ (ਉਪਰੋਕਤ) ਪਦ ਵਿਖੇ ਵੀ ਹੋਈ ਹੈ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਸ਼ਬਦ (ਜੇ ਕੋ ਮੂੰ....ਨਾਰਾਇਣਾ) ਵਿੱਚ ਵੀ। ਇਹ ਸ਼ਬਦ ਬੜੇ ਗੁੱਝੇ ਅਰਥਾਂ ਵਾਲਾ ਹੈ, ਜਿਸ ਦੀ ਵਿਆਖਿਆ ਭਾਈ ਕਾਨ੍ਹ ਸਿੰਘ ਨੇ ਇਸ ਪ੍ਰਕਾਰ ਕੀਤੀ ਹੈ :

'ਨਾਰਾਇਣ' [ਦੇਖੋ ਨਾਰਾਯਣ] ਸੰ. ਨਰਾਂ (ਮਨੁੱਖਾਂ) ਦਾ ਸਮੁਦਾਯ ਨਾਰ, ਉਹ ਹੈ ਅਯਨ (=ਘਰ) ਜਿਸ ਦਾ। ਅਰਥਾਤ, ਸਭ ਨਰਾਂ ਵਿੱਚ ਨਿਵਾਸ ਕਰਤਾ।

2. ਨਰ (ਕਰਤਾਰ) ਤੋਂ ਪੈਦਾ ਹੋਏ ਤੱਤ (=ਨਾਰ), ਉਹੀ ਹਨ 'ਘਰ' ਜਿਸ ਦਾ ; ਅਰਥਾਤ, ਤੱਤਾਂ ਵਿੱਚ ਵਜਾਪਕ ਰੂਪ ['ਮਹਾਭਾਰਤ' ਦੀ ਟੂਕ ਦਾ ਅਰਥ][23]

3. ਨਰ (ਬ੍ਰਹਮ) ਦੇ ਪੁਤ੍ਰ ਜਨ ਹਨ 'ਨਾਰ' ; ਉਹ ਪੂਰਵ ਕਾਲ ਵਿੱਚ ਹਨ ਘਰ ਜਿਸ ਦਾ, ਉਹ ਨਾਰਾਯਣ ['ਮਨੁ ਸਿਮਰਤੀ' ਵਾਲੀ ਟੂਕ ਦਾ ਅਰਥ]।[24]

ਤੀਜੇ ਅਰਥ ਦਾ ਸਪਸ਼ਟੀਕਰਨ ਭਾਈ ਸਾਹਿਬ ਨੇ 'ਅੰਤਿਕਾ' ਵਿਖੇ ਇਸ ਪ੍ਰਕਾਰ ਕੀਤਾ ਹੈ : "ਇਸ ਦਾ ਮੁਕਾਬਲਾ ਕਰੋ 'ਬਾਇਬਲ' ਦੇ Genesis ਦੇ ਪਹਿਲੇ ਬਾਬ ਦੀ ਦੂਜੀ ਆਯਤ ਨਾਲ– "And the spirit of God moved upon the face of the waters."[25]

'ਨਾਰਾਇਣ' ਸ਼ਬਦ 'ਵਿਸ਼ਣੂ ਵਾਚਕ' ਕਿਵੇਂ ਬਣਿਆ? ਇਸ ਬਾਰੇ ਇੱਕ ਹੋਰ ਵਿਦਵਾਨ ਨੇ ਲਿਖਿਆ ਹੈ :

'ਨਾਰਾਇਣ' ਸ਼ਬਦ ਦਾ ਅਰਥ ਹੈ 'ਨਰ ਯਾਨੀ (ਅਰਥਾਤ) = ਆਦਿ ਪੁਰਸ਼ ਦੀ ਸੰਤਾਨ'– ਉਸ ਆਦਿ ਪੁਰਸ਼ ਦੀ, ਜਿਸ ਤੋਂ 'ਪੁਰਸ਼ ਸੂਕ੍ਤ' ਦੇ ਅਨੁਸਾਰ ਸੰਪੂਰਨ ਜਗਤ ਦੀ ਉਤਪੱਤੀ ਹੋਈ ਹੈ। 'ਸ਼ਤ੍ਪਥ ਬ੍ਰਾਹਮਣ (13.6.1.1.)' ਵਿਖੇ ਕੁਝ ਥਾਂਵਾਂ ਤੇ 'ਨਾਰਾਯਣ' ਨੂੰ ਸਰਬ-ਸ੍ਰੇਸ਼ਟ ਦੱਸਿਆ ਗਿਆ ਹੈ ਅਤੇ ਬਾਅਦ ਵਿੱਚ ਉਸ ਨੂੰ ਵਿਸ਼ਣੂ ਨਾਲ ਅਭੇਦ ਕਰ (ਮਿਲਾ) ਦਿੱਤਾ ਗਿਆ। ਇਸੇ ਤੋਂ ਰੁਦ੍ਰ-ਸ਼ਿਵ ਦੀ ਧਾਰਨਾ ਨਾਲ ਮਿਲਦੀ-ਜੁਲਦੀ ਵਿਸ਼ਣੂ-ਨਾਰਾਯਣ ਦੀ ਧਾਰਨਾ ਦਾ ਉਦੇ ਹੁੰਦਾ ਹੈ।"[26]

ਗੁਰਮਤਿ ਵਾਂਗ ਨਿਰਗੁਣ ਭਗਤੀ ਸਾਹਿੱਤ ਵਿੱਚ 'ਨਾਰਾਇਣ' (ਨਾਰਾਯਣ) ਦਾ ਅਰਥ 'ਕਰਤਾਰ' ਜਾਂ 'ਪਾਰਬ੍ਰਹਮ' ਹੀ ਲਿਆ ਗਿਆ ਹੈ। ਇਹੋ ਜਗਤ ਦੀ ਰਚਨਾ ਕਰਨ ਵਾਲਾ 'ਵਾਹਿਗੁਰੂ' ਹੈ।[27] ਇਸੇ ਲਈ ਨਿਠੱਲੇ ਬੈਠੇ ਉਦਾਸੀ, ਸੰਨਿਆਸੀ, ਮੌਨੀ ਆਦਿ ਅਖਵਾਉਣ ਵਾਲੇ ਸਾਧੂਆਂ ਨੂੰ ਸਿਰਜਣਹਾਰ (ਨਾਰਾਇਣ=ਕਰਤਾਰ) ਦੇ ਕਾਰਜਾਂ ਤੋਂ ਪ੍ਰੇਰਦਾ ਲੈ ਕੇ (ਬਿਸੂ ਦਾ ਦੀਪਕ ਸੁਾਮੀ) ਪ੍ਰਭੂ ਨਾਮ-ਸਿਮਰਨ ਵਿੱਚ ਰੁੱਝਣ ਵਾਸਤੇ ਹੀ ਕਵੀ ਆਖਦਾ ਹੈ। ਇਹ ਨਾਂ 'ਨਾਰਾਇਣ', 'ਹਰੀ' 'ਤ੍ਰਿਭੁਵਨ ਨਾਥ', 'ਸਾਰਗਪਾਨ' (ਸਾਰੰਗਪਾਣਿ), 'ਸੁਨਾਗਰ' ਜਾਂ 'ਰਾਮ' ਕੋਈ ਵੀ ਹੋ ਸਕਦਾ ਹੈ। ਘਰਵਾਰੀ (ਕਬੀਲਦਾਰ) ਹੁੰਦਿਆਂ ਵੀ ਭਗਤ ਤ੍ਰਿਲੋਚਨ ਨੇ ਖ਼ੁਦ ਇਸ 'ਨਾਮ ਜਪ' ਰਾਹੀਂ ਸੰਸਾਰ ਤੋਂ ਛੁਟਕਾਰਾ ਪਾਉਣ ਦਾ ਹੀਲਾ ਲੱਭਿਆ ਸੀ ; ਜਿਵੇਂ :

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ਰਹਾਉ॥
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥
ਕੁਲ ਜਨ ਮਧੇ ਮਿਲ੍ਯ੍ਯਿੋ ਸਾਰਗਪਾਨ ਰੇ ॥
ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥
ਬਿਸੂ ਕਾ ਦੀਪਕ ਸੁਾਮੀ
× × ×
ਅਨਿਕ ਪਾਤਕ ਹਰਤਾ ਤ੍ਰਿਭਵਣ ਨਾਥੁ ਰੀ ॥
× × ×
ਸੁਨਾਗਰ ਨਦੀਚੇ ਨਾਥੰ॥
× × ×
ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ ॥
ਸਲਿ ਬਿਸਲਿ ਆਣਿ ਤੋਖੀਲੇ ਹਰੀ॥
× × × × ×
ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮਚੇ ਨਾਮੰ ॥
ਬਦਤਿ ਤ੍ਰਿਲੋਚਨ ਰਾਮ ਜੀ ॥[28]

ਰਾਜਸਥਾਨੀ ਪਦ ਵਿੱਚ ਵੀ ਇਸੇ ਪ੍ਰਕਾਰ ਪ੍ਰਭੂ ਦੇ ਅਨੇਕ ਨਾਂਵਾਂ ਦੁਆਰਾ ਗੁਣ-ਅਨੁਵਾਦ ਕੀਤਾ ਗਿਆ ਹੈ, ਜਿਵੇਂ :

ਸੰਸ਼ ਚਕ੍ਰ ਗਦਾ ਪਦਮ ਆਵਧ ਜਾ ਕੈ, ਸੋ ਸਜਾਵ ਜਦਯੌ ਸਾਹੀ ਰੇ ॥
ਡੂਗਰਾਂ ਪਰ੍ਵਤਾਂ ਲੋਧਿਯੋ ਪੁਲਾਣੌਂ, ਲੋਧਿਯੇ ਦੇਵ ਨ ਲਾਧੌ ਰੇ ॥

ਕਾਪ ਕਾਢਿ ਗਲੈ ਛੇਕਿਵਾ ਲਾਗੋ, ਬਿਸਨ ਬਾਚਾ ਬਲੀ ਬਾਧੋ ਰੇ ॥
ਆਗੈ ਲੋਧਿਯੋਂ ਜਾ ਰੈ ਨਾਰਾਇਣ, ਤਾਪਿਆ ਥਾਨਿ ਪਹੂਤਾ ਰੇ ॥
ਤਿਲੋਚਨ ਨੋਂ ਸ੍ਵਾਮੀ ਸਾਰੰਗਰਧਰ, ਬੇਊ ਬਰਾਬਰ ਕੀਧਾ ਰੇ ॥[29]

ਸ਼ੰਖ, ਚਕ੍ਰ, ਗਦਾ ਅਤੇ ਪਦਮ (ਕਮਲ) ਨੂੰ ਚਹੁੰ ਹੱਥਾਂ ਵਿੱਚ ਧਾਰਨ ਕਰਨ ਵਾਲੇ (ਚਤੁਰਭੁਜ) ਵਿਸ਼ਣੂ ਨੂੰ, ਭਗਤ ਤ੍ਰਿਲੋਚਨ ਨੇ ਸ਼ਿਆਮ (ਸਜਾਵ) ਅਤੇ ਯਦੁਵੰਸ਼ ਦਾ ਰਾਜਾ (ਜਦਯੋਂ ਸਾਹੀ), ਵਾਮਨ (ਬਿਮਨ ਬਾਚਾ ਬਲੀ ਬਾਧੋ= ਵਿਸ਼ਣੂ ਭਗਵਾਨ; ਜਿਸ ਨੇ ਰਾਜਾ ਬਲੀ ਨੂੰ, ਬ੍ਰਾਹਮਣ ਰੂਪ ਵਿੱਚ ਤਿੰਨ ਕਦਮ ਪ੍ਰਿਥਵੀ ਦੇਣ ਦੇ ਵਚਨ ਵਿੱਚ ਬੰਨ੍ਹ ਲਿਆ ਸੀ) ਅਤੇ ਆਪਣਾ 'ਸੁਆਮੀ ਸ਼ਾਰੰਗਧਰ' ਦੋਵੇਂ ਹੀ (ਬੇਊ) ਇੱਕੋ ਹਨ (ਬਰਾਬਰ ਕੀਧਾ ਰੇ)। ਇਸ ਸਪਾਟ ਬਿਆਨੀ ਨਾਲ ਭਗਤ ਜੀ ਨੇ ਪ੍ਰਭੂ ਦੇ ਗੁਣ-ਅਨੁਵਾਦ ਦੀ ਪ੍ਰੋੜ੍ਹਤਾ ਵੀ ਕਰ ਦਿੱਤੀ ਹੈ।

## (ੲ) ਮੁਕਤੀ ਲਈ ਨਾਮ-ਸਿਮਰਨ ਦੀ ਲੋੜ

ਭਗਤ ਜੀ ਦਾ ਮਤ ਹੈ ਕਿ ਮਨੁੱਖ ਨੂੰ ਪਿਛਲੇ ਜਨਮਾਂ ਦੇ ਕਰਮ ਜ਼ਰੂਰ ਭੋਗਣੇ ਪੈਂਦੇ ਹਨ [=ਪੂਰਬਲੇ ਕ੍ਰਿਤ ਕਰਮੁ ਨ ਮਿਟੇ ਰੀ]। ਪਰ ਇਸ ਦੁਨਿਆਵੀ ਚੁਰਾਸੀ ਲੱਖ ਜੂਨੀਆਂ ਦੇ ਚੱਕਰ ਤੋਂ ਵਚਣ ਦਾ ਕੇਵਲ ਇੱਕੋ ਇੱਕ ਸਾਧਨ ਹੈ 'ਨਾਮ ਸਿਮਰਨ'। ਇਹ ਮਨੁੱਖ ਦੇ ਅੰਤ ਵੇਲੇ ਵੀ ਸਹਾਈ ਹੁੰਦਾ ਹੈ। ਇਸ ਲਈ ਕਵੀ ਦਾ ਕਥਨ ਹੈ ਕਿ ਸਭ ਪ੍ਰਕਾਰ ਦੀਆਂ ਸੋਚਾਂ ਛੱਡ ਕੇ ਹਰੇਕ ਕਦਮ ਤੇ 'ਨਾਮ ਸਿਮਰਨ' ਕਰੋ ; ਕਿਉਂਕਿ ਅਖ਼ੀਰ ਸਮੇਂ ਇਹੋ ਮਦਦਗਾਰ ਹੋ ਸਕਦਾ ਹੈ :

ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥੧॥
ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥ਰਹਾਉ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥[30]

ਪਰ ਇਹ ਨਾਮ ਦੀ ਦਾਤਿ ਵੀ ਮਨੁੱਖ ਨੂੰ ਪੂਰੇ ਸਮਰਪਣ (ਸਖੀ ਜਾਂ ਸੇਵਕ) ਭਾਵ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਇਸ ਭਾਵ-ਭਗਤੀ ਦਾ ਪ੍ਰਗਟਾਵਾ ਤ੍ਰਿਲੋਚਨ ਜੀ ਨੇ ਆਪਣੇ ਰਾਜਸਥਾਨੀ ਪਦ ਵਿੱਚ ਕੀਤਾ ਹੈ, ਜਿਵੇਂ :

ਹੌ ਅਲ ਹੀਯਾ ਤੁਹਾਰੈ ਕ੍ਰਿਪਾ ਤੈ ਯਤਨੁ ਹੀ ਪਾਊਂ ॥
ਨੈਨ ਦਰਸ਼ਨ ਕਰੁ ਹੀ ਨੀਤਿ ਹੀ ਸ਼੍ਰਵਨ ਕਥਾ ਰਸੂਨਾਂ ਗੁਨ ਗਾਊਂ ॥
ਕਰ ਕੁੰਸਮਨ ਕੀ ਮਾਲ ਬਨਾਈ ॥ ਕਰ ਅਪਨੁ ਸੈਹਤ ਚੜ੍ਹਾਈ ॥
ਤੁਹਾਰੇ ਚਰਨ ਕਮਲ ਚਜੰਤਾਮਣੀ ॥ ਮਨੁ ਮਧੁਕਰ ਸੁਬਸ਼ ਬਸਾਊਂ ॥

ਨੰਦ ਰਾਯ ਕੇ ਸਰਦ ਮਨੋਹਰ ਤਾ ਦ੍ਵਾਰੇਹੁ ਟੈਹਲੁ ਕਰਾਊਂ ॥
ਆਸ਼ਾ ਕਰਣ ਮਨੁ ਮੋਹਨ ਨਾਗਰ। ਸੇਵਗ ਜਨ ਨਿਕਟਿ ਰਹਾਊਂ ॥
ਭਣੈ ਤਿਲੋਚਨ ਤੁਹਾਰੈ ਕ੍ਰਿਪਾ ਤੈ ਯਤਨੁ ਹੀ ਪਾਊ ॥[31]

ਅਜਿਹੀ ਮਤ ਗੁਰੂ ਦੇ ਉਪਦੇਸ਼ ਰਾਹੀਂ ਹੀ ਮਿਲ ਸਕਦੀ ਹੈ, ਕਿਉਂਕਿ ਉਹ ਆਪਣੇ ਸ਼ਿੱਸ਼ ਨੂੰ ਨਿਰਾਕਾਰ ਪ੍ਰਭੂ (ਨਿਰਬਾਣੀ) ਦੇ ਮਨ ਹੀ ਮਨ ਸਿਮਰਨ ਦੀ ਪ੍ਰੇਰਣਾ ਦਿੰਦਾ ਹੈ। ਇਸ ਵਾਸਤੇ ਤੀਰਥਾਂ ਉੱਤੇ ਭਟਕਣ ਦੀ ਲੋੜ ਨਹੀਂ :

× × × ਗੁਰ ਬਿਨੁ ਤਤੁ ਨ ਪਾਇਆ ॥੨॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕੀ ਪਾਹੀ ॥[32]

ਸੱਚੇ ਗੁਰੂ ਦੀ ਖੋਜ ਅਤੇ ਉਸ ਵੱਲੋਂ ਦਿੱਤੇ ਤੱਤ ਗਿਆਨ ਦੀ ਪ੍ਰਾਪਤੀ ਲਈ ਵੀ ਮਨੁੱਖ ਨੂੰ ਯਤਨਸ਼ੀਲ ਰਹਿਣਾ ਚਾਹੀਦਾ ਹੈ। 'ਜਿਨ ਖੋਜਿਆ ਤਿਨ ਪਾਇਆ' ਵਰਗੀ ਆਧਿਆਤਮਿਕ ਜਗਤ (Spiritual World) ਵਿੱਚ ਪ੍ਰਚੱਲਤ ਅਖੌਤ ਨੂੰ ਹੀ ਭਗਤ ਜੀ ਨੇ ਮਰਾਠੀ ਅੰਦਾਜ਼ ਵਿੱਚ "ਕਣ ਬਿਨੁ ਗਾਹੁ ਕੀ ਪਾਹੀ" ਰਾਹੀਂ ਪੇਸ਼ ਕੀਤਾ ਹੈ।

## ਪੈਰ ਟਿੱਪਣੀਆਂ

1. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੪੫੬।
2. ਉਪਰੋਕਤ, ਪੰਨਾ ੪੪੪।
3. ਗਿਆਨੀ ਲਾਲ ਸਿੰਘ, ਸੰਗਰੂਰ : ਗੁਰਮਤਿ ਨਿਰਣਯ ਭੰਡਾਰ, ਪੰਨਾ ੨੦੨।
4. ਪ੍ਰੋਫ਼ੈਸਰ ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪਹਿਲੀ ਪੋਥੀ, ਪੰਨਾ ੫੭੯-੮੦.
5. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੭੨।
6. ਸੰਤ ਰੱਜਬ (ਸੰਕਲਿਤ) : ਸਰਬੰਗੀ, (ਰਾਗ ਟੋਡੀ), 'ਅਥ' ਸਕ੍ਰਤਿ ਉਭੈ ਪ੍ਰਾਣੀ ਕਾ ਅੰਗ।
7. ਖਰੜਾ ਨੰ: 15848, ਰਾਜਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਜੋਧ ਪੁਰ (ਨਾਮਦੇਵ ਜੀ ਕੀ ਬਾਣੀ; ਸਬ੍ਦ ਰਾਗ ਟੋਡੀ, ਪੰਨਾ ੨੭੫)।
8. ਉਪਰੋਕਤ (ਰਾਗ ਆਸਾਵਰੀ), ਪੰਨਾ ੩੧੫-੩੧੬।
9. 'ਤਿਲੋਚੰਦ' (ਲਿਪੀ ਕਰਤਾ) ਦੀ ਭੁੱਲ ਕਾਰਨ ਬਣਿਆ ਹੈ।
10. ਖਰੜਾ ਨੰ: 30601, ਰਾਜਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਜੋਧਪੁਰ, ਪੰਨਾ ੭੯੪-੭੯੫।
11. "ਮਿਲੁ ਮੇਰੇ ਬੀਠੁਲਾ ਲੈ ਬਾਹੜੀ ਬਲਾਇ" – ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨।
12. ਉਪਰੋਕਤ, ਪੰਨਾ ੯੨।
13. ਉਪਰੋਕਤ, ਪੰਨਾ ੬੯੫।
14. ਉਪਰੋਕਤ, ਪੰਨਾ ੫੨੫।

15. The Bhagat Tarloch or Trilochan. His history is very obscure but he is supposed to have been a fellow countryman and contemporary of the famous Namdev, the Bhagat and Maratha poet, who was born at Pandharpur in the Dakhan and flourished in the time of Sikandar Shah Lodhi (1488—1512)

--R.C. Temple : The Legends of the Punjab, Vol. I, P. 82 f.n.

16. (ਕ) ਅਨੰਤ ਦਾਸ : ਸ੍ਰੀ ਤ੍ਰਿਲੋਚਨ ਜੀ ਕੀ ਪ੍ਰਚਈ [ਖਰੜਾ ਨੰ: 30313 (7) ; ਰਾਜਸ੍ਥਾਨ ਪ੍ਰਾਚਜ ਵਿਦਜਾ ਪ੍ਰਤਿਸ਼੍ਠਾਨ, ਜੋਧ ਪੁਰ]।

(ਖ) ਡਾ. ਨਵਰਤਨ ਕਪੂਰ : ਭਕ੍ਤ ਨਾਮਦੇਵ ਕੇ ਸਮਕਾਲੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਅਨਜ ਮਰਾਠੀ ਭਕ੍ਤ [ਪੁਣੇ ਯੂਨੀਵਰਸਿਟੀ ਵਿਖੇ 9 ਜੁਲਾਈ, 2005 ਨੂੰ ਪੇਸ਼ ਕੀਤਾ ਖੋਜ ਪੱਤਰ]।

17. ਨਾਭਾ ਦਾਸ : ਭਕ੍ਤਮਾਲ, ਰੂਪ ਕਲਾ ਟੀਕਾ ਪੰਨਾ ੩੯੪ ; ਪ੍ਰਿਯਾ ਦਾਸ ਕਵਿੱਤ ਨੰ : ੧੮੨।

18. ਖਰੜਾ ਨੰ:, 15609 ; ਰਾਜਸ੍ਥਾਨ ਪ੍ਰਾਚਜ ਵਿਦਜਾ ਪ੍ਰਤਿਸ਼ਠਾਨ, ਜੋਧ ਪੁਰ।

19. ਸੰਤ ਰੱਜਬ (ਸੰਕਲਿਤ) : ਸਰਬੰਗੀ (ਸੂਰਾ ਤਨ ਕੋ ਅੰਗ ਅਤੇ ਅਨਭਈ ਕੋ ਅੰਗ)।

20. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੫।

21. ਸੰਤ ਰੱਜਬ (ਸੰਕਲਿਤ) : ਸਰਬੰਗੀ, ਸੂਰਾ ਤਨ ਕੋ ਅੰਗ।

22. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨।

23-24. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੫੨੩।

25. ਉਪਰੋਕਤ, ਅੰਤਿਕਾ ਪੰਨਾ ੬੭।

26. ਗੋਵਰ੍ਧਨ ਭੱਟ : ਭਾਰਤੀਯ ਦਰ੍ਸ਼ਨ ਕੀ ਰੂਪ ਰੇਖਾ, ਪੰਨਾ ੯੯।

27. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੨੨੬।

28. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੫।

29. ਸੰਤ ਰੱਜਬ (ਸੰਕਲਿਤ) : ਸਰਬੰਗੀ, (ਸੂਰਾ ਤਨ ਕੋ ਅੰਗ)।

30. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੬।

31. ਖਰੜਾ ਨੰ: 15609 ; ਰਾਜਸ੍ਥਾਨ ਪ੍ਰਾਚਜ ਵਿਦਜਾ ਪ੍ਰਤਿਸ਼੍ਠਾਨ, ਜੋਧ ਪੁਰ।

32. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੬।

# ਭਗਤ ਪਰਮਾਨੰਦ

## ਕਈ ਅਤੇ ਸਹੀ ਪਰਮਾਨੰਦ

ਭਗਤ ਪਰਮਾਨੰਦ ਦਾ ਇੱਕੋ ਸ਼ਬਦ 'ਸਾਰੰਗ ਰਾਗ' ਅਧੀਨ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦਰਜ ਹੈ। ਇਸ ਵਿੱਚ ਵਰਤੇ ਗਏ 'ਹਿੰਸਾ ਤਉ ਮਨ ਤੇ ਨਹੀ ਛੂਟੀ' ਵਾਲੀ ਟੂਕ ਬਾਰੇ ਕਿਸੇ ਵਿਦਵਾਨ ਦੇ ਵਿਚਾਰ ਦੀ ਪੁਣ-ਛਾਣ ਕਰਦਿਆਂ ਪ੍ਰੋਫ਼ੈਸਰ ਸਾਹਬਿ ਸਿੰਘ ਨੇ ਉਸੇ ਸੱਜਨ ਵੱਲੋਂ ਭਗਤ ਜੀ ਬਾਰੇ ਦਿੱਤੀ ਜਾਣਕਾਰੀ ਦਾ ਉਲੇਖ ਇਸ ਪ੍ਰਕਾਰ ਕੀਤਾ ਹੈ :

"ਭਗਤ ਪਰਮਾਨੰਦ ਜੀ ਕਨੌਜੀਏ ਕੁਬਜ ਬ੍ਰਾਹਮਣਾਂ ਵਿੱਚੋਂ ਸਨ। ਆਪ ਸੁਆਮੀ ਬੱਲਭਚਾਰਜ ਦੇ ਚੇਲੇ ਬਣੇ। ਇਹਨਾਂ ਨੇ ਵੈਸ਼ਨਵ ਮਤ ਨੂੰ ਚੰਗੀ ਤਰੱਕੀ ਦਿੱਤੀ। ਆਪ ਕਵੀ ਭੀ ਚੰਗੇ ਸਨ, ਆਪ ਦਾ ਤਖ਼ੱਲਸ (ਕਵੀ - ਛਾਪ) ਸਾਰੰਗ ਸੀ। ਇਹਨਾਂ ਨੇ ਕ੍ਰਿਸ਼ਨ-ਉਪਮਾ ਦੀ ਕਾਫ਼ੀ ਕਵਿਤਾ ਰਚੀ ਹੈ।"[1]

## (ਕ) ਅਸ਼ਟ ਛਾਪ ਵਾਲਾ ਹਿੰਦੀ ਕਵੀ

ਬੇਨਾਮ ਵਿਦਵਾਨ ਵੱਲੋਂ ਦਿੱਤੀ ਇਹ ਸੂਚਨਾ ਭਗਤ ਸੂਰਦਾਸ ਦੇ ਸਮਕਾਲੀ ਭਗਤ ਪਰਮਾਨੰਦ ਤੇ ਢੁਕਦੀ ਹੈ। ਬੱਲਭਾਚਾਰੀਆ ਦੇ ਅੱਠ ਸ਼ਿਸ਼ ਸਨ, ਜਿਨ੍ਹਾਂ ਨੂੰ 'ਅਸ਼ਟ ਸਖਾ' ਜਾਂ 'ਅਸ਼ਟ ਛਾਪ' ਦੇ ਕਵੀ ਆਖਿਆ ਜਾਂਦਾ ਹੈ। 'ਬੱਲਭ ਸੰਪ੍ਰਦਾਇ' ਨਾਲ ਸੰਬੰਧਤ 'ਅਸ਼ਟ ਛਾਪ' ਦੇ ਇਨ੍ਹਾਂ ਕਵੀਆਂ ਦੇ ਨਾਂ ਸਨ : ਸੂਰ ਦਾਸ, ਨੰਦ ਦਾਸ, ਛੀਤ ਸੁਵਾਮੀ, ਕੁੰਭਨ ਦਾਸ, ਗੋਵਿੰਦ ਸੁਵਾਮੀ, ਕ੍ਰਿਸ਼ਨ ਦਾਸ, ਚਤੁਰਭੁਜ ਦਾਸ ਅਤੇ ਪਰਮਾਨੰਦ ਦਾਸ।[2] 'ਅਸ਼ਟ ਸਖਾ' ਵਾਲੀ ਸੂਚੀ ਵਿੱਚ 'ਨੰਦ ਦਾਸ' ਦੀ ਬਜਾਏ 'ਵਿਸ਼ਨੂ ਦਾਸ' ਨੂੰ ਸ਼ਾਮਿਲ ਕੀਤਾ ਗਿਆ ਹੈ।[3]

ਪਰਮਾਨੰਦ ਦਾਸ ਦਾ ਜਨਮ ਕੰਨੌਜ (ਉੱਤਰ ਪ੍ਰਦੇਸ਼ ਦੇ ਫ਼ਰੁਖ਼ਾਬਾਦ) ਜ਼ਿਲ੍ਹੇ ਵਿੱਚ ਹੋਣ ਦੀ ਗੱਲ ਹਿੰਦੀ ਦੇ ਸਾਰੇ ਵਿਦਵਾਨ ਮੰਨਦੇ ਹਨ। ਉਹ ਇਹ ਵੀ ਦੱਸਦੇ ਹਨ ਕਿ ਗ਼ਰੀਬ ਹੋਣ ਕਾਰਨ ਪਰਮਾਨੰਦ ਦੇ ਪਿਤਾ ਨੂੰ ਕਿਸੇ ਸੇਠ ਨੇ ਬਹੁਤ ਸਾਰੀ ਰਕਮ ਦਾਨ ਵਜੋਂ ਦਿੱਤੀ ਸੀ। ਪਰ ਜਦੋਂ ਅਕਾਲ ਪਿਆ ਤਾਂ ਲੁਟੇਰਿਆਂ ਨੇ ਉਸ ਦਾ ਸਭ ਕੁਝ ਲੁੱਟ ਲਿਆ। ਭਾਵੇਂ ਪਰਮਾਨੰਦ ਦਾਸ ਆਪਣੇ ਵਿਆਹ ਦਾ ਚਾਹਵਾਨ ਨਹੀਂ ਸੀ। ਪਰ ਪਿਤਾ ਆਪਣੇ ਪੁੱਤਰ ਦੀ ਸ਼ਾਦੀ ਲਈ ਪੈਸਾ ਇਕੱਤਰ ਕਰਨ ਲਈ ਭਾਰਤ ਦੇ ਦੱਖਣੀ ਹਿੱਸੇ ਵਿੱਚ ਚਲਾ ਗਿਆ। ਪਿਤਾ ਦੀ ਗ਼ੈਰ ਹਾਜ਼ਰੀ ਵਿੱਚ ਪਰਮਾਨੰਦ ਦਾਸ ਕੰਨੌਜ ਵਿਖੇ ਹੀ ਪੜ੍ਹਦਾ ਲਿਖਦਾ ਰਿਹਾ।[4] ਇੱਕ ਵਿਦਵਾਨ ਨੇ ਇਸ ਕਵੀ ਦਾ ਜਨਮ ਸੰਮਤ 1550 (ਸੰਨ 1493) ਅਤੇ ਅਕਾਲ ਚਲਾਣਾ ਸੰਮਤ 1640 (ਸੰਨ 1583) ਵਿੱਚ ਦੱਸਿਆ ਹੈ।[5]

ਬੱਲਭ ਸੰਪ੍ਰਦਾਇ ਦੇ ਸਾਰੇ ਕਵੀਆਂ ਦੇ ਨਾਂ ਪਿੱਛੇ 'ਦਾਸ' ਜਾਂ 'ਸੁਵਾਮੀ' (ਸੁਆਮੀ) ਸ਼ਬਦ ਜੁੜਿਆ ਹੋਇਆ ਮਿਲਦਾ ਹੈ। ਇੱਕ ਵਿਦਵਾਨ ਦਾ ਕਥਨ ਹੈ ਕਿ ਬੱਲਭ ਸੰਪ੍ਰਦਾਇ ਦੇ ਕੀਰਤਨਕਾਰਾਂ ਦੇ ਸਮਾਜ ਵਿੱਚ ਇਸ ਵਿਅਕਤੀ ਨੂੰ ਵੀ 'ਸੁਆਮੀ' (ਸ੍ਵਾਮੀ) ਸੱਦਿਆ ਜਾਂਦਾ ਸੀ।[6] ਪਰ 'ਸ੍ਰੀ ਗੁਰੂ

ਗ੍ਰੰਥ ਸਾਹਿਬ' ਵਿੱਚ ਦਰਜ ਭਗਤ ਜੀ ਦੇ ਸ਼ਬਦ ਵਿੱਚ ਕੇਵਲ 'ਪਰਮਾਨੰਦ' ਦੀ ਹੀ ਵਰਤੋਂ ਹੋਈ ਹੈ, ਉਸ ਵਿੱਚ 'ਦਾਸ' ਜਾਂ 'ਸੁਆਮੀ' ਸ਼ਬਦ ਨਹੀਂ ਆਇਆ। ਇਹੋ ਨਹੀਂ, ਕੰਨੌਜ ਵਿੱਚ ਰਹਿੰਦਿਆਂ ਉਸ ਨੇ ਕੋਈ ਰਚਨਾ ਮਰਾਠੀ ਵਿੱਚ ਕੀਤੀ ਹੋਵੇ, ਇਸ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਸ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ ਇਹ ਬੰਦਾ ਵਿਸ਼ੇ ਅਧੀਨ 'ਪਰਮਾਨੰਦ' ਤੋਂ ਅੱਡ ਹੈ।

### (ਖ) ਰਾਜਸਥਾਨੀ ਸਾਹਿੱਤ ਵਾਲੇ "ਪਰਮਾਨੰਦ"

(1) **ਪਰਮਾਨੰਦ** : ਇਹ ਭਗਤ ਵੀਠੂ ਸ਼ਾਖਾ ਦਾ ਚਾਰਣ (ਰਾਜਿਆਂ ਦਾ ਯਸ਼-ਗਾਣ ਕਰਨ ਵਾਲਾ) ਕਵੀ ਸੀ। ਇਸ ਦਾ ਰਚਨਾ ਕਾਲ ਸੰਮਤ 1650-75 ਬਿ. (ਸੰਨ 1593-1618 ਈ.) ਮੰਨਿਆ ਜਾਂਦਾ ਹੈ। ਇਹ ਬੀਕਾਨੇਰ ਰਾਜ ਦਾ ਨਿਵਾਸੀ ਸੀ।[7]

ਭਗਤ ਬਾਣੀ ਦੀ ਖੋਜ ਅਤੇ ਸਾਜ-ਸੰਭਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। ਕਵੀ ਉਨ੍ਹਾਂ ਤੋਂ ਮਗਰੋਂ ਜਨਮਿਆ ਅਤੇ ਕਾਵਿ-ਸਾਧਨਾ ਕੀਤੀ। ਇਸ ਲਈ ਇਸ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨਾਲ ਸੰਬੰਧਤ 'ਪਰਮਾਨੰਦ' ਨਹੀਂ ਆਖਿਆ ਜਾ ਸਕਦਾ।

(2) **ਪਰਮਾਨੰਦ ਵੰਿਨਿਯਾਲ** : ਇਹ ਰਾਜਸਥਾਨ ਦੇ ਜਾਂਗਲੂ ਇਲਾਕੇ ਦੀ ਵੰਿਨਿਯਾਲ ਜਾਤਿ ਦਾ ਵਿਅਕਤੀ ਸੀ। ਇਸ ਦਾ ਜੀਵਨ ਕਾਲ ਸੰਮਤ 1750-1845 ਬਿ. (ਸੰਨ 1693-1788 ਈ.) ਦੱਸਿਆ ਗਿਆ ਹੈ। ਇਹ 'ਵਿਸ਼ਨੋਈ ਸੰਪ੍ਰਦਾਇ' ਨਾਲ ਸੰਬੰਧਤ ਸੀ।[8] ਸੰਨ 1604 ਵਿੱਚ ਪੰਚਮ ਪਾਤਿਸ਼ਾਹ ਜੀ ਵੱਲੋਂ 'ਪੋਥੀ ਸਾਹਿਬ' ਦੇ ਸੰਕਲਨ ਤੋਂ ਲਗਭਗ 90 ਵਰ੍ਹੇ ਅਤੇ ਗੁਰੂ ਨਾਨਕ ਦੇਵ ਜੀ ਤੋਂ ਲਗਭਗ ਦੋ ਸੌ ਵਰ੍ਹਿਆਂ ਪਿੱਛੇ ਜਨਮੇ ਇਸ ਕਵੀ ਦਾ ਕੋਈ ਸੰਬੰਧ 'ਧਨਾਸਰੀ ਰਾਗ' ਵਾਲੇ 'ਪਰਮਾਨੰਦ' ਨਾਲ ਨਹੀਂ ਜੁੜਦਾ।

(3) ਦਾਦੂ ਪੰਥ ਦੇ 52 ਕਵੀਆਂ ਵਿੱਚ ਵੀ ਇੱਕ ਹੋਰ ਭਗਤ ਪਰਮਾਨੰਦ ਦਾ ਉਲੇਖ ਹੋਇਆ ਹੈ। ਉਸ ਦੀ ਕੋਈ ਬਾਣੀ ਨਹੀਂ ਮਿਲਦੀ।

**(ਗ) ਮਰਾਠੀ ਭਗਤ 'ਪਰਮਾਨੰਦ'** : ਗੁਰਮਤਿ ਸਾਹਿੱਤ ਵਿੱਚ ਇਸ ਸੱਜਨ ਦਾ ਸੰਖਿਪ ਜਿਹਾ ਜੀਵਨ-ਪਰਿਚੈ ਵੱਖ ਵੱਖ ਸੋਮਿਆਂ ਤੋਂ ਇਸ ਪ੍ਰਕਾਰ ਪ੍ਰਾਪਤ ਹੁੰਦਾ ਹੈ :

(1) ਭਾਈ ਕਾਨ੍ਹ ਸਿੰਘ ਦਾ ਕਥਨ ਹੈ : "ਪਰਮਾਨੰਦ–ਬਾਰਸੀ (ਜ਼ਿਲ੍ਹਾ ਸ਼ੋਲਾਪੁਰ ਦਾ ਵਸਨੀਕ ਇੱਕ ਭਗਤ, ਜੋ ਮਹਾ ਤਜਾਗੀ ਅਤੇ ਪ੍ਰੇਮੀ ਸੀ। ਇਹ ਆਪਣੇ ਬਹੁਤੇ ਪਦਾਂ ਵਿੱਚ ਛਾਪ 'ਸਾਰੰਗ' ਲਿਖਦਾ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿੱਚ ਪਰਮਾਨੰਦ ਨਾਮ ਹੈ, ਜਿਵੇਂ–'ਪਰਮਾਨੰਦ ਸਾਧਸੰਗਤਿ ਮਿਲਿ' (ਸਾਰ.) ਪਰਮਾਨੰਦ ਦੇ ਜਨਮ ਦਾ ਸਾਲ ਅਤੇ ਜੀਵਨ ਵ੍ਰਿਤਾਂਤ ਵਿਸ਼ੇਸ਼ ਮਾਲੂਮ ਨਹੀਂ ਹੈ।"[9]

ਕਈ ਸੱਜਨਾਂ ਨੇ ਸੰਮਤ 1398 ਵਿੱਚ ਪਰਮਾਨੰਦ ਜੀ ਦਾ ਜਨਮ ਬ੍ਰਾਹਮਣ ਕੁਲ ਵਿੱਚ ਹੋਣਾ ਲਿਖਿਆ ਹੈ।[10]

(2) ਗਿਆਨੀ ਲਾਲ ਸਿੰਘ ਸੰਗਰੂਰ ਵਾਲਿਆਂ ਨੇ ਲਿਖਿਆ ਹੈ : "ਪਰਮਾਨੰਦ ਸੂਬਾ ਬੰਬਈ ਦੇ ਸ਼ੋਲਾਪੁਰ ਜ਼ਿਲ੍ਹੇ ਪਿੰਡ ਬਾਰਸੀ ਵਿੱਚ 1398 ਈਸਵੀ ਵਿੱਚ ਜਨਮਿਆ। ਇਹ ਕ੍ਰਿਸ਼ਨ ਦਾ ਉਪਾਸਕ ਸੀ। ਇਸ ਦਾ ਖ਼ਿਤਾਬ (ਉਪਨਾਮ) 'ਚਾਤ੍ਰਿਕ', 'ਸਾਰੰਗ' ਆਦਿ ਦੱਸਿਆ ਹੈ। ਇਸ ਨੇ ਕੁਝ ਸਮਾਂ ਵਿਸ਼ਨੂੰ ਮਤ ਦਾ ਪ੍ਰਚਾਰ ਕੀਤਾ। ਇਹ ਤਕੜਾ ਕਵੀ ਤੇ ਗਵੱਈਆ ਵੀ ਸੀ। ਇਹ ਹਜ਼ਾਰਾਂ ਡੰਡਉਤ ਬੰਦਨਾ ਕਰਦਾ ਰਹਿੰਦਾ ਸੀ ਤੇ ਅੱਠ ਪਹਿਰ ਪਰੇਮ ਵਿੱਚ ਮਸਤ ਰਹਿੰਦਾ। ਪਰਮਾਨੰਦ ਦੇ ਅਰਥ

'ਪਰਮ ਅਨੰਦੀ' ਤਥਾ 'ਅਕਾਲ ਪੁਰਖ' (ਜੋ ਨਾ ਸੁਨਹਿ ਜਸ ਪਰਮਾਨੰਦ) ਭੀ ਹਨ। ਇਸ ਸ਼ਬਦ (ਰਾਮ ਭਗਤਿ ਰਾਮਾ ਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ ॥ 695-12) ਵਿੱਚ ਸਵਾਮੀ ਰਾਮਾਨੰਦ ਦਾ ਯਸ਼ ਭੀ ਸਿੱਧ ਹੁੰਦਾ ਹੈ, ਜੋ ਕਿ ਇਹਨਾਂ ਦਾ ਗੁਰੂ ਸੀ।"[11]

ਗਿਆਨੀ ਜੀ ਦਾ 'ਬਾਰਸੀ' (ਜ਼ਿ. ਸ਼ੋਲਾਪੁਰ) ਵਾਲਾ ਸੰਦਰਭ ਭਾਈ ਕਾਨ੍ਹ ਸਿੰਘ ਨਾਲ ਮੇਲ ਖਾਂਦਾ ਹੈ। ਪਰ ਭਾਈ ਸਾਹਿਬ ਨੇ ਭਗਤ ਪਰਮਾਨੰਦ ਦਾ ਜਨਮ ਵਰ੍ਹਾ ਸੰਮਤ 1398 ਲਿਖਿਆ ਹੈ। ਸੰਮਤ ਸ਼ਬਦ ਦੀ ਵਰਤੋਂ ਸੂਰਜੀ (Solar) ਜਾਂ ਚੰਨ (Lunar) ਵਰ੍ਹਿਆਂ ਲਈ ਹੁੰਦੀ ਹੈ, ਜਿਨ੍ਹਾਂ ਨੂੰ ਬਿਕਰਮੀ ਸੰਮਤ (Bikrami Era) ਵੀ ਆਖਿਆ ਜਾਂਦਾ ਹੈ। ਈਸਵੀ ਸੰਨ, ਬਿਕਰਮੀ ਸੰਮਤ ਤੋਂ 57 ਵਰ੍ਹੇ ਪਿਛਾਂਹ ਚਲਦਾ ਹੈ। ਜੇ ਇਸ ਹਿਸਾਬ ਨਾਲ ਟੁਰੀਏ ਤਾਂ ਗਿਆਨੀ ਲਾਲ ਸਿੰਘ ਵੱਲੋਂ ਦਿੱਤੇ ਵਰ੍ਹੇ ਵਿੱਚ 57 ਸਾਲ ਜੋੜ ਕੇ ਭਗਤ ਪਰਮਾਨੰਦ ਦੀ ਜਨਮ ਮਿਤੀ ਸੰਮਤ 1446 ਬਿਕਰਮੀ (ਸੰਨ 1389 ਈਸਵੀ) ਬਣਦੀ ਹੈ।

ਗਿਆਨੀ ਜੀ ਨੇ ਗੁਰਬਾਣੀ ਦੀ ਜਿਸ ਟੂਕ ਅਧੀਨ ਭਗਤ ਪਰਮਾਨੰਦ ਦਾ ਜੀਵਨ ਪਰਿਚੈ ਦਿੱਤਾ ਹੈ, ਉਹ ਧਨਾਸਰੀ ਰਾਗ ਵਿੱਚ ਦਰਜ 'ਭਗਤ ਸੈਣ' ਦੀ ਰਚਨਾ ਦਾ ਹਿੱਸਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ[12] ਅਤੇ ਅਕਾਲੀ ਕੌਰ ਸਿੰਘ[13] ਦੇ ਗ੍ਰੰਥਾਂ ਤੋਂ ਇਹੋ ਤੱਥ ਪ੍ਰਗਟ ਹੁੰਦਾ ਹੈ। ਸ਼ਾਇਦ ਗਿਆਨੀ ਲਾਲ ਸਿੰਘ ਨੂੰ ਇਹ ਭੁਲੇਖਾ ਪਿਆ ਹੈ ਕਿ ਇਹ ਸ਼ਬਦ ਭਗਤ ਪਰਮਾਨੰਦ ਦਾ ਹੈ, ਤਾਹਿਓਂ ਉਨ੍ਹਾਂ ਨੇ ਉਸ ਦਾ ਜੀਵਨ ਪਰਿਚੈ ਇੱਥੇ ਦੇ ਦਿੱਤਾ ਹੈ।

### (ਘ) ਮਰਾਠੀ ਸੋਮਿਆਂ ਦੀ ਘੋਖ ਅਤੇ 'ਜੋਗਾ ਪਰਮਾਨੰਦ'

ਮਹਾਰਾਸ਼ਟਰ ਦੇ ਵੱਖ ਵੱਖ ਲੇਖਕਾਂ ਨੇ ਇੱਕੋ ਵਿਅਕਤੀ ਦਾ ਵਰਣਨ ਇੱਕੋ ਜਿਹਾ ਕੀਤਾ ਹੈ। ਇਸ ਦਾ ਨਾਂ ਹੈ 'ਜੋਗਾ ਪਰਮਾਨੰਦ'। ਇਸ ਵਿਅਕਤੀ ਨੇ ਕੁੱਲ 6 ਅਭੰਗ ਮਰਾਠੀ ਭਾਸ਼ਾ ਵਿੱਚ ਰਚੇ ਹਨ। ਇਸ ਸੰਬੰਧੀ ਵੇਰਵੇ ਇਸ ਪ੍ਰਕਾਰ ਹਨ :

(1) ਇਹ ਕਵੀ ਕਦੋਂ ਜੰਮਿਆ, ਇਸ ਬਾਰੇ ਅਜੇ ਤਕ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ।

(2) ਇਸ ਨੇ ਸ਼ਾਲਿਵਾਹਨ ਸ਼ਕ ਸੰਮਤ 1260 (ਸੰਨ 1388 ਈਸਵੀ) ਵਿੱਚ ਬਾਰਸੀ (ਜ਼ਿਲ੍ਹਾ ਸ਼ੋਲਾਪੁਰ) ਵਿਖੇ ਸਮਾਧੀ ਲਈ ਸੀ। ਅੱਜ ਵੀ ਮੱਘਰ ਮਹੀਨੇ ਦੇ ਹਨੇਰੇ ਪੱਖ ਦੀ ਚੌਥ ਨੂੰ ਇਸ ਦੀ ਸਮਾਧੀ ਉੱਤੇ ਮੇਲਾ ਲਗਦਾ ਹੈ।

(3) ਇਸ ਵਿਅਕਤੀ ਨੇ ਆਪਣੇ ਦੋ ਅਭੰਗਾਂ ਦੇ ਅਖ਼ੀਰ ਵਿੱਚ ਆਪਣੇ ਨਾਂ ਦੀ ਛਾਪ ਇਸ ਪ੍ਰਕਾਰ ਦਿੱਤੀ ਹੈ :

(ੳ) ਵਸੋਨਿ ਸੰਤਾਘਰੀਂ ਹੋ। ਘੇਤਲਾ ਗੁਰਗੁਡੀ।

× × ×

ਤਜਾਲਾ ਪ੍ਰਸੰਨ ਪਰਮਾਨੰਦ। ਜੋਗਾ ਸ੍ਵਾਮੀ ਤੋਂ ਅਭੰਗ ॥੪॥[14]

**ਅਰਥ** : ਸਤਿਸੰਗ ਵਿੱਚ ਰਹਿ ਕੇ ਹੀ ਮੈਂ ਨੂੰ ਗੁਰੂ ਪ੍ਰਤੀ ਦ੍ਰਿੜ੍ਹ ਭਗਤੀ (ਗੁਰ ਗੁਡੀ) ਦੀ ਦਾਤਿ ਪ੍ਰਾਪਤ ਹੋਈ ਹੈ। ਇਸ (ਬਖ਼ਸ਼ਿਸ਼) ਤੋਂ ਹੀ ਪ੍ਰਸੰਨ ਹੋ ਕੇ ਮੈਂ 'ਜੋਗਾ' ਆਪਣੇ ਸੁਆਮੀ ਪਰਮਾਨੰਦ ਨੂੰ ਇਹ ਅਭੰਗ (Verse) ਭੇਟਾ ਕਰਦਾ ਹਾਂ।

(ਅ) ਆਜਿ ਸੁਦਿਨ ਸੋਹਲਾ। ਸੰਤ ਜੀਵਨਾਚੀ ਕਲਾ।
ਜੋਗਾ ਵਿਨਵਿਤ ਸਕਲਾ। ਭੇਟੀ ਪਰਮਾਨੰਦੇਸਤ ॥੬॥[15]

ਅਰਥ : ਅੱਜ ਤਿਉਹਾਰ (ਸੋਹਲਾ) ਵਰਗਾ ਸੁਭ ਦਿਹਾੜਾ ਹੈ, ਕਿਉਂਕਿ ਮੈਂ ਨੂੰ ਸੰਤਾਂ ਨੇ ਜੀਵਨ ਜੀਉਣ ਦੀ ਕਲਾ ਸਿਖਾਈ ਹੈ। 'ਜੋਗਾ' ਸਭਨਾਂ ਅੱਗੇ ਬਿਨੈ ਪੂਰਬਕ ਇਹ ਆਖਦਾ ਹੈ ਕਿ ਪਰਮਾਨੰਦ ਨਾਲ ਭੇਟਾ ਹੋਣ ਤੇ ਹੀ ਇਹ ਸਭ ਕੁਝ ਹੋਇਆ ਹੈ।

(4) ਅਜਿਹੇ ਸੰਕੇਤਾਂ ਤੋਂ ਪਤਾ ਚਲਦਾ ਹੈ ਕਿ 'ਪਰਮਾਨੰਦ' ਇਸ ਕਵੀ ਦਾ ਗੁਰੂ ਸੀ। ਇਸ ਸ਼ਬਦ ਅੱਗੇ ਜੋੜੇ ਹੋਏ 'ਜੋਗਾ' ਸ਼ਬਦ ਦਾ ਅਰਥ ਹੈ ਉਚਿਤ, ਯੋਗ (Fit, Proper, Suitable)।[16] ਸੰਭਵ ਹੈ ਗੁਰੂ ਪਰਮਾਨੰਦ ਦਾ ਯੋਗ ਸ਼ਿਸ਼ ਹੋਣ ਕਰਕੇ ਇਸ ਦੀ ਅੱਲ (Nick-name) 'ਜੋਗਾ' ਹੀ ਪ੍ਰਚਲੱਤ ਹੋ ਗਈ ਹੋਵੇ। ਉੱਤਰ-ਪੱਛਮੀ ਭਾਰਤ ਵਿਖੇ ਆਉਣ ਤੇ ਇਹ ਅੱਲ (ਜੋਗਾ) ਵੀ ਭਗਤ ਜੀ ਨੇ ਆਪ ਮੁਹਾਰੇ ਲਾਹ ਛੱਡੀ ਹੈ।

(5) 'ਜੋਗਾ ਪਰਮਾਨੰਦ' ਜਾਤਿ ਦਾ ਤੇਲੀ ਸੀ। ਉਹ ਹਰ ਰੋਜ਼ ਸਵੇਰ ਦੀ ਆਰਤੀ ਵੇਲੇ ਦੰਡਵਤ ਕਰਦਿਆਂ ਗੁਰੂ ਪਰਮਾਨੰਦ ਦੇ ਮੰਦਿਰ ਦੇ ਦਰਸ਼ਨਾਂ ਲਈ ਜਾਂਦਾ ਸੀ। ਇਸ ਕਾਰਜ ਦੌਰਾਨ ਉਹ 'ਸ਼੍ਰੀਮਦ ਭਗਵਦਗੀਤਾ' ਦਾ ਇੱਕ-ਇੱਕ ਸਲੋਕ ਹਰੇਕ ਡੰਡੌਤ ਸਮੇਂ ਪੜ੍ਹਦਾ ਸੀ। ਪਰ ਇੱਕ ਵਾਰੀ ਸਾਧੂਆਂ ਵਾਲੇ ਪੀਲੇ ਰੰਗ ਦੇ ਕੱਪੜੇ (ਪੀਤਾਂਬਰ) ਪਹਿਨਣ ਵਿੱਚ ਉਸ ਨੂੰ ਦੇਰ ਹੋ ਗਈ। ਇਸ ਕਾਰਨ ਉਸ ਦੇ ਮਨ ਵਿੱਚ ਵੈਰਾਗ ਪੈਦਾ ਹੋ ਗਿਆ ਅਤੇ ਉਹ ਕੇਵਲ ਮਨੋਂ ਮਨੀਂ ਗੁਰੂ ਦੇ ਪ੍ਰੇਮ ਸੰਬੰਧੀ ਆਪਣੇ ਰਚੇ ਹੋਏ ਪਦ ਗਾਉਣ ਲਗ ਪਿਆ।[17] ਉਸ ਦੇ ਇਨ੍ਹਾਂ ਛੇ ਅਭੰਗਾਂ ਨੂੰ 'ਗੁਰ ਗੁਡੀ' (Unflinching faith in Guru) ਸੱਦਿਆ ਜਾਂਦਾ ਹੈ। ਇਨ੍ਹਾਂ ਰੂਪਕਾਤਮਕ ਅਭੰਗਾਂ (Symbolic Verses) ਵਿਖੇ ਕਵੀ ਦਾ ਭਗਤੀ ਭਾਵ ਡੁੱਲ੍ਹ ਡੁੱਲ੍ਹ ਪੈਂਦਾ ਹੈ।[18] ਇੰਝ ਜਾਪਦਾ ਹੈ ਕਿ ਉੱਤਰ-ਪੱਛਮੀ ਭਾਰਤ ਵਿੱਚ ਆਪਣੀ ਵਸੋਂ ਦੌਰਾਨ ਉਸ ਨੇ 'ਜੋਗਾ' ਅੱਲ ਵੀ ਆਪ ਮੁਹਾਰੇ ਲਾਹ ਕੇ ਕੇਵਲ 'ਪਰਮਾਨੰਦ' ਕਵੀ ਛਾਪ ਅਧੀਨ ਹੀ ਪਦ-ਰਚਨਾ ਕੀਤੀ ਹੈ।

## (ਙ) ਪ੍ਰੌੜ੍ਹਤਾ ਲਈ ਰਾਜਸਥਾਨੀ ਪ੍ਰਮਾਣ

ਰਾਜਸਥਾਨ ਦੇ ਜੰਮ ਪਲ ਕਵੀ ਰੱਜਬ (ਸੰਨ 1567 ਈ. ਤੋਂ 1639 ਈ.) ਦਾਦੂ ਪੰਥੀ ਸੰਤ ਸਨ। ਉਨ੍ਹਾਂ ਦੀ 'ਸਰਬੰਗੀ' ਵਿਖੇ ਭਗਤ ਪਰਮਾਨੰਦ ਦੇ 12 ਪਦ ਸੰਕਲਿਤ ਹਨ। ਇੰਝ ਜਾਪਦਾ ਹੈ ਜਿਵੇਂ ਇੱਕ ਪਦ ਵਿੱਚ ਭਗਤ ਜੀ ਨੇ ਆਪਣੀ ਇਸੇ ਜੀਵਨ ਘਟਨਾ ਦਾ ਉੱਲੇਖ ਕੀਤਾ ਹੋਵੇ :

ਸਤਗੁਰ ਕੇ ਬੰਦੌਂ ਚਰਣ, ਮਨ ਚਿਤ ਧਜਾਨ ਲਗਾਇ।
ਤਾਕੈ ਸਬਦ ਪ੍ਰਕਾਸ ਤੈ, ਭ੍ਰਮ ਤਿਮਰ ਸਬ ਜਾਇ॥੧॥
ਘਟ ਮੈ ਦੀਪਕ ਪ੍ਰਗਟੈ, ਸੰਸਯ ਰਹੈ ਨ ਕੋਇ।
ਪਰਮਾਨੰਦ ਸੁਖ ਉਪਜੈ, ਪੰਥ ਪੁਰਾਤਨ ਜੋਇ ॥੨॥
ਪੰਥ ਪੁਰਾਤਨ ਹੈ ਸਹੀ, ਮਹਾ ਪੁਰਸ਼ ਕੀ ਚਾਲ ॥
ਨਿਰਪਖ ਮਾਰਗ ਚਾਲਤਾਂ, ਭੇਟੈ ਦੀਨ ਦਯਾਲ ॥੩॥
ਮਹਮਾ ਕਹੂੰ ਗੁਰਦੇਵ ਕੀ, ਜਜੋਂ ਹੈ ਬਿਸ੍ਵਾ ਬੀਸ ॥
ਸਾਚੀ ਬਾਨੀ ਬੋਲਿਯੇ, ਕੋਈ ਨਾ ਕਰਈ ਰੀਸ ॥੪॥[19]

ਬਾਰਸੀ ਵਿਖੇ ਵਾਪਰੀ ਪੁਰਾਣੀ ਘਟਨਾ ਕਾਰਨ ਕਵੀ ਨੇ ਸਵੈ ਅਨੁਭਵ ਨਾਲ ਇਹ ਸਿੱਖ ਲਿਆ ਸੀ ਕਿ ਮੰਦਿਰ ਵਿੱਚ ਦੀਵੇ ਜਗਾ ਕੇ ਆਰਤੀ ਮੌਕੇ ਗੁਰੂ-ਦਰਸ਼ਨ ਕਰਨ ਦੀ ਬਜਾਏ ਮਨ ਨੂੰ ਉਜਾਗਰ ਕਰਕੇ (ਘਟ ਮੈ ਦੀਪਕ ਪ੍ਰਗਟੈ), ਗੁਰੂ ਵੱਲੋਂ ਦਿੱਤੇ 'ਨਾਮ' (ਸ਼ਬਦ ਪ੍ਰਕਾਸ) ਦਾ ਜਪ ਕਰਦਿਆਂ ਹੀ ਸਤਿਗੁਰੂ ਦੇ ਚਰਨਾਂ ਦੀ ਬੰਦਨਾ ਕਰ ਲੈਣੀ ਚਾਹੀਦੀ ਹੈ।

ਪ੍ਰਸ਼ਨ ਉਠੰਦਾ ਹੈ ਕਿ ਇਹ ਗੱਲ ਮਹਾਰਾਸ਼ਟਰ ਦੇ ਭਗਤ ਪਰਮਾਨੰਦ ਨੇ ਰਾਜਸਥਾਨ ਵਿਖੇ ਪਹੁੰਚ ਕੇ ਕਿਉਂ ਆਖ਼ੀ? ਕੇਵਲ ਸੰਤ ਰੱਜਬ ਦੇ ਸੰਗ੍ਰਹਿ ਵਿੱਚ ਹੀ ਭਗਤ ਪਰਮਾਨੰਦ ਦੇ ਪਦ ਨਹੀਂ ਮਿਲਦੇ। ਰਾਜਸਥਾਨ ਦੀਆਂ ਲਾਇਬ੍ਰੇਰੀਆਂ ਵਿੱਚ ਸਾਂਭੇ ਹੋਏ ਕਈ ਹੱਥ ਲਿਖਤ ਹਿੰਦੀ ਖਰੜਿਆਂ ਵਿੱਚ ਭਗਤ ਪਰਮਾਨੰਦ ਦੇ ਅਨੇਕ ਪਦ ਇੱਧਰ-ਉੱਧਰ ਖਿੰਡੇ ਹੋਏ ਮਿਲਦੇ ਹਨ। ਉਨ੍ਹਾਂ ਵਿੱਚੋਂ ਸਾਨੂੰ ਇੱਕ ਅਜਿਹਾ ਪਦ ਪ੍ਰਾਪਤ ਹੋਇਆ ਹੈ, ਜਿਸ ਵਿੱਚ ਕਵੀ ਪਰਮਾਨੰਦ ਕਿਸੇ ਦੇ ਸੁਆਲ ਦਾ ਜਵਾਬ ਦਿੰਦਾ ਹੋਇਆ ਰਾਜਸਥਾਨ ਵਿਖੇ ਆਪਣੇ ਆਉਣ ਦਾ ਕਾਰਨ ਪ੍ਰਤੀਕਾਤਮਕ ਸ਼ੈਲੀ ਵਿੱਚ ਦੱਸਦਾ ਹੈ:

ਕੌਣ ਦੇਸ਼ ਕੇ ਬੀਰ ਬਟਾਊ। ਕੌਣ ਤਿਹਾਰੋ ਗਾਂਵ ॥੧॥
ਬਡੌਦੇ ਦੇਸ਼ ਬਡੋ ਸਹਰ ਰੀਸ਼ ਜਨੀ। ਬਡੋ ਨਗਰ ਗੰਭੀਰ ॥
ਉਤ੍ਰ ਦਿਸ਼ਾ ਕੋਂ ਬਸੈ ਦ੍ਵਾਰਿਕਾ। ਸਸ੍ਰਤੀ ਕ੍ਵੋਂ ਤੀਰ ॥੨॥
ਵੈਧਰਬ ਤ੍ਵਮ ਕਜੋ ਤਜੈ ਰੀ। ਚਲੇ ਪ੍ਯਾਦੇ ਪਾਵ ॥
ਸੋ ਮੋ ਕੂੰ ਸ੍ਮਝਾਯ ਕਹੋ ਰੀ। ਕੈਸੇ ਬਾਹ੍ਰੌ ਊਪਾਵ ॥੩॥
ਸ਼ਾਸ ਕੀ ਸੌਕਿ ਸੁਹਾਗਨਿ ਪੀਵ ਕੈ ਆਪਣੇ ਪ੍ਰੀਤਿਮ ਪਾਸਿ ॥
ਆਪਨ ਸੁਤ ਕੋ ਰਾਜ ਤੀਲ੍ਕ ਦੀਯੋ। ਹਮੈ ਦੀਯੋ ਬਨਵਾਸ ॥੪॥
× × × ×
ਪਰਮਾਨੰਦ ਪ੍ਜਾਰੀ ਰੀ ਊਤਸ਼ਿਤ। ਦੇਸ਼ਿ ਸਿਯਾਬਰ ਰਾਮ ॥੮॥[20]

ਅਰਥਾਤ : ਹੇ ਵੀਰ ਯਾਤਰੂ! ਤੇਰਾ ਪਿੰਡ ਕਿਹੜਾ ਹੈ ? ਤੂੰ (ਹੁਣ) ਬਡੌਦੇ ਸ਼ਹਿਰ ਤੋਂ ਆਇਆ ਹੈਂ, ਜਿੱਥੇ ਰਈਸ (ਅਮੀਰ ਲੋਕੀ) ਵਸਦੇ ਹਨ। ਇਸ ਭਾਰੀ ਆਬਾਦੀ ਵਾਲੇ ਸ਼ਹਿਰ ਦੀ ਬਰਾਬਰੀ (ਰੀਸ) ਕਿਵੇਂ ਕੀਤੀ ਜਾ ਸਕਦੀ ਹੈ? ਇਸ ਨਗਰ ਦੇ ਉੱਤਰੀ ਪਾਸੇ ਦੁਆਰਕਾ ਨਗਰ ਵਸਿਆ ਹੋਇਆ ਹੈ, ਜਿਹੜਾ ਕਿ ਸਰਸਵਤੀ ਨਦੀ ਦੇ ਕੰਢੇ ਤੇ ਆਬਾਦ ਹੈ। (ਇਸ ਦੁਆਰਕਾ-ਬਡੌਦਾ ਦੇ ਰਸਤਿਓਂ) ਤੂੰ ਵਿਦਰਭ (ਵੈਧਰਭ) ਦੇਸ਼ ਛੱਡ ਕੇ ਇੱਥੇ ਕਿਉਂ ਪੈਦਲ ਆਇਆ ਹੈਂ? (ਭਗਤ ਪਰਮਾਨੰਦ ਦਾ ਉੱਤਰ) "ਮੇਰੀ ਦਾਦੀ ਨੇ ਆਪਣੇ ਪੁੱਤਰ (ਮੇਰੇ ਬਾਪੂ) ਦਾ ਭਲਾ ਸੋਚਿਆ। ਉਹ ਆਪਣੀ ਸ਼ੌਕੀਨ (ਨਵੀਂ ਨੂੰਹ) ਨੂੰ ਜ਼ਿਆਦਾ ਚਾਹੁੰਦੀ ਸੀ। ਪਤੀ ਨੂੰ ਆਪਣੇ ਪਿਆਰ ਵਿੱਚ ਬੰਨ੍ਹ ਲੈਣ ਵਾਲੀ (ਮੇਰੀ ਮਤਰੇਈ ਮਾਂ) ਨੇ ਆਪਣੇ ਪੁੱਤਰ ਨੂੰ 'ਘਰ ਦੀ ਚੌਧਰ' (ਰਾਜ ਤਿਲਕ) ਦੇ ਦਿੱਤੀ ਅਤੇ ਮੈਂ ਨੂੰ ਘਰੋਂ ਬਾਹਰ ਜੰਗਲਾਂ ਵਿੱਚ ਧੱਕੇ ਖਾਣ ਲਈ (ਦੀਯੋ ਬਨਵਾਸ) ਕੱਢ ਦਿੱਤਾ। ਪਰ ਮੈਂ ਨੇ ਅਜਿਹੀ ਹਾਲਤ ਵਿੱਚ ਵੀ ਹੌਸਲਾ ਨਹੀ ਢਾਇਆ ਸਗੋਂ ਸਿਆਪਤੀ ਰਾਮ ਚੰਦਰ ਜੀ ਦੇ ਪ੍ਰਸੰਗ ਤੋਂ ਪ੍ਰੇਰਣਾ ਲੈ ਕੇ (ਊਤਸ਼ਿਤ ਬਹੀ) ਉਨ੍ਹਾਂ ਦੀ ਭਗਤੀ ਵਿੱਚ ਹੀ ਆਪਣੇ ਆਪ ਨੂੰ ਰੰਗ ਲਿਆ।

## "ਵਿਦਰ੍ਭ" ਦੀ ਭੂਗੋਲਿਕ ਸਥਿਤੀ ਅਤੇ 'ਬਾਰਸੀ'

'ਵਿਦ੍ਰਭ' (ਵੈਧਰਬ) ਮਹਾਭਾਰਤ ਕਾਲ ਵਿੱਚ ਇੱਕ ਵੱਖਰਾ ਸਾਮਰਾਜ ਸੀ। ਭਾਰਤ ਦੇ ਦੱਖਣੀ ਪਾਸੇ ਵਿੱਚ ਸਥਿਤ [ਮਹਾਭਾਰਤ, ਸਭਾ ਪਰਵ, 31/11-12] ਵਿਦ੍ਰਭ ਦੀ ਰਾਜਕੁਮਾਰੀ ਰੁਕਮਣੀ "ਭਗਵਦ ਗੀਤਾ" ਦੇ ਰਚਨਾਕਾਰ ਭਗਵਾਨ ਕ੍ਰਿਸ਼ਣ ਦੀ ਪਤਨੀ ਸੀ [ਮਹਾਭਾਰਤ, ਉਦਜੋਗ ਪਰਵ 158/10-16)। ਨਿਸ਼ਧ ਦੇ ਰਾਜਾ ਵੀਰ ਸੇਨ ਦੇ ਪੁੱਤਰ ਨਲ ਦੀ ਪਤਨੀ ਦਮਯੰਤੀ (ਮਹਾਭਾਰਤ, ਵਨ ਪਰਵ, 57/41) ਵੀ ਵਿਦਰਭ ਦੀ ਰਾਜ ਕੰਨਿਆ ਸੀ [ਵਨ ਪਰਵ, 64/44-47]। ਦੱਖਣੀ ਭਾਰਤ (Southern India) ਵਿੱਚ ਬਹਮਣੀ ਸਾਮਰਾਜ (Bahmani Kingdom ; ਸੰਨ 1347-1537 ਈਸਵੀ ਤੱਕ) ਦੇ ਦੋ ਮੁਸਲਿਮ ਬਾਦਸ਼ਾਹਾਂ ਦੀ ਕਮਜ਼ੋਰੀ ਕਾਰਨ ਵਿਦ੍ਰਭ ਪੰਜ ਹਿੱਸਿਆਂ ਵਿੱਚ ਵੰਡਿਆ ਗਿਆ। 'ਬਰਾਰ ਰਿਆਸਤ (Berar State) ਸੰਨ 1448 ਵਿੱਚ, ਬੀਜਾਪੁਰ ਰਿਆਸਤ (Bijapur State) ਸੰਨ 1489 ਵਿੱਚ, ਅਹਿਮਦਨਗਰ ਰਿਆਸਤ (Ahmednagar State) ਸੰਨ 1490 ਵਿੱਚ, ਗੋਲਕੁੰਡਾ ਰਿਆਸਤ (Golkonda State) ਸੰਨ 1512 ਵਿੱਚ ਅਤੇ ਬਿਦਰ ਰਿਆਸਤ (Bidar State) ਸੰਨ 1526 ਵਿੱਚ ਹੋਂਦ ਵਿੱਚ ਆਈ। ਇੰਝ ਜਾਪਦਾ ਹੈ ਕਿ 'ਵਿਦਰ੍ਭ ਸਾਮਰਾਜ' ਦੀ ਰਾਜਧਾਨੀ ਉਸੇ ਖੇਤਰ ਵਿੱਚ ਸੀ, ਜਿਸ ਨੂੰ ਹੁਣ 'ਬਿਦਰ' ਸੱਦਿਆ ਜਾਂਦਾ ਹੈ।[21] ਕੁਝ ਕੋਸ਼ਕਾਰਾਂ ਨੇ 'ਵਿਦਰ੍ਭ' ਦਾ ਅਰਥ 'ਬਰਾਰ' ਦਿੱਤਾ ਹੈ।[22] ਪਰ ਇਹ ਭਾਸ਼ਾ ਵਿਗਿਆਨਿਕ ਦ੍ਰਿਸ਼ਟੀ ਤੋਂ ਠੀਕ ਨਹੀਂ ਜਾਪਦੀ। "ਵਿਦਰ੍ਭ" (Vidharba) ਤੋਂ 'ਬਿਦਰ' ['ਵ' ਦੀ 'ਬ' ਦੇ ਰੂਪ ਵਿੱਚ ਤਬਦੀਲੀ ਅਤੇ ਅਖੀਰਲੇ 'ਭ' ਅੱਖਰ ਦਾ ਲੋਪ) ਤਾਂ ਬਣ ਸਕਦਾ ਹੈ, 'ਬਰਾਰ' ਨਹੀਂ। ਅੱਜ ਕਲ੍ਹ 'ਬਿਦਰ' (ਲੋਕੀ ਇਸ ਦਾ ਉੱਚਾਰਨ 'ਬੀਦਰ' ਜਾਂ 'ਬੇਦਰ' ਵੀ ਕਰਦੇ ਹਨ) ਕਰਨਾਟਕ (Karnataka) ਰਾਜ ਦਾ ਸ਼ਹਿਰ ਹੈ। ਪਰ ਮਹਾਰਾਸ਼ਟਰ ਦੇ ਅਮਰਾਵਤੀ, ਬੁਲਧਾਨਾ, ਅਕੋਲਾ, ਯਵਤਮਾਲ, ਗਦਚਰੋਲੀ, ਚਾਂਦ ਪੁਰ, ਵਰਧਾ, ਭੰਡਾਰਾ ਅਤੇ ਨਾਗਪੁਰ ਦੇ ਨੌ ਜ਼ਿਲ੍ਹਿਆਂ ਨੂੰ ਇਕੱਠਾ ਕਰਕੇ ਇੱਕ ਨਵਾਂ 'ਵਿਦ੍ਰਭ ਰਾਜ' (Vidharba Province) ਬਣਾਉਣ ਦੀ ਮੰਗ ਜ਼ੋਰ ਫੜ ਰਹੀ ਹੈ।[23] ਅਚਰਜ ਦੀ ਗੱਲ ਨਹੀਂ ਕਿ ਅਜੋਕੇ ਮਹਾਰਾਸ਼ਟਰ ਦੇ ਸ਼ੋਲਾਪੁਰ ਜ਼ਿਲ੍ਹੇ ਦਾ ਪਿੰਡ ਬਾਰਸੀ ਵੀ ਭਗਤ (ਜੋਗਾ) ਪਰਮਾਨੰਦ ਦੇ ਜੀਵਨ ਕਾਲ (ਚੋਦ੍ਹਵੀਂ ਸਦੀ ਈਸਵੀ) ਵਿੱਚ 'ਵਿਦ੍ਰਭ ਸਾਮਰਾਜ' (Vidharba Kingdom) ਦਾ ਹੀ ਇਲਾਕਾ ਹੋਵੇ। ਜੋਗਾ ਪਰਮਾਨੰਦ ਨਿਸ਼ਚਿਤ ਰੂਪ ਵਿੱਚ ਭਗਤ ਨਾਮਦੇਵ ਦਾ ਸਮਕਾਲੀ ਸੀ, ਕਿਉਂਕਿ ਉਸ ਨੇ ਵਾਰਕਰੀ ਸੰਪ੍ਰਦਾਇ ਦੇ ਹੋਰ ਸੰਤਾਂ ਵਾਂਗ ਇਸ ਦਾ ਨਾਂ ਵੀ ਆਪਣੇ ਵੇਲੇ ਦੇ ਸੰਤਾਂ ਵਿੱਚ ਬੜੇ ਆਦਰ ਨਾਲ ਸ਼ਾਮਿਲ ਕੀਤਾ ਹੈ, ਜਿਵੇਂ :

ਨਾਮਦੇਵ ਐਸੇ ਨਾਮ ਤਜਾ ਠੇਵਿਲੇਂ। ਤੇਣੇਂ ਅਨੁਭਵਲੇਂ ਪ੍ਰੇਮ ਸੁਖ ॥
ਗਜਾਨ ਵਿਗਜਾਨਾਚੇਂ ਮੰਡਣ ਗਜਾਨੇਸ਼੍ਵਰ। ਵੈਰਾਗਜਾਚਾ ਮੇਰੁ ਨਿਵ੍ਰਿੱਤਿਰਾਵੋ ॥
ਸ੍ਵਾਤ੍ਮਸੁਖਬੋਧਾਚਾ ਸਿੰਧੁ ਹਾ ਸੋਪਾਨ। ਸਰ੍ਵਾਂਤ ਭੂਸ਼ਨ ਭਕ੍ਤਰਾਯ 2
ਪਰਮਾਨੰਦ ਜੋਗਾ ਜਗਨ੍ਮਿਤ੍ਰ ਨਾਗਾ। ਵਟੇਸ਼੍ਵਰ ਚਾਂਗਾ ਕੇਸ਼ਵਦਾਸ ॥[24]

## ਨਿਸ਼ਕਰਸ਼ (conclusion)

ਉਪਰੋਕਤ ਤੱਥਾਂ ਤੋਂ ਅਸੀਂ ਇਸ ਸਿੱਟੇ ਉੱਤੇ ਪੁੱਜਦੇ ਹਾਂ ਕਿ ਇਸੇ ਭਗਤ ਪਰਮਾਨੰਦ ਦਾ ਪਦ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਹੈ। ਬਚਪਨ ਤੋਂ ਹੀ ਵੈਰਾਗੀ ਸੁਭਾਉ ਦੇ ਇਸ ਭਗਤ

ਨੂੰ ਕੰਮ ਕਾਜ ਨਾ ਕਰਦਿਆਂ ਵੇਖ ਕੇ ਸ਼ਾਇਦ ਦਾਦੀ, ਪਿਤਾ, ਅਤੇ ਮਤ੍ਰੇਈ ਮਾਂ ਵੱਲੋਂ ਕੀਤੀ ਜਾਣ ਵਾਲੀ ਬਦਸਲੂਕੀ ਕਾਰਨ ਇਹ ਭਾਵੁਕ ਵਿਅਕਤੀ ਭਗਤਾਂ ਦੀ ਟੋਲੀ ਨਾਲ ਘਰੋਂ ਟੁਰ ਪਿਆ। ਦੁਆਰਕਾ ਅਤੇ ਬੜੌਦਾ ਅਜੋਕੇ ਗੁਜਰਾਤ ਪ੍ਰਦੇਸ਼ ਵਿੱਚ ਹਨ। ਮਹਾਰਾਸ਼ਟਰ ਤੋਂ ਇਸੇ ਰਸਤਿਓਂ ਰਾਜਸਥਾਨ ਪਹੁੰਚਿਆ ਜਾਂਦਾ ਹੈ। ਭਗਤ ਜੀ ਦੇ ਉਪਰੋਕਤ ਰਾਜਸਥਾਨੀ ਭਾਸ਼ਾ ਵਾਲੇ ਪਦ ਵਿੱਚ ਇਨ੍ਹਾਂ ਦੋਵੇਂ ਸ਼ਹਿਰਾਂ ਦਾ ਉਲੇਖ ਵੀ ਹੈ। ਇਸ ਗੱਲ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਗਤ ਜੀ ਬਹੁਤਾ ਚਿਰ ਰਾਜਸਥਾਨ ਅਤੇ ਗੁਜਰਾਤ ਦੇ ਇਲਾਕਿਆਂ ਵਿਚ ਵਿੱਚਰਦੇ ਰਹੇ ਅਤੇ ਆਪਣੇ ਬੁਢੇਪੇ ਸਮੇਂ ਕਿਸੇ ਕਾਰਨ ਮੁੜ ਕੇ 'ਬਾਰਸੀ' ਆ ਗਏ। ਆਪਣੇ ਜਮਾਂਦਰੂ ਪਿੰਡ ਵਿੱਚ ਹੀ ਉਨ੍ਹਾਂ ਦਾ ਅਕਾਲ ਚਲਾਣਾ ਸੰਨ 1338 ਈਸਵੀ ਵਿੱਚ 'ਬਾਰਸੀ', (ਜ਼ਿ. ਸ਼ੋਲਾਪੁਰ) ਵਿਖੇ ਹੀ ਹੋ ਗਿਆ। ਸ਼ੋਲਾਪੁਰ ਜ਼ਿਲ੍ਹੇ ਦੇ 'ਪੰਢਰਪੁਰ' (ਭਗਤ ਨਾਮਦੇਵ ਨਾਲ ਸੰਬੰਧਤ) ਵਾਂਗ 'ਬਾਰਸੀ' ਨੂੰ ਵੀ ਮਹਾਰਾਸ਼ਟਰ ਦਾ ਇੱਕ ਪ੍ਰਮੁੱਖ ਧਾਰਮਿਕ ਸਥਾਨ (Religious Place) ਮੰਨਿਆ ਜਾਂਦਾ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਭਗਤ ਤ੍ਰਿਲੋਚਨ ਦਾ ਜਨਮ ਸਥਾਨ ਇਤਿਹਾਸਕਾਰਾਂ ਨੇ ਇਹੋ 'ਬਾਰਸੀ' ਪਿੰਡ ਮੰਨਿਆ ਹੈ।

**ਭਗਤ ਜੀ ਦਾ ਸ਼ਬਦ**

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ॥
ਭੂਖੈ ਦਾਨੁ ਨ ਦੀਨਾ ॥੧॥ ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥[25]

ਇਸ ਸ਼ਬਦ ਵਿੱਚ ਭਗਤ ਜੀ ਨੇ ਉਸ ਵਿਅਕਤੀ ਨੂੰ ਤਾੜਿਆ ਹੈ, ਜਿਹੜਾ ਕਿ ਪੁਰਾਣਾਂ ਵਰਗੇ ਧਾਰਮਿਕ ਗ੍ਰੰਥਾਂ ਦੀ ਸਿੱਖਿਆ ਨੂੰ ਆਪਣੇ ਜੀਵਨ ਵਿੱਚ ਨਹੀਂ ਅਪਣਾਉਂਦਾ। ਨਾ ਤਾਂ ਉਹ ਭੁੱਖਿਆਂ ਨੂੰ ਦਾਨ ਦਿੰਦਾ ਹੈ, ਸਗੋਂ ਕਾਮ, ਕ੍ਰੋਧ ਅਤੇ ਲੋਭ ਵਰਗੇ ਵਿਕਾਰਾਂ ਵਿੱਚ ਗ੍ਰਸਿਆ ਰਹਿੰਦਾ ਹੈ। ਦੂਜਿਆਂ ਦੀ ਸੇਵਾ ਦਾ ਫਲ ਵੀ ਉਹ ਇਸ ਕਾਰਨ ਗੁਆ ਦਿੰਦਾ ਹੈ, ਕਿਉਂਕਿ ਉਸ ਦੀ ਆਦਤ ਸਭਨਾਂ ਦੀ ਨਿੰਦਾ ਕਰਨ ਦੀ ਹੁੰਦੀ ਹੈ। ਅਜਿਹਾ ਵਿਅਕਤੀ ਰਾਹਗੀਰਾਂ ਦੀ ਲੁੱਟ ਖੋਹ ਕਰਨ ਵਾਲੇ[26] ਜਾਂ ਦੂਜਿਆਂ ਦਾ ਨੁਕਸਾਨ ਕਰਨ ਵਾਲੇ ਚੂਹੇ ਵਾਂਗ ਹੈ, ਜੋ ਕਿ ਅਪਰਾਧੀ ਬਣ ਕੇ ਆਪਣਾ ਪੇਟ ਭਰਦੇ ਹਨ। ਅਜਿਹੇ ਅਗਿਆਨੀ ਲੋਕਾਂ ਦੀ ਬਦਨਾਮੀ ਉਨ੍ਹਾਂ ਦੇ ਪਰਲੋਕ ਜਾਣ (ਮੌਤ) ਤੱਕ ਬਣੀ ਰਹਿੰਦੀ ਹੈ। ਇਸ ਲਈ ਸਭਨਾਂ ਨੂੰ ਪੀੜ ਪਹੁੰਚਾਉਣ (=ਹਿੰਸਾ) ਦੀ ਗੱਲ ਮਨੋਂ ਕੱਢ ਕੇ ਸਾਰੇ ਸੰਸਾਰਿਕ ਪ੍ਰਾਣੀਆਂ ਤੇ ਦਇਆ ਕਰੋ। ਭਗਤ ਪਰਮਾਨੰਦ ਦਾ ਕਥਨ ਹੈ ਕਿ 'ਸਰਬਤ ਦੇ ਭਲੇ' ਨਾਲ ਜੁੜੇ ਅਜਿਹੇ ਪਵਿੱਤਰ ਕਿੱਸੇ-ਕਹਾਣੀਆਂ (ਕਥਾ ਪੁਨੀਤ) ਕੇਵਲ ਸਤਿਸੰਗ ਵਿੱਚ ਬੈਠਣ ਤੇ ਹੀ ਪ੍ਰਾਪਤ ਹੋ ਸਕਦੀਆਂ ਹਨ। ਇਸ ਲਈ ਪੁਰਾਣਾਂ-ਸ਼ਾਸਤਰਾਂ ਦਾ ਪਾਠ ਕਰਨਾ ਬੇ-ਅਰਥ ਹੈ।

ਇਸ ਸ਼ਬਦ ਵਿੱਚ ਦਰਸ਼ਾਈ ਗਈ ਸਾਧ-ਸੰਗਤਿ (ਸਤਿਸੰਗ) ਦੀ ਮਹਿਮਾ ਗੁਰੂ ਆਸ਼ੇ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ। 'ਮਰਾਠੀ' ਵਿੱਚ ਸੰਸਕ੍ਰਿਤ ਦੀ ਬਹੁਲਤਾ ਰਹਿੰਦੀ ਹੈ, ਜੋ ਕਿ 'ਅਪਕੀਰਤਿ', 'ਪਰ ਨਿੰਦਾ', 'ਪੁਨੀਤ' ਜਿਹੇ ਸ਼ਬਦਾਂ ਵਿੱਚ ਝਲਕਦੀ ਹੈ।

## ਰਾਜਸਥਾਨੀ ਪਾਠੰਤਰ (Rajasthani Version)

ਸ੍ਰੀ ਅਨੰਤ ਦਾਸ ਨੇ ਸੰਨ 1583-88 (ਲਗਭਗ ਸੰਮਤ 1640-45) ਵਿਖੇ ਬਹੁਤ ਸਾਰੇ ਭਗਤਾਂ ਦੀਆਂ ਪਰਚੀਆਂ ਲਿਖੀਆਂ ਸਨ ਅਤੇ ਉਨ੍ਹਾਂ ਦੇ ਪਦਾਂ ਦਾ ਸੰਗ੍ਰਹਿ ਕੀਤਾ ਸੀ। ਅਜਿਹੇ ਇੱਕ ਹੱਥ ਲਿਖਿਤ ਖਰੜੇ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਭਗਤ ਪਰਮਾਨੰਦ ਦਾ ਪਦ ਇਸ ਪ੍ਰਕਾਰ ਦਰਜ ਹੈ ; ਜਿਹੜਾ ਕਿ 'ਸਾਰੰਗ ਰਾਗ' ਵਿੱਚ ਹੀ ਹੈ। ਇਸ ਦੀਆਂ ਤੁਕਾਂ ਵਿੱਚ ਅੰਤਰ ਅਤੇ ਰਾਜਸਥਾਨੀ ਛਾਪ ਸਪਸ਼ਟ ਨਜ਼ਰ ਆਉਂਦੀ ਹੈ, ਜਿਵੇਂ :

ਮਾਧੋ ਜੀ ਮੈਂ ਕਹਾ ਪੁਰਾਂਨ ਸੁਨਿ ਕੀਨੌਂ।
ਅਨਪਾਂਇਨੀ ਭਗਤਿ ਨਹੀ ਕੀਨ੍ਹੀ ਭੂਸ਼ੇ ਦਾਂਨ ਨ ਦੀਨੌਂ ॥ਟੇਕ॥
ਕਾਂਮ ਨ ਬਿਸਰਜੋ ਕ੍ਰੋਧ ਨ ਬਿਸਰਜੌਂ। ਲੋਭ ਨ ਬਿਸਰਜੌਂ ਦੇਵਾ ॥
ਪਰ ਨਿੰਦਾ ਮੁਸ਼ ਤੈਂ ਨਹੀ ਬਿਸਰਜੌਂ। ਨ੍ਰਿਫਲਅ ਭਈ ਸਬ ਸੇਵਾ ॥੧॥
ਬਾਟ ਮਾਰਿ ਘਰ ਮੂਸਜੌਂ ਪਰਾਯੌਂ। ਪੇਟ ਭਰੇਜੌਂ ਅਪਰਾਧੀ ਲੋਕ ॥
ਪ੍ਰਲੋਕ ਦਹੌਂ ਸੂੰ ਚੂਕੋਂ। ਇਹੈ ਅਬਿਦਜਾ ਸਾਧੀ ॥੨॥
ਚਰਨ ਕੰਵਲ ਅਨੁਰਾਗ ਨ ਉਪਜੀ। ਜੀਵ ਦਯਾ ਨਹੀ ਕੀਨੀ ॥
ਪਰਮਾਨੰਦ ਪ੍ਰਭੁ ਸਾਧ ਸੰਗਤਿ ਮਿਲਿ। ਪ੍ਰੇਮ ਭਗਤਿ ਨਹੀ ਚੀਨ੍ਹੀ ॥੩॥[27]

ਇਸ ਪਦ ਦੀ ਸ਼ਬਦਾਵਲੀ ਉੱਤੇ ਰਾਜਸਥਾਨੀ ਦੀ ਛੁਹ ਦੇ ਨਮੂਨੇ ਇੰਞ ਹਨ :

(ਕ) ਪੁਰਾਂਨ, ਕੀਨੌਂ, ਦਾਂਨ, ਦੀਨੌਂ ਕਾਂਮ ਅਤੇ ਤੈਂ ਸ਼ਬਦਾਂ ਉੱਤੇ 'ਵਾਧੂ ਬਿੰਦੀ' (.) ਹੈ।

(ਖ) 'ਭੂਸ਼ੇ' ਅਤੇ 'ਮੁਸ਼' ਸ਼ਬਦ ਵਿੱਚ 'ਖ' ਦੀ ਥਾਂ ਤੇ 'ਸ਼' ਕਰ ਦਿੱਤਾ ਗਿਆ ਹੈ।

(ਗ) 'ਰਾਗ ਵਿੱਦਿਆ' ਦੇ ਨਿਯਮਾਂ ਅਨੁਸਾਰ ਲੈਅ ਅਤੇ ਸੁਰ ਲਈ ਹਰੇਕ ਤੁਕ ਵਿੱਚ 'ਅੰਤਜ ਅਨੁਪ੍ਰਾਸ' (Alliteration in the end of every line) ਹੋਣਾ ਚਾਹੀਦਾ ਹੈ। ਪਰ ਉਪਰੋਕਤ ਸ਼ਬਦ ਦੇ ਦੂਜੇ ਪਦਾਂਸ਼ (ਬਾਟ ਮਾਰਿ.... ਸਾਧੀ) ਵਿਖੇ ਇਹ ਨਿਯਮ ਭੰਗ ਹੋ ਗਿਆ ਹੈ। 'ਪਾਵਨੀ' ਸ਼ਬਦ ਮਰਾਠੀ ਦੇ "ਪਾਵਣੇਂ" (Attain and retain) ਦਾ ਇਸਤਰੀ ਵਾਚਕ ਰੂਪ ਹੈ। ਇਸ ਨਾਲ ਜੁੜਿਆ ਅਗੇਤਰ (Prefix) 'ਅਨ' ਸੰਸਕ੍ਰਿਤ ਸ਼ਬਦ 'ਅਨਨਜ' (ਪੰਜਾਬੀ ਰੂਪ ("ਅਨਿੰਨ") ਦਾ ਲਘੂ ਰੂਪ (Short form) ਹੈ। ਇਸ ਲਈ 'ਅਨਪਾਵਨੀ' ਦਾ ਅਰਥ ਦ੍ਰਿੜ੍ਹ[28] (ਪੱਕੀ ਤਰ੍ਹਾਂ) ਬਿਲਕੁਲ ਠੀਕ ਹੈ। ਪਰ ਇਸ ਨੂੰ ਅਨੰਤਦਾਸ ਨੇ '(ਅਨ) ਪਾਂਇਨੀ' ਬਣਾ ਦਿੱਤਾ ਹੈ, ਜਿਸ ਦੇ ਕਾਰਨ ਮਰਾਠੀ ਦੀ ਵਿਲੱਖਣਤਾ ਲੁਕ ਗਈ ਹੈ।

(ਘ) ਆਖ਼ਰੀ ਦੋ ਤੁਕਾਂ ਵੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਾਲੇ ਸ਼ਬਦ ਤੋਂ ਕੁਝ ਅੱਡ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸਾਂਭੇ ਹੋਏ ਸ਼ਬਦ ਦੇ ਆਰੰਭ ਵਿੱਚ 'ਪੁਰਾਨ' ਸ਼ਬਦ ਆਇਆ ਹੈ ਅਤੇ ਅੰਤ ਵਿੱਚ 'ਪੁਨੀਤ ਕਥਾ'। ਇਨ੍ਹਾਂ ਸ਼ਬਦਾਂ ਤੋਂ ਉੱਪਰਲੇ ਅਤੇ ਅੰਤਲੇ ਸਿਰੇ ਜੁੜ ਜਾਂਦੇ ਹਨ। ਪਰ ਰਾਜਸਥਾਨੀ ਪਦ ਵਿੱਚ 'ਪੁਰਾਂਨ' ਨਾਲ 'ਪ੍ਰੇਮ ਭਗਤਿ' ਵਾਲਾ ਪ੍ਰਸੰਗ ਖਿੱਚ ਧੂਹ ਕੇ ਹੀ ਜੁੜਦਾ

ਹੈ। ਇਸ ਤੋਂ ਇਹੋ ਪ੍ਰਮਾਣਿਤ ਹੁੰਦਾ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਭਗਤ-ਬਾਣੀ ਆਪਣੇ ਮੂਲ (Original) ਅਤੇ ਨਿਰੋਲ (Pure) ਰੂਪ ਵਿੱਚ ਸੁਰੱਖਿਅਤ (Preserved) ਹੈ।

### ਗੁਰਮਤਿ ਨਾਲ ਮੇਲ ਖਾਂਦੇ ਕੁਝ ਹੋਰ ਪਦ

(ਕ) ਤੀਰਥ-ਵਰਤ ਦੀ ਬੇ-ਅਰਥਤਤਾ

ਹਰਿ ਤੈਂ ਬਿਮੁਖ ਭਈ ਮਤਿ ਤਾ ਕੀ।
ਮਨ ਵਚ ਕਰਮ ਵਿਸ਼ੈ ਰਸ ਲੰਪਟ, ਸਾਖਿ ਭਰੈ ਕੋ ਤਾ ਕੀ ॥ਟੇਕ॥
ਤੀਰਥ ਬਹੁਤ ਕੀਏ ਸਬ ਕਲਿ ਕੇ, ਘਰ ਮੈਂ ਰਹੀ ਨ ਬਾਕੀ ॥
ਘਰਿ ਘਰਿ ਬਾਰਿ ਫਿਰਤ ਤੇਈ ਨਰ, ਸੂੰਡ ਚਢਾਯੋਂ ਚਾਕੀ ॥੧॥
ਕਹਤ ਸੁਨਤ ਵਜ੍ਰ ਕੇ ਮਾਰੈ, ਲਾਗਤ ਨਾਹੀਂ ਟਾਂਕੀ ॥
ਪਰਮਾਨੰਦ ਉਨਿ ਨਿਸ਼੍ਚਯੋਂ ਪਕਰਯੋਂ, ਬਾਟ ਨਰਕ ਕੀ ਤਾਕੀ ॥੨॥[29]

(ਖ) ਸਤਿਸੰਗ, ਗੁਰੂ ਕ੍ਰਿਪਾ ਅਤੇ ਪ੍ਰਭੂ ਨਾਮ ਜਪਣ ਵਾਲੇ ਭਗਤ

ਕਾਮ ਧੇਨਜ ਹਰਿ ਨਾਂਵ ਲਿਯੌਂ। ਮਨ ਬਚ ਕਰ੍ਮ ਕੀ ਕੌਣ ਕੈਹਿ ਸਕੌਂ,
ਪਰਮ ਪਤਿਤ ਦਿਜ ਅਭੈ ਕੀਯੌਂ ॥ਟੇਕ॥
ਦ੍ਰੁਪਤ ਸੁਤਾ ਦੀਨ ਹ੍ਵੈ ਸੁਮਿਰਯੌਂ, ਨਿਪਤਿ ਨਗਨ ਤਨ ਕੌਨ ਛਿਯੌਂ
ਅਸੁਰ ਤ੍ਰਾਸ ਸਬ ਲੋਕ ਬਿਸੰਕਜਤ, ਕਾਹੇ ਨ ਸੁਤ ਕੌਂ ਪੋਚ ਕਿਯੌਂ ॥੧॥
ਕੌਣ ਨਿਰਪਤਿ ਕੀ ਹੂਤੀ ਕੁਲਬਧੁ, ਗਨਿਕਾ ਕਹਾ ਪਵਿਤ੍ਰ ਹਿਯੌਂ ॥
ਕੌਣਾ ਜਗ ਕੀਨੈਂ ਨਘ ਰਾਜਾ, ਕੌਣ ਬੇਦ ਰਾਜ ਗ੍ਰਹ ਗਿਯੌਂ ॥੨॥
ਭੌ ਸਾਗਰ ਸੰਸਾਰ ਸਘਨ ਮੈਂ, ਤੀਰਥ ਵ੍ਰਤ ਔਸ਼ਦਿ ਨ ਵਿਯੌਂ।
ਗੁਰ ਪ੍ਰਸਾਦਿ ਸਾਧ ਕੀ ਸੰਗਤਿ, ਰਟਿ ਪ੍ਰਮਾਨੰਦ ਰੰਗ ਜਿਯੋਂ ॥੩॥[30]

ਅਜਾਮਿਲ ਅਤੇ ਦੁਰਜੋਧਨ ਵਰਗੇ ਪਾਪੀਆਂ ਦਾ ਨਾਂ ਲੈਣ ਤੋਂ ਵੀ ਸੰਗਣਾ, ਕਵੀ ਦੀ ਪ੍ਰਤੀਕਾਤਮਕ ਸ਼ੈਲੀ ਦੀ ਵਿਲੱਖਣਤਾ ਹੈ। ਪਰ ਗੁਰੂ ਦੀ ਕ੍ਰਿਪਾ ਨਾਲ ਸਤਿਸੰਗ (ਸਾਧ-ਸੰਗਤਿ) ਵਿੱਚ ਸਭਨਾਂ ਦੀਆਂ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲੀ 'ਨਾਮ-ਰੂਪੀ ਕਾਮਧੇਨੁ' ਦੀ ਪ੍ਰਾਪਤੀ ਵਾਲਾ ਰੂਪਕ ਗੁਰਮਤਿ ਆਸ਼ੇ ਦੇ ਇੱਕਦਮ ਅਨੁਕੂਲ ਹੈ। ਕਵੀ ਜੋਗਾ ਪਰਮਾਨੰਦ ਦੀ ਅਦੁੱਤੀ ਹਲੀਮੀ ਅੱਗੇ ਭਲਾ ਕਿਵੇਂ ਅਤਿਅੰਤ ਸ਼ਰਧਾ ਨਾਲ ਸ਼ੀਸ਼ ਨਾ ਝੁਕਾਇਆ ਜਾਵੇ, ਜਿਸ ਦੀ ਸੋਚ 'ਨਾਨਕ ਨਾਮ ਲੇਵਾ' ਸਾਡੇ ਸਤਿਗੁਰਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ। ਉਨ੍ਹਾਂ ਨੇ ਵੀ ਆਪਣੀ ਸਮੁੱਚੀ ਬਾਣੀ 'ਨਾਨਕ' ਨਾਮ ਨੂੰ ਅਰਪਿਤ ਕਰ ਦਿੱਤੀ ਸੀ। ਉਧਰ ਮਹਾਰਾਸ਼ਟਰ ਦੇ ਜੰਮ-ਪਲ 'ਜੋਗਾ ਭਗਤ' ਨੇ ਵੀ ਉੱਤਰ-ਪੱਛਮੀ ਭਾਰਤ ਵਿਖੇ ਪਧਾਰ ਕੇ ਆਪਣੀ ਪਦਾਵਲੀ ਵਿੱਚ ਆਪਣੇ ਰਾਹ ਦਸੇਰੇ 'ਗੁਰੂ ਪਰਮਾਨੰਦ' ਦਾ ਨਾਂ ਹੀ ਵਰਤਿਆ ਅਤੇ ਖ਼ੁਦ ਗੁਮਨਾਮੀ ਵਿੱਚ ਹੀ ਖੇੜਾ ਮਾਨਦਾ ਰਿਹਾ।

### ਪੈਰ ਟਿੱਪਣੀਆਂ

1. ਪ੍ਰੋਫ਼ੈਸਰ ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਨੌਵੀਂ ਪੋਥੀ, ਪੰਨਾ ੧੨੭।
2. ਡਾ. ਦੀਨ ਦਯਾਲ ਗੁਪਤ : ਅਸ਼੍ਟਛਾਪ ਔਰ ਵੱਲਭ ਸੰਪ੍ਰਦਾਯ, ਭਾਗ ੧, ਪੰਨਾ ੧੦।

3. ਦੁਵਾਰਿਕਾ ਦਾਸ ਪਾਰੀਖ (ਸੰਪਾ.) : ਚੌਰਾਸੀ ਵੈਸ਼ਣਵਨ ਕੀ ਵਾਰ੍ਤਾ, ਪੰਨਾ ੨੭ (ਸੰਮਤ 1752)।
4. ਡਾ. ਦੀਨ ਦਯਾਲ ਗੁਪਤ : ਅਸ਼ਟ ਛਾਪ ਔਰ ਵੱਲਭ ਸੰਪ੍ਰਦਾਯ, ਭਾਗ ੧, ਪੰਨਾ ੩੧੫-੧੬।
5. ਡਾ. ਨਰਹਰਿ ਚਿੰਤਾਮਣਿ ਜੋਗਲੇਕਰ : ਵੈਸ਼ਣਵ ਸਾਹਿਤਯ ਕਾ ਤੁਲਨਾਤਮਕ ਅਧਯਯਨ, ਪੰਨਾ ੩੧੭।
6. ਡਾ. ਦੀਨ ਦਯਾਲ ਗੁਪਤ : ਅਸ਼ਟ ਛਾਪ ਔਰ ਵੱਲਭ ਸੰਪ੍ਰਦਾਯ, ਭਾਗ ੧, ਪੰਨਾ ੩੧੬।
7. ਡਾ. ਜਗਮੋਹਨ ਸਿੰਹ ਪਰਿਹਾਰ : ਰਾਜਸ੍ਥਾਨੀ ਭਕ੍ਤਿ ਸਾਹਿਤਯ, ਪੰਨਾ ੨੮੭।
8. ਉਪਰੋਕਤ, ਪੰਨਾ ੮੮੭।
9. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੫੬੦।
10. ਉਪਰੋਕਤ ; ਅੰਤਿਕਾ, ਪੰਨਾ ੭੦।
11. ਗਿਆਨੀ ਲਾਲ ਸਿੰਘ (ਸੰਗਰੂਰ) : ਗੁਰਮਤਿ ਨਿਰਣਯ ਭੰਡਾਰ, ਪੰਨਾ ੫੧੪।
12. ਪ੍ਰੋਫ਼ੈਸਰ ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੰਜਵੀਂ ਪੋਥੀ, ਪੰਨਾ ੧੮੨।
13. ਅਕਾਲੀ ਕੌਰ ਸਿੰਘ : ਗੁਰੂ ਸ਼ਬਦ ਰਤਨ ਪ੍ਰਕਾਸ਼, ਪੰਨਾ ੫੯੨।
14-15. ਰ. ਰਾ. ਗੋਸਾਵੀ (ਸੰਪਾ.) : ਸ਼੍ਰੀ ਸਕਲ ਸੰਤ ਗਾਥਾ ; ਖੰਡ ਦੂਸਰਾ, ਪੰਨਾ ੧੩੯੦।
16. M.K. Deshpande : Marathi-English Dictionary, Page 188.
17. (ਕ) ਗੰ. ਦੇ. ਖਾਨੋਲਕਰ (ਸੰਪਾ.) : ਮਰਾਠੀ ਵਾਙ੍ਮਯ ਕੋਸ਼, ਪਹਿਲਾ ਖੰਡ, ਪੰਨਾ ੧੦੧।
(ਖ) ਡਾ. ਰ. ਰਾ. ਗੋਸਾਵੀ (ਸੰਪਾ.) : ਸ਼੍ਰੀ ਸਕਲ ਸੰਤ ਗਾਥਾ : ਖੰਡ ਦੂਸਰਾ, ਪੰਨਾ ੧੩੯੦।
(ਗ) ਜ. ਰ. ਆਜਗਾਂਵਕਰ : ਪ੍ਰਾਚੀਨ ਮਰਾਠੀ ਸੰਤ ਕਾਵਿ, ਪੰਨਾ ੧੯੧-੯੪।
18. (ਕ) ਸ਼ੰ. ਗੋ. ਤੁਲਪੁਲੇ (ਸੰਪਾ.) : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੬੫੪।
(ਖ) ਲ. ਰ. ਪਾਂਗਾਰਕਰ (ਸੰਪਾ.) : ਮਰਾਠੀ ਵਾਙ੍ਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੬੪੯।
19. ਸੰਤ ਰੱਜਬ : ਸਰਬੰਗੀ, ਪੰਥ ਪ੍ਰਕ੍ਸ੍ਯਾ ਲਿਖਤੇ, ਪਦ 1।
20. ਫੁਟਕਰ ਆਦਿ ਗੁਟਕਾ, ਪੰਨਾ ੧੫; ਖਰੜਾ ਨੰ: ੧੫੬੦੯ (ਰਾਜਸ੍ਥਾਨ ਪ੍ਰਾਚਯ ਵਿਦਯਾ ਪ੍ਰਤਿਸ੍ਠਾਨ, ਜੋਧ ਪੁਰ)।
21. History of Muslim Rule in India, Page 221.
22. ਬਾਬੂ ਰਾਮ ਚੰਦ੍ਰ ਵਰ੍ਮਾ : ਮਾਨਕ ਹਿੰਦੀ ਕੋਸ਼, ਪੰਨਾ ੧੧੭੧।
23. Indian Express, Pune Edition (For a slice of Vidarbha), 18th August, 2003.
24. ਰ. ਰਾ. ਗੋਸਾਵੀ (ਸੰਪਾ.) : ਸ਼੍ਰੀ ਸਕਲ ਸੰਤ ਗਾਥਾ, ਖੰਡ ਪਹਿਲਆ, ਪੰਨਾ ੫੫੯-੬੦ (ਅਭੰਗ ੧੭੯੩)।
25. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੩।
26. "ਬਾਟਪਾਰਿ" ਦਾ ਅਰਥ ; ਵੇਖੋ : ਭਾਈ ਕਾਨ੍ਹ ਸਿੰਘ : ਮਹਾਨ ਕੋਸ਼।
27. ਖਰੜਾ ਨੰ: ੨੨੪੬੩ (ਰਾ. ਪ੍ਰਾ.ਵਿ. ਪ੍ਰਤਿਸਠਾਨ, ਜੋਧ ਪੁਰ) ।
28. ਬਲਕਾਰ ਸਿੰਘ (ਸੰ.) : ਅਤਿਰਿਕਤ ਭਗਤ ਬਾਣੀ, ਪੰਨਾ ੨੮।
29. ਸੰਤ ਰੰਜਬ : ਸਰਬੰਗੀ, ਸਾਚ ਚਾਂਣਕ ਕਾ ਅੰਗ; ਅੰਗ ਨੰ: ੮੬, ਪਦ ਨੰ: ੧੩।
30. ਉਪਰੋਕਤ, ਭਜਨ ਪ੍ਰਤਾਪ ਕੋ ਅੰਗ, ਅੰਗ ਨੰ: ੨੦, ਪਦ ਨੰ: ੧੫।

# ਭਗਤ ਸੈਣ*

## ਜੀਵਨ ਪਰਿਚੈ

(ਕ) ਪੰਜਾਬੀ ਸੋਮੇ–ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਰਾਗ ਧਨਾਸਰੀ' ਵਿੱਚ ਇਸ ਭਗਤ ਦਾ ਕੇਵਲ ਇੱਕੋ ਇੱਕ ਸ਼ਬਦ (Hymn) ਦਰਜ ਹੈ। ਇਸ ਬਾਰੇ ਭਾਈ ਕਾਨ੍ਹ ਸਿੰਘ ਦਾ ਕਥਨ ਹੈ :

"ਇਹ ਸੱਜਨ ਬਾਂਧਵਗੜ੍ਹ (ਰੀਵਾ) ਦੇ ਰਾਜਾ 'ਰਾਮਾ ਰਾਮ' ਦਾ ਨਾਈ ਸੀ। ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧੁਸੇਵਾ-ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿੱਚ ਗਿਣਿਆ ਗਿਆ। ਸੈਣ ਦੀ ਵੰਸ਼ ਇਸ ਵੇਲੇ ਰੀਵਾ ਵਿੱਚ ਵਿਦਜਮਾਨ ਹੈ। ਇਸ ਮਹਾਤਮਾ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ : ਸੈਣ ਭਣੈ ਭਜ ਪਰਮਾਨੰਦੇ (ਧਨਾ.)।"[1]

ਗਿਆਨੀ ਲਾਲ ਸਿੰਘ (ਸੰਗਰੂਰ ਵਾਲਿਆਂ) ਨੇ "ਭਗਤ ਸੈਨ ਜੀ" ('ਣ' ਦੀ ਬਜਾਏ 'ਨ') ਸਿਰਲੇਖ ਹੇਠ ਉਨ੍ਹਾਂ ਸੰਬੰਧੀ ਜਾਣਕਾਰੀ ਕੁਝ ਵਿਸਥਾਰ ਨਾਲ ਦਿੱਤੀ ਹੈ, ਜਿਵੇਂ :

"ਆਪ ਦਾ ਜਨਮ 1457 ਬਿ: ਹੈ। ਸੈਣ ਜੀ ਨਾਈ ਜ਼ਾਤ ਵਿੱਚੋਂ ਸਨ, ਰਿਆਸਤ ਰੀਵਾ ਵਿੱਚ ਆਪ ਦਾ ਪਿੰਡ ਬੁਧੂ ਗੜ੍ਹ ਨਾਮੀ ਸੀ, ਉਸ ਸਮੇਂ ਰੀਵਾ ਦਾ ਰਾਜਾ 'ਰਾਜਾ ਰਾਮ' ਨਾਮੀ ਸੀ। ਜਿਸ ਦੀ ਸੈਣ ਚਿਤੋਂ ਸੇਵਾ ਕਰਦਾ ਸੀ। ਇਸੇ ਹਾਲਤ ਵਿੱਚ ਸਾਧਾਂ ਸੰਤਾਂ ਨਾਲ ਮਿਲਦੇ-ਜੁਲਦੇ ਰਹੇ। ਸੁਆਮੀ ਰਾਮਾਨੰਦ ਜੀ ਦੀ ਮੰਡਲੀ ਦੇ ਪ੍ਰਸਿੱਧ ਭਗਤ ਹੋਏ ਤੇ ਰਾਮਾਨੰਦ ਦਾ ਮਤ ਧਾਰਨ ਕੀਤਾ। ਭਗਤ ਸੈਣ ਪ੍ਰੇਮਾ ਭਗਤੀ ਵਿੱਚ ਇਤਨਾ ਮਸਤ ਹੋਇਆ ਕਿ ਉਸ ਰਾਜੇ ਨੇ ਭਗਤ ਸੈਣ ਨੂੰ ਹੀ ਆਪਣਾ ਗੁਰੂ ਧਾਰਨ ਕਰ ਲਿੱਤਾ। ਇਸ ਤਰ੍ਹਾਂ ਆਪ ਦੀ ਬੇਅੰਤ ਪ੍ਰਭੁਤਾ ਵਧ ਗਈ। ਆਪ ਦਾ ਇੱਕ ਸ਼ਬਦ 'ਰਾਗ ਧਨਾਸਰੀ' ਵਿੱਚ ਹੈ। ਅੰਤ ਇਹ ਅਕਾਲ ਉਪਾਸ਼ਨਾਂ ਵਿੱਚ ਪ੍ਰਵਿਰਤ ਹੋਏ। ਸੈਣ ਜੀ ਦੇ ਜਨਮ ਦਾ ਖ਼ਾਸ ਸੰਮਤ ਨਹੀਂ ਮਿਲਦਾ। ਇਨ੍ਹਾਂ ਦੇ ਉਪਾਸਕ ਸੈਣ ਪੰਥੀਏ ਕਹੌਂਦੇ ਹਨ, ਬਹੁਤੇ ਨਾਈ ਹੀ ਹਨ।"[2]

ਗਿਆਨੀ ਲਾਲ ਸਿੰਘ ਨੇ ਇਹ ਵੇਰਵਾ ਦਿੰਦਿਆਂ ਇੱਕ ਗ਼ਲਤੀ ਕੀਤੀ ਹੈ। ਉਨ੍ਹਾਂ ਨੇ ਆਰੰਭ ਵਿੱਚ ਹੀ ਭਗਤ ਸੈਣ ਦਾ ਜਨਮ ਵਰ੍ਹਾ (1457 ਬਿ:) ਦੇ ਦਿੱਤਾ ਹੈ। ਪਰ ਅਗਾਂਹ ਚਲ ਕੇ ਉਨ੍ਹਾਂ ਨੇ ਲਿਖਿਆ ਹੈ : "ਸੈਣ ਜੀ ਦੇ ਜਨਮ ਦਾ ਖਾਸ ਸੰਮਤ ਨਹੀਂ ਮਿਲਦਾ"। ਸ਼ਾਇਦ ਉਹ 'ਅਕਾਲ ਚਲਾਣੇ' ਦੀ ਬਜਾਏ 'ਜਨਮ' ਸ਼ਬਦ ਦੀ ਵਰਤੋਂ ਕਰ ਬੈਠੇ ਹਨ।

## (ਖ) ਮਰਾਠੀ ਸੋਮੇ

"ਸ੍ਰੀ ਕ੍ਸ਼ੀਰ ਸੇਨ ਵੰਸ਼ ਪ੍ਰਕਾਸ਼" ਵਿਖੇ ਭਗਤ ਸੈਣ ਦੀ ਜਨਮ ਮਿਤੀ "ਸੰਮਤ 1357 ਬਿਕਰਮੀ ਦੇ ਭਾਦੋਂ ਮਹੀਨੇ ਦੇ ਕ੍ਰਿਸ਼ਨ ਪੱਖ ਦੀ ਦੁਆਦਸੀ" ਦੱਸੀ ਗਈ ਹੈ।[3] ਉਨ੍ਹਾਂ ਦੇ

---

[*ਭਗਤ ਜੀ ਦੇ ਨਾਂ ਦੀ ਜਿਹੜੀ ਵਰਤਨੀ (Usage) ਵੱਖ ਵੱਖ ਗ੍ਰੰਥਾਂ ਵਿੱਚ ਜਿਵੇਂ ਵੀ ਮਿਲੀ ਹੈ, ਉਸੇ ਦੀ ਵਰਤੋਂ ਪ੍ਰਸੰਗ ਅਨੁਸਾਰ ਅਸਾਂ ਕੀਤੀ ਹੈ।]

ਸਮਾਧੀ ਲੈਣ ਦਾ ਵਰ੍ਹਾ ਸ਼ਕ ਸੰਮਤ 1218[4] (ਬਿਕਰਮੀ ਸੰਮਤ 1296) ਦਿੱਤਾ ਗਿਆ ਹੈ। ਪਰ ਹਿੰਦੀ ਗ੍ਰੰਥ "ਮਿਸ਼੍ਰਬੰਧੂ ਵਿਨੋਦ" ਦੇ ਆਧਾਰ ਤੇ ਸ਼ੰ. ਗੋ. ਤੁਲਪੁਲੇ ਨੇ ਇਨ੍ਹਾਂ ਨੂੰ ਰਾਮਾਨੰਦ ਜੀ ਦਾ ਸ਼ਿਸ਼ ਮੰਨਦੇ ਹੋਏ ਉਸੇ ਅਨੁਸਾਰ ਇਨ੍ਹਾਂ ਦਾ ਜਨਮ ਕਾਲ ਸੰਮਤ 1457 ਦੇ ਆਸ ਪਾਸ (ਲਗਭਗ) ਦੱਸਿਆ ਹੈ।[5] ਸ੍ਰੀ ਕਰਮਲਕਰ[6] ਨੇ ਭਗਤ ਜੀ ਦਾ ਸਮਾਂ 13 ਵੀਂ-14 ਵੀਂ ਸਦੀ ਅਤੇ ਡਾ. ਗੋਡ[7] ਨੇ 16 ਵੀਂ - 17 ਵੀਂ ਸਦੀ ਮੰਨਿਆ ਹੈ। ਭ. ਸ੍ਰੀ. ਪੰਡਿਤ ਨੇ ਇਸ ਭਗਤ ਦਾ ਪਰਿਚੈ ਇੰਞ ਦਿੱਤਾ ਹੈ:

"ਸੇਨਾ ਜੀ ਦਾ ਨਾਂ ਅਸਲੀਅਤ ਵਿੱਚ ਸੇਨਾਪਤਿ ਹੈ। ਇਹ ਸੁਪ੍ਰਸਿੱਧ ਸਾਧੂ ਅਤੇ ਧਰਮ ਸੁਧਾਰਕ ਰਾਮਾਨੰਦ ਦਾ ਚੇਲਾ ਸੀ। ਰਾਮਾਨੰਦ 15 ਵੀਂ ਸ਼ਤਾਬਦੀ ਬਿਕਰਮੀ ਵਿੱਚ ਵਿੱਦਮਾਨ ਸੀ। ਇਸ ਆਧਾਰ ਤੇ ਸੇਨਾ ਜੀ ਉਸ ਦੇ ਸਮਕਾਲੀ ਹੋਏ।"[8]

ਅਸਲੀਅਤ ਇਹ ਹੈ ਕਿ ਭਗਤ ਸੈਣ ਬਾਰੇ ਮਰਾਠੀ ਸਾਹਿੱਤ ਵਿਖੇ ਜਾਣਕਾਰੀ ਸਭ ਤੋਂ ਪਹਿਲਾਂ ਅਹਿਮਦ ਨਗਰ ਜ਼ਿਲ੍ਹੇ ਦੇ ਪਿੰਡ ਤਾਹਰਾਬਾਦ ਦੇ ਕਵੀ ਮਹੀਪਤੀ ਬੋਵਾ 'ਤਾਹਰਾਬਾਦਕਰ' (ਸੰਨ 1715-1790 ਈ.) ਨੇ ਨਾਭਾ ਦਾਸ ਦੇ 'ਭਕ੍ਤਮਾਲ' ਦੇ ਆਧਾਰ ਤੇ ਦਿੱਤੀ ਸੀ।[9] ਉਸੇ 'ਭਕ੍ਤਮਾਲ' ਨੂੰ ਧਿਆਨ ਵਿੱਚ ਰੱਖ ਕੇ 'ਹਿੰਦੀ ਸਾਹਿੱਤ ਦਾ ਇਤਿਹਾਸ' ਲਿਖਣ ਵਾਲੇ ਮਿਸ਼੍ਰ ਬੰਧੂ, ਡਾ. ਰਾਮ ਕੁਮਾਰ ਵਰਮਾ ਆਦਿ ਵੱਲੋਂ ਦਿੱਤੇ ਗਏ ਭਗਤ ਸੈਣ ਸੰਬੰਧੀ ਵੇਰਵਿਆਂ ਨੂੰ ਆਧਾਰ ਬਣਾ ਕੇ ਮਰਾਠੀ ਵਿਦਵਾਨ ਭਗਤ ਸੈਣ ਨੂੰ ਮਹਾਰਾਸ਼ਟਰ ਦਾ ਕਵੀ ਮੰਨਣ ਤੋਂ ਇਨਕਾਰ ਕਰਦੇ ਰਹੇ। ਪੰ. ਵਿਨਯ ਮੋਹਨ ਸ਼ਰਮਾ ਨੇ ਇਸ ਦਾ ਪਿਛੋਕੜ ਲੱਭਦਿਆਂ ਸਪਸ਼ਟ ਰੂਪ ਵਿੱਚ ਆਖਿਆ ਹੈ:

"ਉਸ (ਸੇਨਾ ਨਾਈ) ਨੂੰ ਮਹਾਰਾਸ਼ਟਰ ਤੋਂ ਬਾਹਰਲਾ ਮੰਨਣ ਤੇ ਵੀ ਜ਼ੋਰ ਦਿੱਤਾ ਜਾਂਦਾ ਹੈ। ਇਸ ਦਾ ਕਾਰਨ ਇਹ ਦਿੱਤਾ ਜਾਂਦਾ ਹੈ ਕਿ ਸੇਨਾ ਦਾ ਪੰਥ ਉੱਤਰ ਭਾਰਤ ਵਿੱਚ ਪ੍ਰਚੱਲਤ ਹੈ। ਇਹ ਮਤ ਸ੍ਰੀ ਸ਼ੰ. ਪੁ. ਜੋਸ਼ੀ ਨੇ 'ਪੰਜਾਬਤੀਲ ਨਾਮਦੇਵ'[10] ਗ੍ਰੰਥ ਵਿੱਚ ਪ੍ਰਸਤੁਤ ਕੀਤਾ ਹੈ। ਸ਼ਾਇਦ ਉਨ੍ਹਾਂ ਨੇ 'ਐਨਸਾਇਕਲੋਪੀਡਿਯਾ ਆਫ ਰਿਲਿਜਨ ਐਂਡ ਐਥਿਕ੍ਸ' ਦੇ ਆਧਾਰ ਤੇ 'ਸੇਨ ਪੰਥ' ਨੂੰ ਉੱਤਰ ਭਾਰਤ ਵਿੱਚ ਪ੍ਰਚੱਲਤ ਮੰਨਿਆ ਹੋਵੇਗਾ। ਪਰ ਹਾਲ ਵਿੱਚ ਹੀ ਪ੍ਰਕਾਸ਼ਿਤ 'ਉੱਤਰ ਭਾਰਤ ਕੀ ਸੰਤ ਪਰੰਪਰਾ' ਗ੍ਰੰਥ ਵਿਖੇ ਪਰਸ਼ੁਰਾਮ ਚਤੁਰਵੇਦੀ ਲਿਖਦੇ ਹਨ: ਸੇਨ-ਪੰਥ ਦੇ ਪੈਰੋਕਾਰਾਂ ਜਾਂ ਉਸ ਦੇ ਮਤ ਦਾ ਕੋਈ ਪੂਰਾ ਵੇਰਵਾ ਉਪਲਬਧ ਨਹੀਂ ਹੈ" (ਪੰਨਾ ੨੩੩)

ਸਾਡਾ ਮਤ ਹੈ ਕਿ ਸੇਨਾ ਨਾਈ ਉੱਤਰ ਭਾਰਤ ਦਾ ਨਹੀਂ ਹੈ। ਉਸ ਨੇ ਨਾਮਦੇਵ ਵਾਂਗ ਉੱਤਰ ਭਾਰਤ ਦੀ ਯਾਤਰਾ ਕੀਤੀ ਹੋਵੇਗੀ। 'ਸੇਨ ਪੰਥ' ਦਾ ਉੱਤਰ ਭਾਰਤ ਵਿੱਚ ਪ੍ਰਚਾਰ ਨਹੀਂ ਹੈ। ਉਸ ਦਾ ਪੰਥ ਕਦੇ ਚਲਿਆ ਵੀ ਹੋਵੇ ਤਾਂ ਨਾਮਦੇਵ ਦੇ ਉੱਤਰ ਭਾਰਤ ਵਿੱਚ ਪ੍ਰਚੱਲਤ ਪੰਥ ਵਾਂਗ ਹੀ ਹੋ ਸਕਦਾ ਹੈ। ਇਸ ਲਈ ਉੱਤਰ ਭਾਰਤ ਵਿਖੇ ਸੇਨਾ-ਪੰਥ ਦੇ ਚਲਣ ਨਾਲ ਵੀ ਉਹ ਉਸੇ ਤਰ੍ਹਾਂ ਉੱਤਰ ਭਾਰਤੀ ਸਿੱਧ ਨਹੀਂ ਹੁੰਦਾ, ਜਿਵੇਂ ਪੰਜਾਬ ਵਿੱਚ ਨਾਮਦੇਵ ਪੰਥ ਦੇ ਕੇਵਲ ਚਲਣ ਨਾਲ ਨਾਮਦੇਵ ਦਾ ਉੱਤਰ ਭਾਰਤੀ ਹੋਣਾ ਸਿੱਧ ਨਹੀਂ ਹੁੰਦਾ।

ਇਸ ਲਈ ਇਹੋ ਸਿੱਟਾ ਨਿਕਲਦਾ ਹੈ ਕਿ ਸੇਨਾ ਨਾਈ ਮਹਾਰਾਸ਼ਟਰੀ ਸੀ। ਸੇਨਾ ਦੀਆਂ ਬਹੁਤਾ ਕਰਕੇ ਮਰਾਠੀ ਰਚਨਾਵਾਂ ਹੀ ਉਪਲਬਧ ਹਨ। ਉਨ੍ਹਾਂ ਵਿੱਚੋਂ ਉਸ ਦੀਆਂ 'ਗੌਲਣ' ਸਿਰਲੇਖ ਵਾਲੀਆਂ ਰਚਨਾਵਾਂ ਅਤਿਅੰਤ ਸਰਸ ਹਨ। ਸੇਨਾ ਦੇ (ਸ੍ਰੀ ਗੁਰੂ) 'ਗ੍ਰੰਥ ਸਾਹਿਬ' ਵਿੱਚ ਦਰਜ ਪਦ ਤੋਂ ਪਤਾ ਚਲਦਾ ਹੈ ਕਿ ਉਸ ਉੱਤੇ ਨਾਮਦੇਵ ਦੀ ਭਾਸ਼ਾ ਦਾ ਬਹੁਤ ਜ਼ਿਆਦਾ ਪ੍ਰਭਾਵ ਪਿਆ ਹੈ ਅਤੇ ਉਸ ਨੇ ਉੱਤਰ ਭਾਰਤ ਦੀ ਯਾਤਰਾ ਕੀਤੀ ਸੀ।"[11]

ਸ਼ਰਮਾ ਜੀ ਵੱਲੋਂ ਪ੍ਰਦਾਨ ਕੀਤੀ ਗਈ ਅਜਿਹੀ ਨਿਰਪੱਖ ਅਤੇ ਤਰਕਸੰਗਤ ਜਾਣਕਾਰੀ ਨੂੰ ਫੁੱਲ ਚੜ੍ਹਾਉਂਦਿਆਂ ਸ੍ਰੀ ਗੰਗਾਰਾਮ ਦੇਵਰਾਵ ਖਾਨੋਲਕਰ ਨੇ ਅਨੇਕ ਪ੍ਰਮਾਣ ਮਰਾਠੀ ਸਾਹਿੱਤ ਵਿੱਚੋਂ ਲੱਭ ਕੇ ਉਨ੍ਹਾਂ ਦੇ ਮਤ ਦੀ ਪੁਸ਼ਟੀ ਕੀਤੀ ਹੈ। ਖਾਨੋਲਕਰ ਜੀ ਨੇ ਮਹਾਰਾਸ਼ਟਰ ਵਿੱਚ ਪ੍ਰਚੱਲਤ ਉਸ ਦੇ ਚਾਰ ਨਾਂਵਾਂ ਅਤੇ ਜੀਵਨ ਕਾਲ ਦਾ ਸੰਕੇਤ ਕਰਕੇ ਹੋਰ ਵੇਰਵੇ ਇਸ ਪ੍ਰਕਾਰ ਦਿੱਤੇ ਹਨ :

"ਸੇਨਾ ਨ੍ਹਾਵੀ[12]/0 ਸ਼ੇਨਾ ਨ੍ਹਾਊ[13]/0 ਸੇਨਾ ਜੀ/0 ਸੇਨਾ ਮਹਾਰਾਜ [ਈਸਵੀ ਸੰਨ ਦੇ 13 ਵੀਂ ਸ਼ਤਾਬਦੀ ਦਾ ਮਗਰਲਾ ਅੱਧ] ਵਾਰਕਰੀ ਸੰਪ੍ਰਦਾਇ ਦਾ ਪੈਰੋਕਾਰ। ਗਿਆਨੇਸ਼੍ਵਰ ਅਤੇ ਨਾਮਦੇਵ ਦੇ ਸਮੇਂ ਦਾ ਇੱਕ ਉੱਘਾ ਭਗਵਾਨ ਦਾ ਭਗਤ। ਪੰਜਾਬ, ਰਾਜਸਥਾਨ ਅਤੇ ਮੱਧ ਪ੍ਰਦੇਸ਼ ਦੇ ਕਈ ਹਿੱਸਿਆਂ ਵਿੱਚ ਇਨ੍ਹਾਂ ਦੀ ਪ੍ਰਸਿੱਧੀ ਹੈ।.... ਇਨ੍ਹਾਂ ਦੇ ਨਾਂ ਵਾਲੀ ਬਹੁਤੀ ਰਚਨਾ ਹਿੰਦੀ ਵਿੱਚ ਨਹੀਂ ਮਿਲਦੀ। ਸਿੱਖਾਂ ਦੇ 'ਗ੍ਰੰਥ ਸਾਹਿਬ' ਵਿਖੇ ਇੱਕੋ ਹਿੰਦੀ ਪਦ ਦਰਜ ਹੈ। ਸੇਨਾ ਦੀ ਮਰਾਠੀ ਅਭੰਗ ਰਚਨਾ ਵੱਲ ਧਿਆਨ ਦੇਣ ਤੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਉਹ ਆਪਣੇ ਜੀਵਨ ਦੇ ਆਰੰਭਿਕ ਕਾਲ ਵਿੱਚ ਮਹਾਰਾਸ਼ਟਰ ਵਿੱਚ ਰਹਿਣ ਮਗਰੋਂ ਉੱਤਰ ਵੱਲ ਚਲੇ ਗਏ ਅਤੇ ਇਹ ਗੱਲ ਬੜੀ ਦਲੀਲ ਭਰਪੂਰ ਹੈ। ਸੇਨਾ ਦੀਆਂ ਮਰਾਠੀ ਰਚਨਾਵਾਂ ਵਿਖੇ ਕਿਤੇ ਵੀ ਰਾਮਾਨੰਦ ਦੇ ਗੁਰੂ ਹੋਣ ਦਾ ਉਲੇਖ ਨਹੀਂ ਹੈ।.... 'ਸ੍ਰੀ ਸਕਲ ਸੰਤ ਗਾਥਾ' (ਭਾਗ ਪਹਿਲਾ) ਵਿਖੇ ਇਸ ਦੇ 143 'ਅਭੰਗ' ਅਤੇ 'ਗੌਲਣੀ' ਛਪੇ ਹਨ। ਉਨ੍ਹਾਂ ਤੋਂ ਵਾਰਕਰੀ ਸੰਪ੍ਰਦਾਇ ਦੇ ਤੱਤ ਗਿਆਨ ਦੇ ਭਰਪੂਰ ਦਰਸ਼ਨ ਹੁੰਦੇ ਹਨ, ਜੋ ਇਸ ਪ੍ਰਕਾਰ ਹਨ (1) ਗੁਰੂ ਪ੍ਰਤੀ ਅਤਿਅੰਤ ਦ੍ਰਿੜ੍ਹ ਆਦਰ ਭਾਵ; (2) ਸੰਤਾਂ ਦੀ ਸੰਗਤ ਦੀ ਮਹਿਮਾ; (3) ਪਾਂਡੁਰੰਗ ਦਾ ਧਿਆਨ ਅਤੇ (4) ਨਾਮ-ਮਹਾਤਮ।'.... ਇਸ ਤੋਂ ਇਹੋ ਪ੍ਰਗਟ ਹੁੰਦਾ ਹੈ ਕਿ ਸੰਤ ਸੇਨਾ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਦਾ ਬੋਲਬਾਲਾ ਦੱਖਣ ਅਤੇ ਉੱਤਰ ਵਿੱਚ ਇੱਕਸਾਰ ਹੈ।.... ਉਹ ਗਿਆਨੇਸ਼੍ਵਰ ਅਤੇ ਉਸ ਦੀ ਭੈਣ ਅਤੇ ਦੋ ਭਰਾਵਾਂ ਦੇ ਅਕਾਲ ਚਲਾਣੇ ਮਗਰੋਂ ਬਾਂਧਵਗੜ੍ਹ ਦੇ ਰਾਜਾ ਦੀ ਸੇਵਾ ਵਿੱਚ ਗਏ ਹੋਣਗੇ"।[14]

ਮਰਾਠੀ ਦੇ ਕੁਝ ਹੋਰ ਵਿਦਵਾਨ ਵੀ ਸੈਣ ਭਗਤ ਦੀਆਂ ਮਰਾਠੀ ਰਚਨਾਵਾਂ ਨੂੰ ਘੋਖ ਕੇ ਉਸ ਦੇ ਮਹਾਰਾਸ਼ਟਰ ਦਾ ਹੋਣ ਦੀ ਪ੍ਰੋੜ੍ਹਤਾ ਕਰਦੇ ਹਨ, ਜਿਵੇਂ

(ੳ) "ਸੇਨਾ ਦੇ ਅਭੰਗਾਂ ਉੱਤੇ ਗਿਆਨੇਸ਼੍ਵਰ ਦੇ ਅਭੰਗਾਂ ਦੀ ਛਾਪ ਸਪਸ਼ਟ ਨਜ਼ਰ ਆਉਂਦੀ ਹੈ।.... ਤ੍ਰਿਅੰਬਕੇਸ਼੍ਵਰ ਵਿਖੇ ਸਥਿਤ ਨਿਵ੍ਰਿਤਿਨਾਥ ਦੇ ਸਮਾਧੀ-ਸਥਲ, ਆਲੰਦੀ ਵਿਖੇ ਗਿਆਨੇਸ਼੍ਵਰ ਅਤੇ ਕਰ੍ਹਾ ਨਦੀ ਦੇ ਕੰਢੇ ਸਾਸਵਡ ਵਿਖੇ ਸੋਪਾਨ ਦੇਵ ਦੀ ਸਮਾਧੀ ਬਾਰੇ ਸੈਨਾ ਨ੍ਹਾਵੀ ਨੇ 20 ਅਭੰਗ ਰਚੇ ਹਨ। ਇਸ ਤੋਂ ਹੀ ਉਸ ਦਾ ਇਨ੍ਹਾਂ ਤਿੰਨਾਂ ਪ੍ਰਤੀ ਡਾਢਾ ਪ੍ਰੇਮ ਜਾਪਦਾ ਹੈ।"[15]

(ਅ) "ਸੇਨ ਜੀ ਮਹਾਰਾਸ਼ਟਰ ਦੇ ਸੰਤ ਸਨ। ਉਨ੍ਹਾਂ ਦੀਆਂ ਮਰਾਠੀ ਰਚਨਾਵਾਂ ਹਿੰਦੀ ਤੋਂ ਕਿਤੇ ਜ਼ਿਆਦਾ ਹਨ। ਉਨ੍ਹਾਂ ਦੀ ਮਰਾਠੀ ਵਿੱਚ ਰਚਿਤ ਪਦਾਵਲੀ ਸ਼ੁੱਧ ਮਰਾਠੀ ਭਾਸ਼ਾ ਦੀ ਸ਼ੈਲੀ ਵਾਲੀ ਹੈ। ਇਸ ਦੇ ਉਲਟ ਉਨ੍ਹਾਂ ਦੀ ਹਿੰਦੀ ਰਚਨਾ ਅਜਿਹੀ ਹੈ ਜਿਵੇਂ ਕਿਸੇ ਅਹਿੰਦੀ ਭਾਸ਼ੀ ਨੇ ਲਿਖੀ ਹੋਵੇ। ਉਨ੍ਹਾਂ ਦੇ ਕਾਵਿ ਵਿਖੇ ਮਹਾਰਾਸ਼ਟਰ ਅਤੇ ਵਿੱਠਲ (ਪੰਢਰਪੁਰ ਦੇ ਪਾਂਡੁਰੰਗ) ਦੀ ਹੀ ਪ੍ਰਮੁਖਤਾ ਹੈ। ਜੇ ਉਹ ਉੱਤਰ ਭਾਰਤ ਦੇ (ਜੰਮ ਪਲ) ਹੁੰਦੇ ਤਾਂ ਉਨ੍ਹਾਂ ਨੇ ਉੱਤਰੀ ਪਾਸੇ ਜਾਂ ਪੰਜਾਬ ਦੀ ਕਿਸੇ ਥਾਂ ਦਾ ਵਰਨਣ ਜ਼ਰੂਰ ਕੀਤਾ ਹੁੰਦਾ। ਯਾਤਰਾ ਦੌਰਾਨ ਹੀ ਉਨ੍ਹਾਂ ਨੇ ਹਿੰਦੀ ਭਾਸ਼ਾ ਦੇ ਪਦ ਲਿਖੇ ਹੋਣਗੇ। ਉਨ੍ਹਾਂ ਦਾ ਕਾਰਜ ਖੇਤਰ 'ਬਾਂਧਵਗੜ੍ਹ' ਮਹਾਰਾਸ਼ਟਰ ਦੇ ਸੀਮਾ ਖੇਤਰ ਵਿੱਚ ਹੀ ਆਉਂਦਾ ਸੀ। ਇਸ ਲਈ ਇਹ ਮੰਨਣਾ ਪਵੇਗਾ ਕਿ ਸੇਨ ਜੀ ਮਹਾਰਾਸ਼ਟਰ ਦੇ ਮਰਾਠੀ ਸੰਤ ਸਨ।[16]

## ਭਗਤ ਜੀ ਦਾ ਕਿੱਤਾ ਅਤੇ ਕਰਾਮਾਤ

ਭਗਤ ਸੈਣ ਦਸਾਂ ਨੌਹਾਂ ਦੀ ਕਿਰਤੇ ਕਰਕੇ ਢਿੱਡ ਭਰਦੇ ਸਨ। ਪੁਰਾਣੇ ਹਿੰਦੀ ਸੋਮਿਆਂ ਅਨੁਸਾਰ ਉਹ ਜੱਬਲ ਪੁਰ (ਅਜੋਕੇ ਮੱਧ ਪ੍ਰਦੇਸ਼) ਦੇ ਨੇੜੇ (ਕਟਨੀ-ਬਿਲਾਸਪੁਰ ਰੇਲਵੇ ਲਾਇਨ ਤੇ) ਬਾਂਟਗੜ੍ਹ (ਬਾਂਧਵਗੜ੍ਹ) ਦੇ ਰਾਜਾ ਦੀ ਸੇਵਾ ਵਿੱਚ ਸਨ।[17] ਮਹੀਪਤੀ ਬੋਵਾ ਨੇ ਇਸ ਰਾਜੇ ਦਾ ਨਾਂ ਅਵਿੰਧ ਦੱਸਿਆ ਹੈ।[18] ਪਰ ਡਾ. ਧੀਰੇਂਦ੍ਰ ਵਰਮਾ ਨੇ ਇਸ ਦਾ ਨਾਂ 'ਰਾਮਾ ਰਾਮ' ਲਿਖਿਆ ਹੈ।[19] ਮਹੀਪਤੀ ਬੋਵਾ ਨੇ ਉਸ ਨੂੰ ਬਿਦਰ ਦੇ ਮੁਸਲਮਾਨ ਬਾਦਸ਼ਾਹ ਦਾ ਸੇਵਕ ਲਿਖਿਆ ਹੈ।[20] ਮਹੀਪਤੀ ਬੋਵਾ ਦੇ ਮਰਾਠੀ ਗ੍ਰੰਥ (ਪੰਨਾ ੪੯-੫੧) ਦੇ ਆਧਾਰ ਤੇ ਇਹ ਬ੍ਰਿਤਾਂਤ ਸ਼ਰਮਾ ਜੀ ਨੇ ਦਿੱਤਾ ਹੈ:

"ਮਹੀਪਤੀ ਦੀ 'ਭਕ੍ਤ ਵਿਜਯ' ਪੁਸਤਕ ਵਿੱਚ ਲਿਖਿਆ ਹੋਇਆ ਹੈ ਕਿ ਇੱਕ ਦਿਨ ਜਦੋਂ ਸੇਨਾ ਪੂਜਾ ਵਿੱਚ ਲੀਨ ਸੀ ਤਾਂ ਬਾਦਸ਼ਾਹ ਦੇ ਦੂਤ ਨੇ ਉਸ ਨੂੰ ਛੇਤੀ ਆਉਣ ਦਾ ਸੁਨੇਹਾ ਦਿੱਤਾ। ਪਰ ਉਸ (ਭਗਤ ਜੀ) ਨੇ ਕਿਹਾ-"ਪੂਜਾ ਮੁਕਾ ਕੇ ਆਵਾਂਗਾ"। ਇਹ ਗੱਲ ਸੁਣ ਕੇ ਯਵਨਰਾਜ (ਮੁਸਲਮਾਨ ਬਾਦਸ਼ਾਹ) ਗੁੱਸੇ ਨਾਲ ਭਰ ਗਿਆ। ਉਸ ਨੇ ਉਸ (ਸੈਣ ਭਗਤ) ਨੂੰ ਬੰਨ੍ਹ-ਨੂੜ ਕੇ ਨਦੀ ਵਿੱਚ ਸੁੱਟਣ ਦਾ ਹੁਕਮ ਦੇ ਦਿੱਤਾ। ਪਰ (ਦੂਜੇ ਪਾਸੇ ਭਗਵਾਨ ਨੇ) ਬਾਦਸ਼ਾਹ ਦਾ ਆਦੇਸ਼ ਸੁਣਦਿਆਂ ਸਾਰ ਉਸ ਦੀ ਇੱਛਾ ਅਨੁਸਾਰ ਸੇਵਾ ਕਰ ਦਿੱਤੀ।"[21]

ਕਹਿੰਦੇ ਹਨ ਕਿ ਥੋੜ੍ਹੇ ਚਿਰ ਮਗਰੋਂ ਭਗਤ ਸੈਣ ਦੇ ਖ਼ੁਦ ਪੁੱਜਣ ਤੇ ਬਾਦਸ਼ਾਹ ਹੈਰਾਨ ਹੋ ਗਿਆ। ਉਸ ਨੇ ਸੈਣ ਜੀ ਦੀ ਥਾਂ ਭਗਵਾਨ ਨੂੰ ਆਇਆ ਹੋਇਆ ਵੇਖ ਕੇ ਭਗਤ ਜੀ ਦੇ ਚਰਨ ਫੜ ਲਏ ਅਤੇ ਉਹ ਉਨ੍ਹਾਂ ਦਾ ਚੇਲਾ ਬਣ ਗਿਆ।[22]

ਮਹੀਪਤੀ ਬੋਵਾ ਦੀ 'ਭਕ੍ਤ ਵਿਜਯ' ਰਚਨਾ ਬਹੁਤਾ ਕਰਕੇ ਨਾਭਾ ਦਾਸ ਜੀ ਦੀ ਬ੍ਰਜ ਭਾਸ਼ਾ ਵਾਲੇ 'ਭਕ੍ਤ ਮਾਲ' ਗ੍ਰੰਥ ਤੇ ਆਧਾਰਿਤ ਹੈ। ਨਾਭਾ ਦਾਸ ਜੀ ਨੇ ਭਗਤ ਸੈਣ (ਸੇਨ) ਸੰਬੰਧੀ ਅਜਿਹੀ ਸੂਚਨਾ ਇਨ੍ਹਾਂ ਸ਼ਬਦਾਂ ਰਾਹੀਂ ਦਿੱਤੀ ਹੈ:

ਵਿਦਿਤ ਬਾਤ ਜਗ ਜਾਨਿਯੈ, ਹਰਿ ਭਯੇ ਸਹਾਯਕ ਸੇਨ ਕੇ॥
ਪ੍ਰਭੁ ਦਾਸ ਕੇ ਕਾਜ ਰੂਪ ਨਾਪਿਤ ਕੋ ਕੀਨੋ॥
ਛਿਪ੍ਰ ਛੁਰਹਰਿ ਗਹੀ ਪਾਨਿ ਦਰਪਨ ਤਹ ਲੀਨੌ॥
ਤਾਦ੍ਰਿਸ ਹ੍ਵੈ ਤਿਹਿੰ ਕਾਲ ਭੂਪ ਕੇ ਤੇਲ ਲਗਾਯੌ॥[23]

ਦੋ ਢਾਈ ਹਜ਼ਾਰ ਕਿਲੋਮੀਟਰ ਦੀ ਦੂਰੀ ਤੇ ਰਹਿੰਦੇ ਮਹੀਪਤੀ ਬੋਵਾ ਅਤੇ ਪੰਜਾਬ ਦੇ ਉਘੇ ਕਵੀ ਕੁਇਰ ਸਿੰਘ ਦਾ ਨਾ ਤਾਂ ਕਦੇ ਆਪਸ ਵਿੱਚ ਮੇਲ ਹੋਇਆ ਹੋਵੇਗਾ ਅਤੇ ਨਾ ਹੀ ਇਨ੍ਹਾਂ ਨੇ ਇੱਕ ਦੂਜੇ ਦੀਆਂ ਰਚਨਾਵਾਂ ਪੜ੍ਹੀਆਂ ਹੋਣਗੀਆਂ। ਸੰਭਵ ਹੈ ਬਿਦਰ (ਅਜੋਕੇ ਆਂਧਰਾ ਪ੍ਰਦੇਸ਼) ਦੇ ਰਾਜ ਦਰਬਾਰ ਵਿੱਚ ਨੌਕਰੀ ਕਰਦਿਆਂ ਭਗਤ ਸੈਣ ਦਾ ਕੋਈ ਭਾਈ ਬੰਦ ਉਥੇ ਹੀ ਵਸ ਗਿਆ ਹੋਵੇ। ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰਿਆਂ ਦੇ ਵਰਣਨ ਵੇਲੇ ਸਾਹਿਬ ਸਿੰਘ ਜੀ ਦਾ ਰਿਸ਼ਤਾ ਭਗਤ ਸੈਣ ਜੀ ਨਾਲ ਜੋੜਦੇ ਹੋਏ ਕੁਇਰ ਸਿੰਘ ਨੇ ਲਿਖਿਆ ਹੈ:

ਸਾਹਿਬ ਸਿੰਘ ਸੁ ਤ੍ਰਿਤੀ ਜੁ ਕਹੀਯੈ। ਬਿਦਰ ਸਹਿਰ ਤਾ ਥਾਨ ਸੁ ਲਹੀਏ॥
ਪੂਰਬ ਸੈਨ ਨਾਈ ਥਾ ਸੰਤ। ਅਬ ਭੀ ਨਾਈ ਜਾਤ ਲਖੰਤ॥[24]

'ਭਕ੍ਤ ਮਾਲ' ਵਾਲੀ ਇਹੋ ਟੂਕ ਅਗਾਂਹ ਚਲ ਕੇ ਸਮੁੱਚੇ ਸੰਤ ਕਾਵਿ ਵਿਖੇ ਭਗਤ ਸੈਣ ਦੀ ਦ੍ਰਿੜ੍ਹ ਪ੍ਰਭੂ ਭਗਤੀ ਅਤੇ ਉਸ ਦੀ ਗ਼ੈਰ ਹਾਜ਼ਰੀ ਵਿੱਚ ਭਗਵਾਨ ਦੁਆਰਾ ਰਾਜੇ (ਜਾਂ ਬਾਦਸ਼ਾਹ) ਦੀ ਹੁਕਮ ਪਾਲਣਾ ਕਰਨ ਦਾ ਆਧਾਰ ਬਣੀ। ਸੰਤ ਗ਼ਰੀਬ ਦਾਸ (ਜਨਮ ਸੰਨ 1574 ਈ.) ਨੇ ਇਸ ਪ੍ਰਸੰਗ ਨੂੰ ਇਨ੍ਹਾਂ ਸ਼ਬਦਾਂ ਰਾਹੀਂ ਛੁਹਿਆ ਹੈ :

ਸੇਨਾ ਕੇ ਘਰ ਸਾਹਿਬ ਆਏ, ਕਰੀ ਹਜ਼ਾਮਤ ਸੇਵਾ ॥
ਸੰਤੋਂ ਕੀ ਤੋ ਸਰਧਾ ਰਾਖੀ, ਪਾਰਬ੍ਰਹਮ ਜਿਨ ਸੇਵਾ ॥[25]

ਰਾਜਸਥਾਨ ਦੇ ਸੰਤ ਗ਼ਰੀਬ ਦਾਸ ਨੇ ਹੀ ਨਹੀਂ ਸਗੋਂ ਉਸੇ ਪ੍ਰਦੇਸ਼ ਦੇ 'ਰਾਮ ਸਨੇਹੀ ਸੰਪ੍ਰਦਾਇ' ਦੀ 'ਅਨੁਭਵ ਵਾਨੀ' ਵਿਖੇ ਵੀ ਇਸ ਕਥਾ ਦਾ ਉਲੇਖ ਇੰਝ ਕੀਤਾ ਗਿਆ ਹੈ :

ਦੁਵਾਰ ਪਧਾਰੇ ਸੰਤ ਸੇਨ ਸੇਵਾ ਮਨ ਲਾਯਕ ॥
ਭੂਪਤ ਖਿਜਮਤ ਦਿਵਸ, ਭ੍ਰਿਤ ਕੈਹੈ ਵੈਗ ਬੁਲਾਯਕ ॥
ਯਾਂਹਾਂ ਕਾਰਨ ਹੈ ਮੋਖ, ਬਾਂਹਾਂ ਕੁਲਕ੍ਰਿਤ ਕੌ ਨਾਤੌਂ ॥
ਦੇਹ ਗ੍ਰੇਹ ਭਲ ਜਾਤ, ਦ੍ਰਿਗ ਜੀਵਨ ਪ੍ਰਣ ਜਾਤੌਂ ॥
ਕਰ ਖਿਜਮਤ ਨਰਪਤ ਉਦੈ, ਵਲ ਜਾਉ ਜਨ ਵਾਰਨੈ ॥
ਖ੍ਵਾਸ ਰੂਪ ਹਰ ਹੋਯ ਧਿਨ, ਸੇਨ ਭਕ੍ਤ ਕੇ ਕਾਰਨੈਂ ॥[26]

**ਅਰਥਾਤ** : ਜਦੋਂ ਤਕ ਭਗਤ ਸੈਣ ਰਾਜਾ ਦੇ ਦੁਆਰ ਤੇ ਪਹੁੰਚੇ ਸਨ, ਉਹ ਉਸ ਦੀ ਪੂਰੀ ਸੇਵਾ ਕਰਦੇ ਸਨ। ਇੱਕ ਦਿਨ ਹਜ਼ਾਮਤ ਲਈ ਜਦੋਂ ਨੌਕਰ ਨੇ ਭਗਤ ਜੀ ਦੇ ਘਰ ਪਹੁੰਚ ਕੇ ਉਨ੍ਹਾਂ ਨੂੰ ਛੇਤੀ ਆਉਣ ਵਾਸਤੇ ਆਖਿਆ, ਤਾਂ ਭਗਤ ਜੀ ਨੇ ਆਪਣੇ ਪਿਤਾ-ਪੁਰਖੀ (ਕੁਲ ਕ੍ਰਿਤ) ਨਾਈ ਦੇ ਪੇਸ਼ੇ ਦੀ ਚਿੰਤਾ ਛੱਡ ਕੇ ਮੋਖ (Salvation) ਦੁਆਉਣ ਵਾਲੀ ਪ੍ਰਭੂ ਭਗਤੀ ਨੂੰ ਜ਼ਿਆਦਾ ਅਹਿਮੀਅਤ ਦਿੱਤੀ। ਅਜਿਹਾ ਕਰਦਿਆਂ ਉਨ੍ਹਾਂ ਨੇ ਸੋਚਿਆ ਕਿ ਭਾਵੇਂ ਰਾਜਾ (ਬਾਦਸ਼ਾਹ) ਉਸ ਦਾ ਘਰ ਬਾਰ ਖੋਹ ਲਵੇ, ਉਸ ਨੂੰ ਮਰਵਾ ਵੀ ਦੇਵੇ ਤਾਂ ਵੀ ਉਹ ਆਪਣੇ ਨਿੱਤ ਨੇਮ ਦਾ ਸਿੱਖਿਆ ਹੋਇਆ ਕਾਰਜ (ਪ੍ਰਣ) ਨਹੀਂ ਛੱਡੇਗਾ। ਅਜਿਹਾ ਕਰਨਾ ਉਸ ਦੇ ਜੀਵਨ ਤੇ ਧਿੱਕਾਰ ਹੈ। ਪਰ ਰਾਜਾ ਦੀ ਸੇਵਾ ਲਈ ਭਗਵਾਨ ਖ਼ੁਦ ਉਠ ਖੜੇ ਹੋਏ ਅਤੇ ਉਨ੍ਹਾਂ ਨੇ ਨਾਈ (ਖ਼ੁਵਾਸ : ਰਾਜਸਥਾਨੀ ਸ਼ਬਦ) ਦਾ ਰੂਪ ਧਾਰਨ ਕਰਕੇ ਰਾਜੇ ਦੀ ਮਨਸਾ ਪੂਰੀ ਕਰ ਦਿੱਤੀ। ਸੇਨ ਭਗਤ ਦੇ ਕਾਰਨ ਭਗਵਾਨ (ਹਰ) ਨੇ ਜੋ ਕੁਝ ਕੀਤਾ ਉਸ ਤੇ ਭਗਤ (ਸੇਨ) ਦੀ ਧੰਨ ਧੰਨ (ਮਹਿਮਾ) ਹੋ ਗਈ। ਅਸੀਂ ਵੀ ਉਸ ਉੱਤੇ ਬਲਿਹਾਰੀ ਜਾਂਦੇ ਹਾਂ (ਵਲ ਜਾਉ ਤਨ ਵਾਰਨੈ)।

## ਨਿਡਰ ਤੇ ਫੱਕੜ

ਭਗਤ ਜੀ ਨੂੰ ਭਾਵੇਂ ਰਾਜ ਦਰਬਾਰਾਂ ਵਿਖੇ ਨੌਕਰੀ ਮਿਲੀ, ਪਰ ਉਨ੍ਹਾਂ ਨੇ ਆਪਣਾ ਆਤਮ ਸਨਮਾਨ ਨਹੀਂ ਵੇਚਿਆ। ਉਹ ਝੋਲੀ ਚੁੱਕ ਨਹੀਂ ਸਨ। ਉਹ ਨਿਡਰ ਅਤੇ ਫ਼ੱਕੜ ਸਨ। ਇਸੇ ਲਈ ਪਰਮਾਤਮਾ ਘਰ ਬੈਠਿਆਂ ਹੀ ਉਨ੍ਹਾਂ ਦੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦਾ ਰਿਹਾ। ਇੱਕ ਅਪ੍ਰਕਾਸ਼ਿਤ ਰਾਜਸਥਾਨੀ ਹਥ ਲਿਖਿਤ ਖਰੜੇ ਵਿੱਚ ਦਰਜ ਹੇਠ ਲਿਖੇ ਪਦ ਵਿੱਚੋਂ ਇਹੋ ਖੁਸ਼ਬੂ ਆਉਂਦੀ ਹੈ :

ਕਾਲ ਕੋਠਰੀ ਭੇਚ ਕਰਹਿੰ ਅਨਚੀਤੀਵੇ ॥
ਪਾਛੈ ਤੇ ਉਚਕ ਲਈ ਸੂੰਦਰ ਬਰ ॥੧॥

ਤਤ ਰਾਤ ਸਤ ਰਾਤ ਪਕਰ ਲੇਤ ਜੁ ਮਾਨ ॥
ਲੇ ਲੇ ਹਾਤ ਕਾਂਪਤ, ਹੋਤ ਜੀਯ ਧਰਧਗ ॥੨॥
ਸੀਸ ਕਾਤ ਮੁਸਕਾਤ, ਪੀਯ ਬਸ ਕਰਵੇ ਕੂੰ ॥
ਨਾਮਾ ਪਰਸਤ ਹਿਯੇ ਹੋਤ ਥਰ ਥਰ ॥
ਤਾ ਸੇਨ ਕੇ ਪ੍ਰਭੁ ਐਸੀ ਨਬੁ ਕੀਯੇਬੇ ॥
ਜੋ ਚੋ ਚਹਾ ਸੋ ਹੋਤ ਘਰ ॥੩॥[27]

ਅਰਥ : ਕਾਲ ਕੋਠਰੀ ਵੇਚ ਕੇ (ਸਮੇਂ ਦੀ ਸੀਮਾ ਛੱਡ ਕੇ) ਅਚਾਨਕ ਹੀ ਸੁੰਦਰ ਅਤੇ ਸ੍ਰੇਸ਼ਟ (ਪਰਮਾਤਮਾ) ਨੇ ਪਿੱਛੇ ਤੋਂ ਉਸ (ਭਗਤ ਸੇਨ) ਨੂੰ ਚੁੱਕ ਲਿਆ। ਉਹ ਰਾਤ ਸੱਚੀ ਰਾਤ ਸੀ, ਜਦੋਂ ਕਿ ਭਗਵਾਨ ਨੇ ਬੜੇ ਮਾਨ ਨਾਲ ਉਸ ਨੂੰ ਲੜ ਲਾ ਲਿਆਂ (ਪਕਰ ਲੇਤ ਜੁ ਮਾਨ)। ਜਿਵੇਂ ਜਿਵੇਂ ਪ੍ਰਭੂ ਉਸ ਨੂੰ ਆਪਣੇ ਹੱਥਾਂ ਵਿੱਚ ਸਾਂਭ ਰਿਹਾ ਸੀ, ਉਸ ਦਾ ਦਿਲ ਖੁਸ਼ੀ ਵਿੱਚ ਥਰਥਰ ਕੰਬ ਰਿਹਾ ਸੀ। ਪਰ ਅਜਿਹੀ ਮਨੋਭਾਵਨਾ ਵਿੱਚ ਉਸ ਦਾ ਜੀਅ ਇਹੋ ਕਰਦਾ ਸੀ ਕਿ ਉਹ ਆਪਣੇ ਪ੍ਰੀਤਮ (ਪੀਯ) ਨੂੰ ਚਿੱਤ ਵਿੱਚ ਵਸਾਉਣ ਵਾਸਤੇ ਮੁਸਕਰਾਉਂਦਿਆਂ ਆਪਣਾ ਸ਼ੀਸ਼ ਕੱਟ ਕੇ ਉਸ ਦੇ ਅੱਗੇ ਧਰ ਦੇਵੇ (ਅਰਥਾਤ ਪੂਰਨ ਸਮਰਪਣ ਭਾਵ ਵਿਖਾਵੇ)। ਭਗਤ ਨਾਮਦੇਵ ਵੀ ਪ੍ਰਭੂ ਦੇ ਚਰਨਾਂ ਦੀ ਛੂਹ ਲੈਂਦਿਆਂ (ਨਾਮਾ ਪਰਸਤ) ਭਾਵ ਮਗਨ ਹੋ ਕੇ ਇਵੇਂ ਜਿਵੇਂ ਥਰਥਰ ਕੰਬਿਆ ਸੀ। ਤਾਂਹਿਓਂ ਸੈਣ ਦੇ ਪ੍ਰਭੂ ਨੇ ਅਜਿਹੀ ਨਿੰਮਰਤਾ (ਭਗਤ ਦੇ ਦਰ ਤੇ ਆਉਣ ਦੀ) ਵਿਖਾਈ ਹੈ ਅਤੇ ਨਵੀਂ ਗੱਲ ਕੀਤੀ ਹੈ ਕਿ ਉਸ ਨੇ ਭਗਤ ਦੀ ਹਨੇਰੀ ਕੋਠਰੀ ਵਿੱਚ ਪਹੁੰਚ ਕੇ ਉਸ ਦੀਆਂ ਇੱਛਾਵਾਂ ਪੂਰੀਆਂ ਕਰ ਦਿੱਤੀਆਂ ਹਨ।

ਇਸ ਪਦ ਵਿੱਚ ਵਰਤਿਆ 'ਹਾਤ' ਸ਼ਬਦ ਮਰਾਠੀ ਦਾ ਹੈ। ਇਸ ਵਿੱਚ ਨਾਮਦੇਵ ਦਾ ਉਲੇਖ ਵੀ ਭਗਤ ਸੈਣ ਦੇ ਉਸ ਦਾ ਸਮਕਾਲੀ ਹੋਣ ਦਾ ਸਬੂਤ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤ ਸੈਣ ਦੇ ਸੁਭਾਉ ਮੂਲਕ ਸੰਦਰਭ

'ਆਸਾ ਰਾਗ' ਵਿੱਚ ਦਰਜ ਭਗਤ ਧੰਨਾ ਜੀ ਦੇ ਇਕ ਸ਼ਬਦ ਵਿਖੇ ਇਹ ਤੁਕਾਂ ਮਿਲਦੀਆਂ ਹਨ :

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥[28]

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇਨ੍ਹਾਂ ਦਾ ਅਰਥ ਇਸ ਪ੍ਰਕਾਰ ਦਿੱਤਾ ਹੈ :

"ਸੈਣ (ਜਾਤਿ ਦਾ) ਨਾਈ ਲੋਕਾਂ ਦੀਆਂ ਬੁੱਤੀਆਂ ਕੱਢਣ ਵਾਲਾ (ਦੂਰ ਨੇੜੇ ਦੇ ਕੰਮ ਕਰਨ ਵਾਲਾ) ਸੀ। ਉਸ ਦੀ ਘਰ ਘਰ ਸ਼ੋਭਾ ਹੋ ਤੁਰੀ, ਉਸ ਦੇ ਹਿਰਦੇ ਵਿੱਚ ਪਰਮਾਤਮਾ ਵੱਸ ਪਿਆ ਤੇ ਉਹ ਭਗਤਾਂ ਵਿੱਚ ਗਿਣਿਆ ਜਾਣ ਲੱਗ ਪਿਆ।"[29]

## ਭਾਈ ਕਾਨ੍ਹ ਸਿੰਘ ਨੇ "ਬੁਤਕਾਰੀਆ" ਸ਼ਬਦ ਦਾ ਅਰਥ ਇਸ ਪ੍ਰਕਾਰ ਦਿੱਤਾ ਹੈ :

'(ਕ)' (ਵਿਸ਼ੇਸ਼ਣ) ਬੁੱਤੀ (ਬਿਨਾਂ ਮਜ਼ਦੂਰੀ ਸੇਵਾ) ਕਰਨ ਵਾਲਾ। ਬੁੱਤੀਆਂ ਕਰਨ ਵਾਲਾ 'ਸੈਨੁ ਨਾਈਂ ਬੁਤਕਾਰੀਆ' (ਆਸਾ ਧੰਨਾ)। [ਦੇਖੋ ; ਬੁੱਤੀ]।

(ਖ) 'ਬੁੱਤੀ' : (2) ਬਿਨਾ ਮਜ਼ਦੂਰੀ ਦੀ ਸੇਵਾ, ਬੇਗਾਰ। ਇਸ ਦਾ ਮੂਲ ਸੰਸਕ੍ਰਿਤ 'ਵਜੁਤ' ਸ਼ਬਦ ਹੈ। ਵਜੁਤ ਦਾ ਅਰਥ ਹੈ : ਸੀਤਾ ਹੋਇਆ, ਲਪੇਟਿਆ ਹੋਇਆ। ਕੋਈ ਸਾਮਾਨ ਅਥਵਾ ਬਿਸਤਰ ਥੈਲੇ ਵਿੱਚ ਸਿਉਂ ਕੇ ਜਾਂ ਲਪੇਟ ਕੇ ਹਵਾਲੇ ਕਰਨ ਅਤੇ ਲੈ ਜਾਣ ਦੀ ਕ੍ਰਿਯਾ।"[30]

## ਇੱਕ ਹੋਰ ਸਿੱਧਾ ਅਰਥ

'ਬੁਤ' ਸ਼ਬਦ ਫ਼ਾਰਸੀ ਭਾਸ਼ਾ ਦਾ ਹੈ, ਆਮ ਲੋਕੀ ਇਸ ਦੇ ਮੂਰਤੀ (Idol) ਵਾਲੇ ਅਰਥ ਤੋਂ ਹੀ ਜਾਣੂੰ ਹੁੰਦੇ ਹਨ। ਇਸ ਦਾ ਇੱਕ ਹੋਰ ਅਰਥ ਵੀ 'ਉਰਦੂ-ਹਿੰਦੀ' ਅਤੇ 'ਉਰਦੂ-ਮਰਾਠੀ' ਸ਼ਬਦ ਕੋਸ਼ਾਂ ਵਿੱਚ ਮਿਲਦਾ ਹੈ। ਇਸ ਸ਼ਬਦ ਦਾ ਦੂਜਾ ਅਰਥ ਹੈ : ਨਾਇਕਾ ਜਾਂ ਮਾਸ਼ੂਕਾ[31], ਪ੍ਰੇਮੀ ਜਾਂ ਪ੍ਰਿਯਕਰ[32]; ਉਹ ਜਿਸ ਨਾਲ ਪ੍ਰੇਮ ਕੀਤਾ ਜਾਵੇ ਜਾਂ ਪ੍ਰਿਯਤਮ[33] ਵੀ ਹਨ। ਭਾਈ ਕਾਨ੍ਹ ਸਿੰਘ ਨੇ ਵੀ ਇਸ ਦਾ ਦੂਜਾ ਅਰਥ 'ਮਾਸ਼ੂਕ' ਜਾਂ 'ਪਜ਼ਾਰਾ' ਦਿੱਤਾ ਹੈ।[34]

ਇਸ ਪ੍ਰਕਾਰ ਅਸੀਂ ਇਸ ਦੇ ਸਮੂਹ ਅਰਥਾਂ ਨੂੰ ਧਿਆਨ ਵਿੱਚ ਰੱਖ ਕੇ ਇਹ ਆਖ ਸਕਦੇ ਹਾਂ ਕਿ ਭਗਤ ਸੈਣ ਸਭਨਾਂ ਨਾਲ ਪਿਆਰ (ਬੁਤ) ਕਰਵਾਉਣ ਵਾਲਾ (ਕਾਰੀਆ) ਸੀ। ਉਹ ਬਿਨਾ ਮਜ਼ਦੂਰੀ ਦੇ ਸੇਵਾ ਕਰਦਾ [ਬੁਤਕਾਰੀਆ] ਸੀ ; ਅਰਥਾਤ ਉਹ ਅਜਿਹੇ ਕਾਰਜ ਨੂੰ "ਸੇਵਾ-ਭਾਵ" ਨਾਲ ਨਿਭਾਉਂਦਾ ਸੀ।

'ਮਹਾਭਾਰਤ' ਵਿੱਚ 'ਸੇਯਨ' ਨਾਂ ਦੇ ਇੱਕ ਵਿਅਕਤੀ ਦਾ ਉਲੇਖ ਹੋਇਆ ਹੈ। ਉਹ ਰਿਸ਼ੀ ਵਿਸ਼ਵਾਮਿੱਤਰ ਦਾ ਪੁੱਤਰ ਅਤੇ ਬ੍ਰਹਮ ਗਿਆਨੀ ਸੀ। ਸੰਭਵ ਹੈ ਉਸ ਵਰਗੇ ਗੁਣਾਂ ਨਾਲ ਭਰਪੂਰ 'ਸੇਯਨ' ('ਯ' ਕੱਢ ਕੇ) ਦੇ ਸਮਧੁਨੀ (Homonym) ਨਾਂ ਵਾਲੇ ਭਗਤ ਸੇਨ (ਸੈਣ) ਨੂੰ ਹੀ ਭਗਤ ਧੰਨਾ ਜੀ ਨੇ 'ਸਰਬਤ ਦਾ ਭਲਾ' (ਬੁਤਕਾਰੀਆ) ਚਾਹੁਣ ਵਾਲੇ ਦੀ ਉਪਮਾ ਦੇ ਦਿੱਤੀ ਹੋਵੇ। ਇਸੇ ਖ਼ੂਬੀ ਕਾਰਨ ਸਾਡੇ ਸਤਿਗੁਰਾਂ ਨੂੰ 'ਸੈਣ' ਜਾਂ 'ਸੈਨ' (ਜਿਸ ਦਾ ਮਰਾਠੀ ਅਤੇ ਹਿੰਦੀ ਵਿੱਚ ਰੂਪ 'ਸੇਨ' ਹੀ ਹੈ) ਇੰਨਾ ਅਪਣੱਤ ਭਰਪੂਰ ਜਾਪਿਆ ਕਿ ਉਨ੍ਹਾਂ ਨੇ ਵੀ ਇਸ ਦੀ ਵਰਤੋਂ ਥਾਂਉਂ ਥਾਂਈ ਕੀਤੀ ਹੈ। ਇਸ ਦੇ ਅਰਥਾਂ ਵੱਲ ਧਿਆਨ ਦੇਣ ਤੇ ਸਾਨੂੰ ਆਪਣੇ ਗੁਰੂ ਸਾਹਿਬਾਨ ਦੇ ਬਹੁ ਭਾਸ਼ੀ ਗਿਆਨ ਦੇ ਨਾਲੋ ਨਾਲ ਭਗਤਾਂ ਪ੍ਰਤੀ ਸਨਮਾਨ ਅਤੇ ਭਾਸ਼ਾਈ ਸਮੇਨਵਾਦ ਦਾ ਪ੍ਰਮਾਣ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਏ 'ਸੈਣ (ਸੈਨ)' ਦੇ 'ਅਰਥਵਾਚਕ ਸਫ਼ਰ' (Meaningful Voyage) ਦੇ ਕੁਝ ਨਮੂਨੇ ਪੇਸ਼ ਹਨ :

(ਕ) ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥
ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿਨਿ ਉਪਾਇਆ ॥

× × × × ×

ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥
ਸਖਾ ਸੈਨ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥[35]

(ਖ) ਸਿਫਤਿ ਸਲਾਹਣੁ ਸਹਜ ਆਨੰਦ। ਸਖਾ ਸੈਨੁ ਪ੍ਰੇਮੁ ਗੋਬਿੰਦ ॥[36]

ਇਹ 'ਸੈਨ' (ਸੈਨੁ) ਸ਼ਬਦ ਵਿਸ਼ਰਾਮ, ਆਤਮ ਆਨੰਦ ਅਤੇ ਸਗੇ ਸੰਬੰਧੀ ਜਿਹੇ ਅਰਥ ਦਿੰਦਾ ਹੈ। 'ਡਿੰਗਲ' (ਰਾਜਸਥਾਨ ਦੀ ਪੁਰਾਣੀ ਬੋਲੀ) ਵਿੱਚ ਇਸ ਦਾ ਉਚਾਰਣ 'ਸੈਣ' ਹੈ, ਜਿਸ ਦਾ ਅਰਥ ਹੈ : ਪਤੀ, ਸੁਆਮੀ, ਮਾਲਿਕ। ਪਰ ਸਿੰਧੀ ਵਿੱਚ ਇਸ ਸ਼ਬਦ ਦਾ ਮੂਲ ਉਚਾਰਣ 'ਸੈਣ' ਹੈ, ਜਿਸ ਦਾ ਅਰਥ ਹੈ 'ਕੁੜਮ' ; ਲਾੜਾ ਅਤੇ ਲਾੜੀ ਦਾ ਪਿਤਾ, ਭਾਵ : ਰਿਸ਼ਤੇਦਾਰ, ਸੰਬੰਧੀ।[37] ਅਗਲੇ ਸਤਿਗੁਰਾਂ ਨੇ ਵੀ ਇਸੇ ਪਰੰਪਰਾ ਨੂੰ ਨਿਭਾਇਆ ਹੈ, ਜਿਵੇਂ :

## (ੳ) ਗੁਰੂ ਅਮਰਦਾਸ ਜੀ

ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥
ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥[38]

## (ਅ) ਗੁਰੂ ਅਰਜਨ ਦੇਵ ਜੀ

ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥[39]

ਕਿਤੇ ਇਸ 'ਸੈਨ' (ਸੰਬੰਧੀਆਂ ਦਾ ਸੂਚਕ) ਦੀ ਵਰਤੋਂ ਭੁਲੇਖੇ ਦਾ ਕਾਰਨ ਨਾ ਬਣ ਜਾਵੇ, ਇਸ ਲਈ ਪੰਚਮ ਪਾਤਿਸ਼ਾਹ ਜੀ ਨੇ ਦੂਜੀ ਤੁਕ ਵਿੱਚ ਇਸ ਦਾ ਤੁਰੰਤ ਸਪਸ਼ਟੀਕਰਨ ਦਿੰਦਿਆਂ ਜਿਵੇਂ ਭਗਤ ਸੈਣ ਦਾ ਮਾਨ ਵਧਾ ਦਿੱਤਾ ਹੈ :

ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥
ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗ ਮਨ ਬਾਛਤ ਫਲ ਪਾਇਆ ॥੨॥[40]

ਸੰਯੋਗ ਦੀ ਗੱਲ ਹੈ ਕਿ ਭਗਤ ਸੈਣ ਦੇ ਇੱਕ ਰਾਜਸਥਾਨੀ ਪਦ ਵਿੱਚੋਂ ਦੋਵੇਂ ਧਿਰਾਂ ਦੇ ਸੁਨੇਹੇ ਲਿਆਉਣ ਵਾਲਾ ਅਰਥ 'ਸੈਨ' ਸ਼ਬਦ ਤੋਂ ਨਿਕਲਦਾ ਹੈ। ਇਸ ਦਾ ਭਾਵ 'ਸੰਸਾਰ' ਅਤੇ 'ਪਰਲੋਕ' ਵੀ ਪ੍ਰਤੀਕਾਤਮਕ ਰੂਪ ਵਿਚ ਬਣਦਾ ਹੈ। ਇਸ ਦੇ ਨਾਲ ਹੀ ਉਹ ਆਪਣਾ ਸਾਰਾ ਸਮਾਂ ਸਾਧ-ਸੰਗਤਿ ਅਤੇ ਹਰਿ-ਕਥਾ ਨੂੰ ਅਰਪਣ ਕਰਨ ਲਈ ਵੀ ਚਾਹਵਾਨ ਦਿੱਸਦਾ ਹੈ। ਗੁਰਮਤਿ ਨਾਲ ਮੇਲ ਖਾਂਦੀ ਭਗਤ ਸੈਣ ਦੀ ਸੋਚਨੀ ਵੇਖੋ :

ਮੂੰ ਨੈ ਐਸਾ ਮੇਲਿ ਰਮਇਆ ॥
ਹਮ ਕੋ ਲੇਇ ਮਿਲਾਵੈ ਤੁਮ ਸੌਂ, ਰਾਮ ਸਨੇਹੀ ਭੈਯਾ ॥ਟੇਕ॥
ਹਰਿ ਹਿਤਕਾਰੀ ਪਰ ਉਪਕਾਰੀ, ਪਰ ਉਪਗਾਰ ਸਮਾਵੈ ॥
ਪਰ ਬੇਦਨ ਪਰਾਈ ਬੂਝੇ, ਮੇਰੀ ਪੀਰ ਮਿਟਾਵੈ ॥੧॥
ਸਬ ਗੁਣ ਰਹਤਾ ਹਰਿ ਗੁਣ ਕਹਤਾ, ਸਬ ਅਘ ਦਹਤਾ ਆਵੈ ॥
ਛਾਂਟਾ ਯੇਕ ਅਮੀ ਕਾ ਡਾਲੈ, ਬਲਤੀ ਭਾਹਿ ਬੁਝਾਵੈ ॥੨॥
ਕਹੈ ਤੁਮ੍ਹਾਰੀ ਸੁਨੈਂ ਹਮਾਰੀ, ਸੈਣ ਸੰਦੇਸਾ ਲਜਾਵੈ ॥
ਦਰ ਤੇਰੇ ਕਾ ਕੋ ਦਰਬਾਰੀ, ਕ੍ਰਿਪਾ ਕਰੋ ਤੌ ਆਵੈ ॥੩॥
ਹਰਿ ਕੀ ਕਥਾ ਕਹੈ ਹਮ ਆਗੈ, ਰੁਚਿ ਮੈਂ ਰੁਚਿ ਉਪਜਾਵੈ ॥
ਬਸਨਾ ਉਨ ਸਾਧੋਂ ਕੀ ਸੰਗਤਿ ਆਨੰਦ ਮੈਂ ਦਿਨ ਜਾਵੈ ॥੪॥[41]

ਗੁਰਮਤਿ ਨਾਲ ਭਗਤ ਸੈਣ ਦੀ ਵਿਚਾਰਿਕ ਸਾਂਝ ਦਾ ਪ੍ਰਗਟਾਵਾ 'ਸੁਖਮਨੀ ਸਾਹਿਬ' ਦੀ ਇਸ ਅਸ਼ਟਪਦੀ ਵਿਖੇ 'ਰਮਈਆ ਦੇ ਗੁਣ-ਅਨੁਵਾਦ' ਅਤੇ ਪ੍ਰਭੂ ਦੇ ਪਰੋਪਕਾਰੀ ਰੂਪ (ਗਰਭ ਅਗਿਨਿ ਤੋਂ ਉਬਾਰ ਕੇ ਬੁਢੇਪੇ ਤੱਕ ਪਾਲਣ ਕਰਤਾ) ਰਾਹੀਂ ਹੁੰਦਾ ਹੈ। 'ਸੇਨ'ਸ਼ਬਦ ਵੀ ਆਪਣੀ ਸੰਕੇਤਾਤਮਕਤਾ ਦਰਸਾਉਂਦਾ ਹੈ :

ਰਮਈਆ ਕੇ ਗੁਨ ਚੇਤਿ ਪਰਾਨੀ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥ ਭਰਿ ਜੋਬਨ ਭੋਜਨ ਸੁਖ ਸੂਧ॥

ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ ॥
× × × × ×
ਸਾਧ ਕੈ ਸੰਗਿ ਸੁਨਹੁ ਹਰਿ ਨਾਉ॥ ਸਾਧ ਸੰਗਿ ਹਰਿ ਕੇ ਗੁਨ ਗਾਉ ॥
× × × × ×
ਸਾਧ ਸੰਗਿ ਭਏ ਆਗਿਆਕਾਰੀ ॥ ਸਾਧ ਸੰਗਿ ਗਤਿ ਭਈ ਹਮਾਰੀ ॥
ਸਾਧ ਕੈ ਸੰਗਿ ਮਿਟੈ ਸਭਿ ਰੋਗ ॥ ਨਾਨਕ ਸਾਧ ਭੇਟੇ ਸੰਜੋਗ ॥੨॥[42]

## ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਭਗਤ ਸੈਣ ਦੀ ਰਚਨਾ

ਭਗਤ ਜੀ ਦਾ ਕੇਵਲ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਰਾਗ ਧਨਾਸਰੀ' ਵਿੱਚ ਦਰਜ ਹੈ। ਇਹ ਹੈ :

ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾਪਤੀ ॥੧॥
ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ॥
ਊਤਮੁ ਦੀਅਰਾ ਨਿਰਮਲ ਬਾਤੀ॥ ਤੁੰਹੀ ਨਿਰੰਜਨੁ ਕਮਲਾਪਾਤੀ ॥੨॥
ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ ॥੩॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ। ਸੈਨੁ ਭਣੈ ਭਜੁ ਪਰਮਾਨੰਦੇ ॥੪॥[43]

ਕਿਸੇ ਵਿਦਵਾਨ ਨੇ ਇਸ ਸ਼ਬਦ ਵਿੱਚ ਆਏ 'ਰਾਮਾਨੰਦ' ਸ਼ਬਦ ਨੂੰ ਆਧਾਰ ਬਣਾ ਕੇ ਇਸ ਨੂੰ ਭਗਤ ਸੈਣ ਵੱਲੋਂ ਆਪਣੇ 'ਗੁਰੂ ਰਾਮਾਨੰਦ' ਦੀ ਆਰਤੀ ਦੱਸਿਆ ਹੈ ਅਤੇ ਇਸ ਪਰਿਪੇਖ ਵਿੱਚ ਇਸ ਰਚਨਾ ਨੂੰ ਗੁਰੂ-ਆਸ਼ੇ ਦੇ ਵਿਰੁੱਧ ਸਿੱਧ ਕੀਤਾ ਹੈ। ਇਸ ਭੁਲੇਖੇ ਵੱਲ ਗੁਰਮਤਿ ਦੇ ਸ਼ਰਧਾਲੂਆਂ ਦਾ ਧਿਆਨ ਖਿੱਚਦੇ ਹੋਏ ਪ੍ਰੋਫ਼ੈਸਰ ਸਾਹਿਬ ਸਿੰਘ ਨੇ ਲਿਖਿਆ ਹੈ :

(1) "ਜਿਸ ਦੀ ਉਸਤਤਿ ਇੱਥੇ ਕਰ ਰਹੇ ਹਨ, ਉਸ ਵਾਸਤੇ ਸੈਣ ਜੀ ਨੇ ਹੇਠ ਲਿਖੇ ਲਫ਼ਜ਼ ਵਰਤੇ ਹਨ : ਕਮਲਾਪਤੀ, ਹਰੀ, ਰਾਜਾ ਰਾਮ, ਨਿਰੰਜਨ, ਪੂਰਨ, ਪਰਮਾਨੰਦ, ਮਦਨ-ਮੂਰਤੀ, ਭੈ-ਤਾਰਿ, ਗੋਬਿੰਦ। ਇਹਨਾਂ ਲਫ਼ਜ਼ਾਂ ਵਿੱਚ ਸੈਣ ਜੀ ਦੇ ਗੁਰੂ ਦਾ ਕੋਈ ਜ਼ਿਕਰ ਨਹੀਂ ਹੈ। ਇਉਂ ਜਾਪਦਾ ਹੈ ਕਿ ਸ਼ੱਕ ਕਰਨ ਵਾਲੇ ਸੱਜਨ ਨੇ ਸ਼ਬਦ ਦੇ ਤੀਜੇ ਬੰਦ ਵਿੱਚ ਵਰਤੇ ਲਫ਼ਜ਼ 'ਰਾਮਾਨੰਦ' ਤੋਂ ਉਕਾਈ ਖਾਧੀ ਹੈ.... ਸੋ ਘੱਟੋ ਘੱਟ ਇਸ ਸ਼ਬਦ ਤੋਂ ਤਾਂ ਇਹ ਸਾਬਤ ਨਹੀਂ ਹੁੰਦਾ ਕਿ ਭਗਤ ਸੈਣ ਜੀ ਦੀ ਰਚਨਾ ਗੁਰੂ-ਆਸ਼ੇ ਦੇ ਕਿਤਾ ਰਤਾ-ਭੀ ਵਿਰੁੱਧ ਹੈ।"[44]

ਮੈਂ ਪ੍ਰੋਫ਼ੈਸਰ ਸਾਹਿਬ ਦੇ ਮਤ ਨਾਲ਼ ਪੂਰੀ ਤਰ੍ਹਾਂ ਸਹਿਮਤ ਹਾਂ ਅਤੇ ਉਪਰੋਕਤ ਰਚਨਾ ਨੂੰ ਗੁਰੂ ਆਸ਼ੇ ਦੇ ਅਨੁਕੂਲ 'ਪਰਮਾਤਮਾ ਦੇ ਗੁਣ-ਅਨੁਵਾਦ' ਦੀ ਲੜੀ ਵਿੱਚ ਰੱਖਦਾ ਹਾਂ। ਭਗਤ ਸੈਣ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਵੀ ਹਿੰਦੀ ਅਤੇ ਮਰਾਠੀ ਦੇ ਵਿਦਵਾਨ ਨਹੀਂ ਮੰਨਦੇ। ਇਸ ਬਾਰੇ ਕੁਝ ਵਿਦਵਾਨਾਂ ਦੇ ਮਤ ਪੇਸ਼ ਹਨ :

(ਕ) ਸੇਨਾ ਨੂੰ ਰਾਮਾਨੰਦ ਦਾ ਸ਼ਿਸ਼ ਆਖਿਆ ਜਾਂਦਾ ਹੈ, ਪਰ ਇਹ ਸੰਭਵ ਨਹੀਂ ਜਾਪਦਾ। ਰਾਮਾਨੰਦ ਦਾ ਸਮਾਂ ਬਿਕਰਮੀ ਸੰਮਤ 1425-1456 ਦੱਸਿਆ ਜਾਂਦਾ ਹੈ।[45] ਅਤੇ ਪ੍ਰੋਫ਼ੈਸਰ ਰਾਨਾਡੇ ਦੇ ਅਨੁਸਾਰ ਸੇਨਾ ਦਾ ਸਮਾਂ ਬਿਕਰਮੀ ਸੰਮਤ 1505 ਹੈ। ਸੰਭਵ ਹੈ ਕੋਈ ਹੋਰ ਸੇਨਾ ਨਾਈ ਰਾਮਾਨੰਦ ਦਾ ਸ਼ਿਸ਼ ਰਿਹਾ ਹੋਵੇ।[46]

(ਖ) ਸੇਨ ਜੀ ਨੇ ਸ਼ਕ 1218 (ਬਿਕਰਮੀ ਸੰਮਤ 1353) ਵਿੱਚ ਸਮਾਧੀ ਲਈ, ਅਜਿਹਾ ਮੰਨਿਆ ਜਾਂਦਾ ਹੈ, ਜਦੋਂ ਕਿ ਰਾਮਾਨੰਦ ਦਾ ਜੀਵਨ ਕਾਲ ਸ਼ਕ 1221-1332 (ਬਿ. ਸੰਮਤ 1356-1467) ਦੱਸਿਆ ਜਾਂਦਾ ਹੈ। ਇਸ ਤਰ੍ਹਾਂ ਸੇਨ ਦੇ ਗੁਰੂ ਰਾਮਾਨੰਦ ਕਿਵੇਂ ਹੋਏ? ਪਰ ਸੇਨ ਜੀ ਦੇ ਕੁਝ ਵਚਨਾਂ ਦੇ ਆਧਾਰ ਤੇ ਉਨ੍ਹਾਂ ਨੂੰ ਗਿਆਨੇਸ਼੍ਵਰ ਦਾ ਸਮਕਾਲੀ ਦੱਸਿਆ ਜਾਂਦਾ ਹੈ। ਇਸ ਬਾਰੇ ਸੇਨ ਜੀ ਨੇ ਖ਼ੁਦ ਆਖਿਆ ਹੈ : "ਗਿਆਨ ਦੇਵ ਮੇਰਾ ਭਗਵਾਨ ਹੈ। ਉਸ ਨੇ ਮੇਰੇ ਬੜਾ ਉਪਕਾਰ ਕੀਤਾ ਹੈ ਅਤੇ ਰਸਤਾ ਵਿਖਾਇਆ ਹੈ।".... ਸੇਨ ਜੀ ਆਪਣੇ ਬਚਪਨ ਵਿੱਚ ਮਹਾਰਾਸ਼ਟਰ ਦੇ ਪੰਢਰ ਪੁਰ-ਪਰਿਸਰ ਵਿੱਚ ਵੱਡੇ ਹੋਏ ਹੋਣਗੇ ਅਤੇ ਉੱਥੇ ਗਿਆਨੇਸ਼੍ਵਰ ਅਤੇ ਨਾਮਦੇਵ ਜੀ ਦੇ ਭਗਤੀ-ਮਾਰਗ ਦਾ ਸੰਸਕਾਰ ਉਨ੍ਹਾਂ ਤੇ ਪਿਆ ਹੋਵੇਗਾ, ਅਜਿਹਾ ਅਨੇਕ ਵਿਦਵਾਨਾਂ ਦਾ ਮਤ ਹੈ।" ...... ਸੇਨਾ ਜੀ ਮਰਾਠੀ ਸਾਹਿੱਤ ਵਿੱਚ 'ਵਾਰਕਰੀ ਸੰਪ੍ਰਦਾਇ' (ਦੇ ਸੰਤ) ਮੰਨੇ ਜਾਂਦੇ ਹਨ। .... ਮਹਾਰਾਸ਼ਟਰ ਅਤੇ ਹਿੰਦੀ ਭਾਸ਼ੀ ਖੇਤਰਾਂ ਦੇ ਅਨੇਕ ਸੰਤਾਂ ਨੇ ਆਪਣੇ ਭਗਤੀ ਪਦਾਂ ਵਿੱਚ ਸ੍ਰੀ ਸੇਨ ਜੀ ਦਾ ਉਲੇਖ ਪੰਢਰ ਪੁਰ ਦੇ ਵਿੱਠਲ ਦੇ ਰੂਪ ਵਿੱਚ ਕੀਤਾ ਹੈ।[47]

ਨਾਮਦੇਵ ਜੀ ਵਾਂਗ ਸੈਣ ਭਗਤ ਦੇ "ਭਗਵਾਨ ਵਿੱਠਲ" ਵੀ ਨਿਰਾਕਾਰ ਭਗਤੀ ਦੇ ਪ੍ਰਤੀਕ ਮੰਨੇ ਜਾਂਦੇ ਹਨ।

## ਗੁਰਮਤਿ ਆਸ਼ੇ ਵਾਲੀਆਂ ਹੋਰ ਮਰਾਠੀ ਰਚਨਾਵਾਂ

ਗੁਰਮਤਿ ਨਾਲ ਮੇਲ ਖਾਂਦੇ ਭਗਤ ਨਾਮਦੇਵ ਜੀ ਦੇ ਕੁਝ ਅਭੰਗ (Verses) ਅਰਥ ਸਹਿਤ ਪੇਸ਼ ਹਨ :

ਮੁਖੀਂ ਨਾਮੀ ਨਾਹੀਂ। ਤਜਾਚੀ ਸੰਗਤੀ ਨਕੋ ਪਾਹੀ ॥
× × × ×
ਜਯਾ ਨਾਵਡੇ ਸੰਤਸੰਗਤੀ। ਅਧਮ ਜਾਣਾਵਾ ਨਿਸ਼੍ਚਤੀ ॥
ਨਾਮ ਘੇਤਾ ਲਾਜ ਵਾਟੇ। ਰੰਭੇ ਨਿਰਲੱਜ ਭੇਟੇਂ ॥
ਜਾਤਾ ਹਰਿਕੀਰ੍ਤਨ ਨਾਵਡੇ ਜਜਾਚਾ ਮਨਾ॥
ਸੇਨਾ ਮ੍ਹਣੇ ਤਜਾਸ। ਕੁਲਾਸੁੱਧਾਂ ਨਰ੍ਕ ਵਾਸ ॥[48]

**ਅਰਥ** : ਜਿਸ ਦੇ ਮੂੰਹ ਵਿੱਚ (ਪ੍ਰਭੂ ਦਾ) ਨਾਮ ਨਹੀਂ, ਉਸ ਦੀ ਸੰਗਤ ਨਾ ਪ੍ਰਾਪਤ ਹੋਵੇ (ਤਾਂ ਚੰਗਾ ਹੈ)। ਜਿਹੜਾ ਸਤਿਸੰਗ ਨੂੰ ਪਸੰਦ ਨਹੀਂ ਕਰਦਾ, ਉਹ ਨਿਸ਼ਚਿਤ ਰੂਪ ਵਿੱਚ ਨੀਚ (=ਅਧਮ) ਸਮਝਿਆ ਜਾਂਦਾ ਹੈ। (ਪ੍ਰਭੂ ਦਾ ਨਾਮ) ਲੈਣ ਵਿੱਚ ਜਿਸ ਨੂੰ ਲਾਜ (ਸ਼ਰਮ) ਆਵੇ, ਇਹੋ ਸਮਝੋ ਜਿਵੇਂ ਕਿਸੇ ਬੇਸ਼ਰਮ ਸੁਹਣੀ ਔਰਤ (ਰੰਭੇ) ਨਾਲ ਮੁਲਾਕਾਤ ਹੋ ਗਈ ਹੋਵੇ। ਜਿਸ ਦਾ ਮਨ ਹਰੀ-ਕੀਰਤਨ ਵਿੱਚ ਜਾਉਣਾ ਪਸੰਦ ਨਹੀਂ ਕਰਦਾ, ਸੈਣਾ ਭਗਤ ਆਖਦਾ ਹੈ ਕਿ ਉੱਚ ਕੁਲ ਦਾ ਹੋਣ ਦੇ ਬਾਵਜੂਦ (ਮੌਤ ਵੇਲੇ) ਉਸ ਨੂੰ ਨਰਕ ਵਿੱਚ ਹੀ ਜਗ੍ਹਾ ਮਿਲਦੀ ਹੈ।

ਪ੍ਰਭੂ ਨਾਮ ਦਾ ਸਹਾਰਾ ਲੈਣ ਵਾਲੇ ਭਗਤ ਸੰਸਾਰ ਤੋਂ ਤਰ ਜਾਂਦੇ ਹਨ। ਇਸ ਵਿੱਚ ਚੰਗੇ-ਮੰਦੇ ਕਰਮਾਂ ਵਿਖੇ ਰੁੱਝੇ ਲੋਕਾਂ ਦੀਆਂ ਪੁਰਾਣੀਆਂ ਗੱਲਾਂ ਅਤੇ ਪਸ਼ੂ ਪੰਛੀਆਂ ਨਾਲ ਵੀ ਕਿਸੇ ਤਰ੍ਹਾਂ ਦਾ ਵਿਤਕਰਾ ਭਗਵਾਨ ਵੱਲੋਂ ਨਹੀਂ ਕੀਤਾ ਜਾਂਦਾ। ਭਗਤ ਜੀ ਦਾ ਅਜਿਹਾ ਇੱਕ ਹੋਰ ਮਰਾਠੀ ਅਭੰਗ ਵੀ ਵੇਖੋ :

ਰਾਮੇਂ ਅਹਿਲਜਾ ਉਧਰਿਲੀ । ਰਾਮੇਂ ਗਣਿਕਾ ਤਾਰਿਲੀ ॥
ਮ੍ਹਣਾ ਰਾਮ ਸ੍ਰੀ ਰਾਮ । ਭਵ ਸਿੰਧੁ ਤਾਰਕ ਰਾਮ ॥
ਰਾਮੇਂ ਜਟਾਯੁ ਤਾਰਿਲੇਂ । ਰਾਮੇਂ ਵਾਨਰਾ ਉਧਰਿਲੇ ॥
× × × ×
ਰਾਮ ਕ੍ਰਿਸ਼ਣ ਨਾਮੇਂ । ਐਸਾ ਉਚਾਰਾਵੀ ਪ੍ਰੇਮੇਂ ॥
ਮੁਖੀ ਰਾਮ ਨਾਮ ਉਚਾਰੀ । ਸੇਨਾ ਮ੍ਹਣੇ ਨਿਰੰਤਰੀ ॥[49]

**ਅਰਥ** : ਰਾਮ ਨਾਮ ਲੈਣ ਕਾਰਨ (ਚੰਗੇ ਕੰਮ ਕਰਨ ਵਾਲੀ) ਅਹਿਲਿਆ ਅਤੇ (ਮਾੜੇ ਕੰਮ ਕਰਨ ਵਾਲੀ) ਵੇਸਿਆ, ਜਟਾਯੁ ਪੰਛੀ ਅਤੇ ਬਾਂਦਰ ਤਰ ਗਏ । ਅਰਥਾਤ 'ਰਾਮ' ਜਾਂ 'ਸ੍ਰੀ ਰਾਮ' ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਸ਼ਬਦ ਹਨ । ਰਾਮ-ਕ੍ਰਿਸ਼ਣ (ਇੱਕੋ ਰੂਪ ਹਨ) । ਪ੍ਰੇਮ ਪੂਰਬਕ ਇਨ੍ਹਾਂ ਸ਼ਬਦਾਂ ਦਾ ਉਚਾਰਣ ਨਿਰੰਤਰ ਮੂੰਹੋਂ ਕਰਦੇ ਰਹੋ, ਸੇਨਾ ਇਹੋ ਆਖਦਾ ਹੈ ।

## ਭਗਤ ਜੀ ਦਾ ਸਮਾਧੀ ਸਥਲ ਅਤੇ ਸੰਤਾਨ

ਮਹਾਰਾਸ਼ਟਰ ਦੇ ਕਿਸੇ ਵੀ ਵਿਦਵਾਨ ਨੇ ਭਗਤ ਸੈਣ ਦੇ ਆਖ਼ਰੀ ਸਮੇਂ ਜਾਂ ਸਮਾਧੀ ਲੈਣ ਦੀ ਜਗ੍ਹਾ ਦਾ ਜ਼ਿਕਰ ਨਹੀਂ ਕੀਤਾ । ਸਗੋਂ ਇਸ ਬਾਰੇ ਅਚਰਜ ਪ੍ਰਗਟ ਕਰਦਿਆਂ ਇੱਕ ਮਰਾਠੀ ਵਿਦਵਾਨ ਨੇ ਲਿਖਿਆ ਹੈ : "ਉਨ੍ਹਾਂ ਨੇ ਕੀ ਸਮਾਧੀ ਲਈ ਹੈ? ਨਿਸ਼ਠਾ ਕਰਕੇ ਇਸ ਸੰਸਾਰ ਤੋਂ ਪ੍ਰਸਥਾਨ ਕੀਤਾ? ਪ੍ਰਾਚੀਨ ਸੰਤਾਂ ਨੇ ਇਸੇ ਮਾਰਗ ਦਾ ਸਹਾਰਾ ਲਿਆ ਹੈ, ਇਹੋ ਜਾਣਕਾਰੀ ਮਿਲਦੀ ਹੈ । ਮਹਾਰਾਸ਼ਟਰ ਦੇ ਸੰਤ ਗਿਆਨੇਸ਼੍ਵਰ, ਸੋਪਾਨ ਦੇਵ, ਨਿਵ੍ਰਿਤਿ ਨਾਥ ਅਤੇ ਮੁਕਤਾਬਾਈ ਇਨ੍ਹਾਂ ਚਾਰੇ ਭਰਾਵਾਂ-ਭੈਣ ਨੇ ਵੱਖ ਵੱਖ ਥਾਂਵਾਂ ਤੇ ਸਮਾਧੀ ਲਈ ਹੈ । ਉਨ੍ਹਾਂ ਸਾਰੀਆਂ ਥਾਂਵਾਂ ਦਾ ਵਰਣਨ ਸੰਤ ਸੇਨ ਜੀ ਨੇ ਆਪਣੇ ਪਦਾਂ ਵਿਖੇ ਕੀਤਾ ਹੈ । ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੂੰ ਸਮਾਧੀ ਲੈਣ ਦਾ ਮਾਰਗ ਚੰਗਾ ਲਗਿਆ । ਪਰ ਸੇਨ ਜੀ ਦੀ ਸਮਾਧੀ ਦੀ ਜਗ੍ਹਾ ਕਿਤੇ ਵੀ ਦੱਸੀ ਨਹੀਂ ਜਾਂਦੀ ।"[50]

ਪਰ ਮੇਕਲਗਨ ਅਤੇ ਐਚ. ਏ. ਰੋਜ਼ ਦਾ ਕਥਨ ਹੈ ਕਿ ਲਾਹੌਰ (ਹੁਣ ਪਾਕਿਸਤਾਨ) ਵਿਖੇ ਭਗਤ ਸੈਣ ਦਾ ਇੱਕ ਮੰਦਿਰ ਹੈ । ਇਸ ਵਿਖੇ ਭਗਤ ਜੀ ਦੀ ਸਮਾਧੀ ਬਣੀ ਹੋਈ ਹੈ । ਜੇਠ ਮਹੀਨੇ ਵਿੱਚ ਲੋਕੀ ਇਸ ਦੀ ਯਾਤਰਾ ਕਰਦੇ ਹਨ । ਇਸੇ ਪ੍ਰਕਾਰ ਭਿਵਾਨੀ (ਹਰਿਆਣਾ) ਵਿਖੇ ਭਗਤ ਸੈਣ ਦਾ ਇੱਕ ਮੰਦਿਰ ਹੈ । ਕਹਿੰਦੇ ਹਨ ਕਿ ਸੈਣ, ਮੂਲ ਰੂਪ ਵਿੱਚ 'ਬਾਨ ਬਹੇਰੁ' (Banbheru) ਸੀ । ਇਹੋ ਬਾਂਧੂਗੜ੍ਹ (ਬਨਾਰਸ ਦੇ ਨੇੜੇ) ਦੇ ਰਾਜੇ ਦਾ ਨਾਈ ਸੀ । ਫ਼ਕੀਰਾਂ ਦੀ ਸੇਵਾ ਵਿੱਚ ਰੁੱਝਿਆ ਹੋਣ ਕਾਰਨ ਇਹ ਬੰਦਾ ਰਾਜੇ ਦੀ ਸੇਵਾ ਵਿੱਚ ਜਾਣਾ ਭੁੱਲ ਗਿਆ । ਪਰ ਭਗਵਾਨ ਨੇ ਉਸ ਦੀ ਥਾਂਵੇਂ ਜਾ ਕੇ ਜਦੋਂ ਰਾਜੇ ਦੇ ਸ਼ਰੀਰ ਨੂੰ ਛੁਹਿਆ ਤਾਂ ਰਾਜੇ ਦਾ ਕੋੜ੍ਹੀਪੁਣਾ (Leprosy) ਦੂਰ ਹੋ ਗਿਆ ।[51]

ਇਸ ਲੋਕ ਕਥਨੀ ਵਿੱਚ ਰਾਜੇ ਦਾ ਕੋੜ੍ਹ ਤੋਂ ਛੁਟਕਾਰਾ ਪਾਉਣਾ ਇੱਕ ਨਵਾਂ ਕਿੱਸਾ ਹੈ । ਪਰ ਇਸ ਵਿੱਚ ਆਏ 'ਬਾਨ ਬਹੇਰੁ' ਸ਼ਬਦ ਦੀ ਬਣਤਰ ਤੇ ਵਿਚਾਰ ਕਰੀਏ ਤਾਂ ਇਸ ਵਿੱਚ ਦੋ ਸ਼ਬਦ ਜੁੜੇ ਹੋਏ ਦਿੱਸਦੇ ਹਨ : 'ਬਾਨ+ਬਹੇਰੁ' । ਹਰਿਆਣਵੀ ਬੋਲੀ ਵਿੱਚ ਵਰਤੇ ਜਾਣ ਵਾਲੇ 'ਬਾਨ' ਸ਼ਬਦ ਦਾ ਅਰਥ ਹੈ : "ਉਤਸਵ (ਵਿਆਹ) ਵੇਲੇ ਵੰਡੀ ਜਾਣ ਵਾਲੀ ਮਠਾਈ" ।[52] 'ਬਹੇਰੁ' ਸ਼ਬਦ 'ਵਿਹੜੇ' (Compound) ਦਾ ਵਿਗੜਿਆ ਹੋਇਆ ਰੂਪ ਜਾਪਦਾ ਹੈ । ਇਸ (ਵਿਹੜੇ) ਸ਼ਬਦ ਦਾ ਸਹੀ ਉਚਾਰਨ ਕਰਨ ਵਿੱਚ ਅਸਮਰਥ ਅੰਗ੍ਰੇਜ਼ਾਂ ਨੇ ਇਸ ਨੂੰ 'Bheru' ਲਿਖ ਦਿੱਤਾ, ਜੋ ਕਿ 'ਭੇਰੁ' ਵੀ ਪੜ੍ਹਿਆ ਜਾ ਸਕਦਾ ਹੈ ।

ਪੁਰਾਣੇ ਸਮਿਆਂ ਵਿੱਚ ਨਾਈ ਕਿਸੇ ਜਜਮਾਨ ਦੇ ਘਰ ਹੋਣ ਵਾਲੇ ਵਿਆਹ ਮੌਕੇ ਸ਼ਰੀਕੇ ਭਾਈਚਾਰੇ (Kins) ਦੇ ਹਰੇਕ ਘਰ ਦੇ ਵਿਹੜੇ ਵਿੱਚ "ਗੁੜ ਦੀ ਭੇਲੀ" (Jaggery Piece) ਲੈ ਕੇ ਜਾਂਦਾ ਸੀ ਅਤੇ ਸ਼ੁਭ ਕਾਰਜ ਦੀਆਂ ਰਸਮਾਂ (ਸਗਾਈ, ਤਨੀ ਕੜਾਹੀ ਅਤੇ ਬਰਾਤ ਦੇ ਜਾਉਣ-ਆਉਣ ਦੇ ਦਿਨ ਅਤੇ ਸਮੇਂ) ਦੀ ਸੂਚਨਾ ਜ਼ਬਾਨੀ ਤੌਰ 'ਤੇ (Verbally) ਦਿਆ ਕਰਦਾ ਸੀ। ਇੰਝ ਜਾਪਦਾ ਹੈ ਕਿ ਬਾਨ ਬਹੇਰੁ (ਜਾਂ ਬਾਨ ਬਹੇੜੂ) ਸ਼ਬਦ ਇਸੇ ਕਾਰਨ ਨਾਈ (Barber) ਦਾ ਪ੍ਰਥਾਇ (Synonym) ਬਣ ਗਿਆ ਹੋਵੇ। ਪੰਜਾਬ ਵਿਖੇ ਅੱਜ ਵੀ ਬਹੁਤ ਸਾਰੇ ਪਿੰਡਾਂ ਵਿੱਚ ਇਸ ਤਰ੍ਹਾਂ ਦਾ 'ਭੇਲੀ' ਘੱਲਣ ਦਾ ਰਿਵਾਜ ਹੈ ਅਤੇ ਇਹ ਕਾਰਜ ਨਾਈ ਰਾਹੀਂ ਹੀ ਕਰਵਾਇਆ ਜਾਂਦਾ ਹੈ। ਪੰਜਾਬ ਵਿੱਚ 'ਨਾਈ' ਲਈ ਸਨਮਾਨ ਸੂਚਕ 'ਰਾਜਾ ਜੀ' ਸ਼ਬਦ ਦੀ ਵਰਤੋਂ ਵੀ ਹੁੰਦੀ ਹੈ।[53] ਮਹਾਰਾਸ਼ਟਰ ਦੇ ਇੱਕ ਵਿਦਵਾਨ ਦਾ ਮਤ ਹੈ ਕਿ ਇਹ ਸ਼ਬਦ ਭਗਤ ਸੈਣ ਦੀ ਹੀ ਦੇਣ ਹੈ, ਜਿਸ ਨੇ ਰਾਜਿਆਂ ਦੀ ਸੇਵਾ ਕਰਦਿਆਂ ਵੀ ਆਪਣੀ ਪ੍ਰਭੂ ਭਗਤੀ ਕਾਰਨ ਨਾਮਣਾ ਖੱਟਿਆ ਸੀ।

ਮੇਕਲਗਨ ਅਤੇ ਰੋਜ਼ ਨੇ ਸੈਣ ਭਗਤ ਨਾਲ ਜੁੜੀਆਂ ਕੁਝ ਹੋਰ ਲੋਕ ਕਥਨੀਆਂ ਦਾ ਉੱਲੇਖ ਵੀ ਕੀਤਾ ਹੈ, ਜੋ ਇਸ ਪ੍ਰਕਾਰ ਹਨ :

1. ਭਗਤ ਸੈਣ ਦਾ ਮਹਿਮਾਨ ਬਣ ਕੇ ਆਏ ਇੱਕ ਫ਼ਕੀਰ ਨੇ ਉਨ੍ਹਾਂ ਨੂੰ ਪੁੱਛਿਆ ਕਿ ਦੱਸ ਉਸ ਨੂੰ ਕਿਸ ਚੀਜ਼ ਦੀ ਇੱਛਾ ਹੈ ? ਭਗਤ ਜੀ ਨੇ ਆਖਿਆ ਕਿ ਮੇਰੀ ਬਰਾਦਰੀ ਦੇ ਲੋਕਾਂ ਲਈ ਮੇਰੇ ਨਾਂ ਤੇ ਇੱਕ ਭੋਜਨ ਸ਼ਾਲਾ (Refectory) ਖੋਲ੍ਹ ਦਿੱਤੀ ਜਾਵੇ। ਇਸੇ ਕਾਰਨ ਹਰਿਆਣਵੀ ਵਿੱਚ ਇੱਕ ਅਖੌਤ ਟੁਰ ਪਈ "ਸੈਣ ਭਗਤ ਕੀ ਹਾੜੀ, ਭੂਕੀ ਰਹੇ ਨਾ ਅਘਾੜੀ"।[54] ਅੰਗ੍ਰੇਜ਼ਾਂ ਵੱਲੋਂ ਸੁਣੀ ਇਸ ਅਖੌਤ "Sain Bahagat Ki hari, Bhuki rahe na aghari" ਦਾ ਅਰਥ ਹੈ : "ਸੈਣ ਭਗਤ ਦੀ ਹਾੜੀ (=ਹਾਂਡੀ) ਜੇ ਚੜ੍ਹ ਜਾਵੇ ਤਾਂ ਅਗਾਂਹ ਨੂੰ ਆਉਣ ਵਾਲੇ ਲੋਕੀ (=ਅਘਾੜੀ) ਭੁੱਖੇ ਨਾ ਰਹਿਣ।" ਇਸ ਅਖੌਤ ਦਾ ਨਿਚੋੜ ਹੈ ਕਿ "ਭਗਤ ਸੈਣ ਦਾ ਸਦਾ ਵਰਤ ਅਟੁੱਟ ਚਲਦਾ ਰਹੇ।"

2. ਜਲੰਧਰ ਜ਼ਿਲ੍ਹੇ ਦੀ ਫਿਲੌਰ ਤਹਿਸੀਲ ਦੇ 'ਪਰਤਾਬਪੁਰਾ' ਪਿੰਡ ਵਿਖੇ ਭਗਤ ਸੈਣ ਦਾ ਡੇਰਾ ਹੈ। ਉੱਥੇ 'ਦੀਵਾਲੀ' ਵਾਲੇ ਦਿਨ ਵਿਸ਼ੇਸ਼ ਰੂਪ ਤੇ ਮੇਲਾ ਭਰਦਾ ਹੈ ਅਤੇ ਪੂਜਾ ਹੁੰਦੀ ਹੈ। ਸ਼ਾਇਦ 'ਪਰਤਾਬਪੁਰਾ' ਕਿਸੇ ਵੇਲੇ ਜਲੰਧਰ ਜ਼ਿਲ੍ਹੇ ਦੀ ਨੂਰ ਮਹਿਲ ਤਹਿਸੀਲ ਦਾ ਹਿੱਸਾ ਰਿਹਾ ਹੋਵੇ। ਇਸ ਲਈ ਇਨ੍ਹਾਂ ਦੋਵੇਂ ਅੰਗ੍ਰੇਜ਼ਾਂ ਨੇ ਅਜਿਹਾ ਵਰਣਨ ਕਰਕੇ ਮੇਲਾ ਭਰਨ ਦਾ ਦਿਨ 'ਭਾਈ ਦੂਜ' ਦੱਸਿਆ ਹੈ। 'ਭਾਈ ਦੂਜ' ਦਾ ਤਿਉਹਾਰ ਕੱਤਕ ਦੇ ਚਾਨਣੇ ਪੱਖ ਦੀ ਦੂਜ ਨੂੰ ਮਨਾਇਆ ਜਾਂਦਾ ਹੈ। ਇਸ ਲਈ ਇਹੋ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇਹ ਤਿੰਨ ਦਿਨਾਂ ਦਾ ਮੇਲਾ ਹੈ, ਜਿਹੜਾ (ਦੀਵਾਲੀ ਵਾਲੇ ਦਿਨ) ਕੱਤਕ ਦੀ ਮੱਸਿਆ ਤੋਂ ਸ਼ੁਰੂ ਹੋ ਕੇ 'ਭਾਈ ਦੂਜ' ਤੱਕ ਚਲਦਾ ਹੈ। ਇਸ ਡੇਰੇ ਦੇ ਪੁਜਾਰੀ ਨਾਈ ਹੀ ਹਨ। ਇਹ ਅਜਿਹੇ ਵਿਅਕਤੀ ਹੁੰਦੇ ਹਨ, ਜਿਨ੍ਹਾਂ ਦੀਆਂ ਮਾਂਵਾਂ ਨੇ ਇੱਥੇ ਸੁੱਖਣਾ ਸੁੱਖ ਕੇ ਪੁੱਤਰ ਦੀ ਦਾਤਿ ਪ੍ਰਾਪਤ ਕੀਤੀ ਹੋਵੇ। ਸੈਣ ਭਗਤ ਦੇ ਸ਼ਰਧਾਲੂਆਂ ਵਿੱਚ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਹਨ।[55]

3. ਜੀਂਦ (ਹਰਿਆਣਾ) ਵਿੱਚੋਂ ਪ੍ਰਾਪਤ ਵੇਰਵਿਆਂ ਤੋਂ ਪਤਾ ਚਲਦਾ ਹੈ ਕਿ ਭਗਤ ਸੈਣ ਦੇ ਦੋ ਪੁੱਤਰ ਸਨ। ਇੱਕ ਦਾ ਨਾਂ ਸੀ 'ਭਾਣਾ', ਜਿਹੜਾ ਕਿ 'ਬਾਨ ਬਹੇਰੁ' ਗੋਤ ਦੇ ਨਾਈਆਂ ਦਾ ਵੱਡਾ-ਵਡੇਰਾ (Forebear) ਸੀ। ਦੂਜੇ ਦਾ ਨਾਂ ਸੀ 'ਗੋਕਲ', ਜਿਹੜਾ ਕਿ 'ਗੋਲਾ' ਗੋਤ ਦੇ ਨਾਈਆਂ ਦਾ ਜਠੇਰਾ (Progenitor) ਸੀ।[56]

4. ਸੈਣ ਭਗਤ ਦੇ ਡੇਰਿਆਂ ਦੇ ਮਹੰਤ ਨੂੰ 'ਗੋਲਾ' ਸੱਦਿਆ ਜਾਂਦਾ ਹੈ। ਇਹ ਚੰਗੇ ਸੁਭਾਉ, ਨਿੰਮਰ ਅਤੇ ਉਚੇ ਚਰਿੱਤਰ (Good temper and character and polite manners) ਵਾਲਾ ਹੋਣਾ ਚਾਹੀਦਾ ਹੈ।[57] ਅਜਿਹੇ ਗੁਣਾਂ ਵਾਲੇ ਵਿਅਕਤੀ ਦੀ ਹਲੀਮੀ ਕਾਰਨ ਉਸ ਲਈ 'ਗੋਲਾ' (Slave) ਸ਼ਬਦ ਪੂਰੀ ਤਰ੍ਹਾਂ ਸ਼ੋਭਦਾ ਹੈ।

## ਪੈਰ ਟਿੱਪਣੀਆਂ

1. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੧੭੨।
2. ਗਿਆਨੀ ਲਾਲ ਸਿੰਘ (ਸੰਗਰੂਰ) : ਗੁਰਮਤਿ ਨਿਰਣਯ ਭੰਡਾਰ, ਪੰਨਾ ੪੪੪।
3. ਨਾ. ਭੂ. ਸੰਗਮਵਾਰ : ਸ਼੍ਰੀ ਸੰਤ ਸੇਨ ਮਹਾਰਾਜ, ਪੰਨਾ ੩੫ [ਸੇਨ ਭਕ੍ਤਿ ਪੀਠ ਸੰਦੇਸ਼ ਸਮਾਰਿਕਾ ੨੦੦੧ ਵਿੱਚ ਸੰਕਲਿਤ ਲੇਖ]।
4. ਉਪਰੋਕਤ, ਪੰਨਾ ੩੨।
5. ਸ਼ੰ. ਗੋ. ਤੁਲਪੁਲੇ (ਸੰ.) ਮਰਾਠੀ ਵਾਙਮਯਾਚਾ ਇਤਿਹਾਸ, ਖੰਡ ਪਹਿਲਾ, ਪੰਨਾ ੬੫੧।
6. ਵਿਨਾਯਕ ਰਾਵ ਕਰਮਲਕਰ : The Date of Sena (Poona Orientalist, Part 26, Page 1-2).
7. P.K. Gode : Ibid (Poona Orientalist, Part 22, Page 1-2).
8. ਭ. ਸ੍ਰੀ. ਪੰਡਿਤ : ਸੰਤ ਸਮਾਗਮ, ਪੰਨਾ ੨੨।
9. ਗੰ. ਦੇ. ਖਾਨੋਲਕਰ (ਸੰ.) : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੪੧੨।
10. ਸ਼ੰ. ਪੁ. ਜੋਸ਼ੀ : ਪੰਜਾਬਤੀਲ ਨਾਮਦੇਵ।
11. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੩੨।

12-15. ਗੰ. ਦੇ. ਖਾਨੋਲਕਰ (ਸੰ.) : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੪੧੨।

16. ਨਾ. ਭੂ. ਸੰਗਮਵਾਰ : ਸ਼੍ਰੀ ਸੰਤ ਸੇਨ ਮਹਾਰਾਜ, ਪੰਨਾ ੩੪-੩੫ (ਉਪਰੋਕਤ)।
17. (ਕ) ਗੰ. ਦੇ. ਖਾਨੋਲਕਰ (ਸੰ.) : ਮਰਾਠੀ ਵਾਙਮਯ ਕੋਸ਼, ਖੰਡ ਪਹਿਲਾ, ਪੰਨਾ ੪੧੨।
    (ਖ) ਸ਼ੰ. ਗੋ. ਤੁਲਪੁਲੇ ਨੇ ਇਸ ਜਗ੍ਹਾ ਦਾ ਨਾਂ 'ਬਾਂਦੁਗਡ' ਲਿਖਿਆ ਹੈ [ਵੇਖੋ 'ਮਰਾਠੀ ਵਾਙਮਯ ਕੋਸ਼', ਖੰਡ ਪਹਿਲਾ, ਪੰਨਾ ੬੫੨]।
    (ਗ) ਨਾ. ਭੂ. ਸੰਗਮਵਾਰ ਨੇ 'ਬਾਂਧਵ ਗੜ੍ਹ' ਤੋਂ ਅਲਾਵਾ ਇਸ ਦਾ ਇੱਕ ਹੋਰ ਨਾਂ 'ਬਾਂਦੂਗਟ' ਵੀ ਦਿੱਤਾ ਹੈ [ਵੇਖੋ ਉਪਰੋਕਤ ਸੇਨ ਭਕ੍ਤਿ ਪੀਠ ਸੰਦੇਸ਼, ਸਮਾਰਿਕਾ ੨੦੦੧, ਪੰਨਾ ੩੨]।
18. ਉਪਰੋਕਤ, ਪੰਨਾ ੩੪।
19. ਡਾ. ਧੀਰੇਂਦ੍ਰ ਵਰਮਾ (ਸੰ.) : ਹਿੰਦੀ ਸਾਹਿਤਯ, ਦੂਜਾ ਖੰਡ।
20. ਹ. ਸ਼੍ਰੀ. ਸ਼ੇਣਾਲੀਕਰ : ਪ੍ਰਾਚੀਨ ਮਰਾਠੀ ਵਾਙਮਯਾਚੇ ਸ੍ਵਰੂਪ, ਪੰਨਾ ੮੧।
21. ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੩੨।
22. ਹ. ਸ਼੍ਰੀ ਸ਼ੇਣਾਲੀਕਰ : ਪ੍ਰਾਚੀਨ ਮਰਾਠੀ ਵਾਙਮਯਾਚੇ ਸ੍ਵਰੂਪ, ਪੰਨਾ ੮੧।
23. ਨਾਭਾ ਦਾਸ : ਭਕ੍ਤਮਾਲ, ਛਪੱਯ ੬੩।
24. (ਕ) ਕੁਇਰ ਸਿੰਘ : ਗੁਰ ਬਿਲਾਸ ਪਾਤਸ਼ਾਹੀ 10 ਵੀਂ, ਨੌਵਾਂ ਅਧਿਆਇ।
    (ਖ) ਨਵਰਤਨ ਕਪੂਰ : ਖਾਲਸਾ ਪੰਥ-ਵਿਕਾਸ ਯਾਤ੍ਰਾ ਔਰ ਮਾਨਵ-ਹਿਤੈਸ਼ੀ ਆਦਰ੍ਸ਼, ਪੰਨਾ ੨੫।

25. ਅਜਰਾਨੰਦ : ਗਰੀਬ ਦਾਸ ਬਾਨੀ, ਪਦ ੨੧; ਪੰਨਾ ੮੭।
26. ਭਗਵਾਨ ਦਾਸ [ਸੰ.] ਅਨੁਭਵ ਵਾਣੀ, ਭਾਗ ੪, ਪੰਨਾ ੧੬੨।
27. ਨਰਸੀ ਜੀ ਕੇ ਮਾਜਰੋ ਕੇ ਪਦੋਂ ਕਾ ਸੰਗ੍ਰਹਿ, ਪੰਨਾ ੫ [ਖਰੜਾ ਨੰ: 25152, ਰਾਜਸਥਾਨ ਪ੍ਰਾਚਜ ਵਿਦਜਾ ਪ੍ਰਤਿਸ਼ਠਾਨ, ਜੋਧਪੁਰ; ੧੯ ਵੀਂ ਸਦੀ]।
28. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੭।
29. ਪ੍ਰੋ. ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਤੀਜੀ ਪੋਥੀ, ਪੰਨਾ ੭੮੧।
30. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੬੬੦।
31. ਮੁਹੰਮਦ ਮੁਸਤਫ਼ਾ ਖਾਂ 'ਮੱਦਾਹ': ਉਰਦੂ-ਹਿੰਦੀ ਸ਼ਬਦ ਕੋਸ਼, ਪੰਨਾ ੪੪੭।
32. ਸ਼੍ਰੀਪਾਦ ਜੋਸ਼ੀ : ਉਰਦੂ-ਮਰਾਠੀ ਸ਼ਬਦ ਕੋਸ਼, ਪੰਨਾ ੩੧੬।
33. ਬਾਬੂ ਰਾਮ ਚੰਦ੍ਰ ਵਰਮਾ : ਮਾਨਕ ਹਿੰਦੀ ਸ਼ਬਦ ਕੋਸ਼, ਪੰਨਾ ੯੩੩।
34. ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੬੬੦।
35. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਤੁਖਾਰੀ, ਪੰਨਾ ੧੧੧੨।
36. ਉਪਰੋਕਤ, ਰਾਗ ਆਸਾ, ਪੰਨਾ ੩੫੨।
37. (ਕ) ਭਾਈ ਕਾਨ੍ਹ ਸਿੰਘ : ਮਹਾਨ ਕੋਸ਼, ਪੰਨਾ ੧੭੨-੭੩।
    (ਖ) ਨਵਰਤਨ ਕਪੂਰ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਰਤੀ ਸੰਸਕ੍ਰਿਤੀ ਨੂੰ ਦੇਣ, ਪੰਨਾ ੬; [ਗੋਬਿੰਦ ਸਦਨ, ਨਵੀਂ ਦਿੱਲੀ ਵਿਖੇ ਆਯੋਜਿਤ ਰਾਸ਼ਟਰੀ ਸੈਮੀਨਾਰ ਵੇਲੇ ੮ ਨਵੰਬਰ, ੨੦੦੩ ਨੂੰ ਪੇਸ਼ ਕੀਤਾ ਖੋਜ ਪੱਤਰ]
38. ਸ੍ਰੀ ਗੁਰੂ ਗ੍ਰੰਥ ਸਾਹਿਬ, ਸੋਰਠ ਵਾਰ ਮ: ੪, ਪੰਨਾ ੬੪੩।
39. ਉਪਰੋਕਤ, ਰਾਗ ਮਾਝ ਮ: ੫, ਦਿਨ ਰੈਣਿ, ਪੰਨਾ ੧੩੬।
40. ਉਪਰੋਕਤ, ਰਾਗ ਗੂਜਰੀ ਮ: ੫, ਚਉਪਦੇ ੭; ਪੰਨਾ ੪੯੭।
41. ਸੰਤ ਰੱਜਬ : ਸਰਬੰਗੀ ; ਸਾਧ ਸਾਈਂ ਹੇਰੇ ਕਾ ਅੰਗ (ਰਾਗ ਗੋਂਡੀ)।
42. ਸ੍ਰੀ ਗੁਰੂ ਗ੍ਰੰਥ ਸਾਹਿਬ, ਸੁਖਮਨੀ ਸਾਹਿਬ, ਅਸ਼ਟਪਦੀ ੭।
43. ਉਪਰੋਕਤ, ਪੰਨਾ ੬੯੫।
44. ਪ੍ਰੋ. ਸਾਹਿਬ ਸਿੰਘ : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੰਜਵੀਂ ਪੋਥੀ, ਪੰਨਾ ੧੮੪।
45. ਪੰ. ਰਾਮ ਚੰਦ੍ਰ ਸ਼ੁਕਲ : ਹਿੰਦੀ ਸਾਹਿਤਜ ਕਾ ਇਤਿਹਾਸ, ਪੰਨਾ ੧੦੨।
46. (ਕ) ਵਿਨਯ ਮੋਹਨ ਸ਼ਰਮਾ : ਹਿੰਦੀ ਕੋ ਮਰਾਠੀ ਸੰਤੋਂ ਕੀ ਦੇਨ, ਪੰਨਾ ੧੩੨।
    (ਖ) ਰਾਜਸਥਾਨੀ ਸਾਹਿੱਤ ਵਿੱਚ "ਸੇਣੀ ਦਾਨ ਚਾਰਣ" ਦਾ ਵਰਣਨ ਮਿਲਦਾ ਹੈ। ਉਸ ਦਾ ਨਾਂ ਕਿਤੇ "ਸੈਣਾ ਲਾਲਸ" ਵੀ ਮਿਲਦਾ ਹੈ। ਇਸ ਨੇ ਲੋਕ-ਕਾਵਿ ਦੀ ਰਚਨਾ ਕੀਤੀ ਹੈ।
47. ਨਾ. ਭ. ਸੰਗਮਵਾਰ : ਸ੍ਰੀ ਸੰਤ ਸੇਨ ਮਹਾਰਾਜ, ਪੰਨਾ ੩੨ [ਉਪਰੋਕਤ]।
48-49. ਰ.ਗਾ.ਗੋਸਾਵੀ (ਸੰ.) : ਸ਼੍ਰੀ ਸਕਲ ਸੰਤ ਗਾਥਾ, ਖੰਡ ਪਹਿਲਾ, ਪੰਨਾ ੬੩੧।
50. ਨਾ. ਭੂ. ਸੰਗਮਵਾਰ : ਸ੍ਰੀ ਸੰਤ ਸੇਨ ਮਹਾਰਾਜ, ਪੰਨਾ ੩੭।
51. (a) H.A Rose : A Glossary of the Tribes and Castes of the Punjab and North-West Frontier Province, Vol. III, Page 149 [The Cult of Sain Bhagat].

(b) ਕੋਙ੍ਹ ਵਾਲਾ ਪ੍ਰਸੰਗ, ਇਸ ਤੋਂ ਇਲਾਵਾ ਹੋਰ ਕਿਤੇ ਨਹੀਂ ਮਿਲਦਾ।

52. ਜਯ ਨਾਰਾਯਣ ਕੌਸ਼ਿਕ : ਹਰਿਯਾਣਵੀ- ਹਿੰਦੀ ਕੋਸ਼, ਪੰਨਾ ੫੯੮।

53. The Nai boasts many titles, honorific and the reverse. Among Hindus, he is styled Thakur or even Raja; his wifed called Rani, and the two latter titles are especially used on ceremonial occasions ....... At betrothals and weddings the Nai exercises authority and is entitled to a seat in the presence of the brotherhood.

—H.A. Rose. A Glossary of the Tribes and Castes of the Punjab and North-West Frontier Province, Vol. III, Page 140.

54. Ibid, Page 149.

55. Ibid, Page 149 (footnote).

56. Ibid, Page 150.

57. Ibid, Page 149 (footnote).

## ਪੁਸਤਕ ਸੂਚੀ


### ਪੰਜਾਬੀ

ਸਾਹਿਬ ਸਿੰਘ (ਪ੍ਰੋਫ਼ੈਸਰ) : ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ 1-10 (ਰਾਜ ਪਬਲਿਸ਼ਰਜ਼, ਜਲੰਧਰ)।

ਕਾਨ੍ਹ ਸਿੰਘ (ਭਾਈ): ਮਹਾਨ ਕੋਸ਼ (ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਸੰਨ 1960)।

ਕਿਰਪਾਲ ਸਿੰਘ ਕਸੇਲ (ਪ੍ਰੋਫ਼ੈਸਰ) ਅਤੇ ਵਧਾਵਾ ਸਿੰਘ : ਭਗਤ ਨਾਮਦੇਵ (ਭਾਸ਼ਾ ਵਿਭਾਗ, ਪੰਜਾਬ, ਪਟਿਆਲਾ; 1970)।

ਕੁਇਰ ਸਿੰਘ (ਸੰ. ਡਾ. ਫੌਜਾ ਸਿੰਘ ਅਤੇ ਸ਼ਮਸ਼ੇਰ ਸਿੰਘ ਅਸ਼ੋਕ) ਗੁਰ ਬਿਲਾਸ, ਪਾਤਸ਼ਾਹੀ 10 ; (ਪੰਜਾਬੀ ਯੂਨੀਵਰਸਿਟੀ, ਪਟਿਆਲਾ; ਸੰਨ 1968)।

ਕੌਰ ਸਿੰਘ (ਅਕਾਲੀ): ਗੁਰੂ ਸ਼ਬਦ ਰਤਨ ਪ੍ਰਕਾਸ਼ (ਭਾਸ਼ਾ ਵਿਭਾਗ, ਪੰਜਾਬ, ਪਟਿਆਲਾ; ਸੰਨ 1986)।

ਗਿਆਨ ਸਿੰਘ (ਗਿਆਨੀ) : ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ (ਭਾਸ਼ਾ ਵਿਭਾਗ, ਪੰਜਾਬ, ਪਟਿਆਲਾ; ਸੰਨ 1970)।

ਜਸਬੀਰ ਕੌਰ (ਡਾ.) [ਸੰਪਾ.] : ਸ੍ਰੀ ਗੁਰੂ ਗ੍ਰੰਥ ਸਾਹਿਬ-ਵਿਭਿੰਨ ਪਰਿਪੇਖ (ਪੰਜਾਬੀ ਯੂਨੀਵਰਸਿਟੀ, ਪਟਿਆਲਾ : 2005)

ਨਵ ਰਤਨ ਕਪੂਰ (ਡਾ.) : ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ (ਪ੍ਰੋ. ਸਾਹਿਬ ਸਿੰਘ ਗੁਰਮਤਿ ਟ੍ਰਸਟ, ਰਜਿ., ਪਟਿਆਲਾ; ਸੰਨ 2004)।

ਪੂਰਨ ਦਾਸ (ਬਾਬਾ) : ਜਨਮ ਸਾਖੀ ਸ੍ਰੀ ਨਾਮਦੇਵ ਜੀ, ਭਾਗ ਪਹਿਲਾ (ਸੰਨ 1888)।

ਬਲਕਾਰ ਸਿੰਘ (ਡਾ.) ਅਮਰ ਸਿੰਘ ਅਤੇ ਪਿਆਰ ਸਿੰਘ: (1) ਅਤਿਰਿਕਤ ਭਗਤ ਬਾਣੀ (ਪੰਜਾਬੀ ਯੂਨੀਵਰਸਿਟੀ; ਪਟਿਆਲਾ; ਸੰਨ 1997)।

ਬਲਕਾਰ ਸਿੰਘ (ਡਾ.) ਅਤੇ ਅਮਰ ਸਿੰਘ (2) ਬਾਣੀ ਭਗਤ ਨਾਮਦੇਵ ਜੀ (ਪੰਜਾਬੀ ਯੂਨੀਵਰਸਿਟੀ, ਪਟਿਆਲਾ; ਸੰਨ 1997)।

ਲਾਲ ਸਿੰਘ, ਸੰਗਰੂਰ (ਗਿਆਨੀ) : ਗੁਰਮਤਿ ਮਾਰਤੰਡ ਅਰਥਾਤ ਗੁਰਮਤਿ ਨਿਰਣਯ ਭੰਡਾਰ (ਜਨਕ ਪੁਸਤਕ ਭੰਡਾਰ, ਸੰਗਰੂਰ; ਸੰਨ 1949)।

### ਅੰਗ੍ਰੇਜ਼ੀ (English)

Apte V.S.: The Practical Sanskrit-English Dictioary [Motilal Banarsi Das, Delhi, 1985].

Bhagt Ram : Shri Swami Namdev.

Bhandarkar, R.G. : Vaishnavism, Saivism & Minor Religious Systems [Collected Works, Vol VI, 1927.]

Chahal, S.K. and More, S.S.(Ed.) : Proceedings of International Seminar on Teachings of Guru Granth Sahib with special focus on Bhagat Namdev. [University of Pune; 2005]

Deleury, G.A (s.J.) : The Cult of Vithoba; [Deccan College, Poona; 1960].

Deshpande, M.K. : Marathi-English Dictionary [Suvichar Prakashan Mandal, Pune; 2001].

Deshpande, P.S and Sawant, Ramesh (Ed). : Road Atlas of Maharashtra [Samarth Udjog Prakashan, Auranagbad, 2002].

Farquhar, J.N. : An Outline of the Religious Literature in India.

Macaulife, M.A. : Sikh Religion, its Gurus, Sacred Writings and Authors, Vol III and VI [Clarendon Press, Oxford;.1909].

Mate, M.S. : Temples and Legends of Maharashtra.

Molesworth : Marathi-English Dictionary [1857].

Ranade, R.D. : Mysticism in Maharashtra [Poona; 1933].

Rose, H.A. : A Glossary of the Tribes and Castes of the Punjab and N.W.F.P. [Language Deptt.; Punjab, Patiala; 1989].

Suryakant (Dr.) : Sanskrit-Hindi-English Dictionary [Delhi; 1975].

Temple, R.C. (Ed.) : The Legends of the Panjab, Vol. I, [Language Deptt.; Panjab, Patiala;]

Vaudeville, Charlotte : Pandharpur—the City of Saints [Pennsalvania, 1973].

## ਮਰਾਠੀ (Marathi)

आ. ना. देशपाडे — प्राचीन मराठी वाङ्मयाचा इतिहास, भाग पहिला; [नागपुर; 1966]।

गं. दे. खानोलकर [संपा.] — मराठी वाङ्मय कोश, खंड पहिला [महाराष्ट्र राज्य साहित्य, संस्कृति मंडल, मुंबई; सन् 1977]।

ग. ह. खरे — श्री विठ्ठल आणि पंढरपूर [पुणे; 1963]।

जनार्दन रामचन्द्र आजगांवकर — (क) कवि चरित्र

| | |
|---|---|
| | (ख) प्राचीन मराठी संत कवि |
| | (ग) संत शिरोमणि नामदेव महाराज आणि त्यांचे समकालीन संत [पुणे; 1927]। |
| त्र्यंबक हरि आवटे | श्री नामदेव महाराज यांच्या अभंगाची गाथा [पुणे; 1908]। |
| द. रा. बेंद्रे | विठ्ठल संप्रदाय। |
| दुर्गा भागवत | पैस [मुंबई; 1970]। |
| नर हरि मालू | मराठी भक्त-कथा अमृत [अमुद्रित]। |
| नाना महाराज साखरे | श्री नामदेव महाराज यांच्या अभंगाची गाथा [पुणे;1953]। |
| न. र. फाटक | नामदेव : एक विजय यात्रा [पुणे;1972]। |
| पाटसकर | बालभक्त श्री नामदेव जी महाराज दरोडे खोर होते काय? |
| म.श्री. पंडित | संत समागम। |
| भालचंद्र पंढरीनाथ बहिरट तथा पद्मनाथ ज्ञानेश्वर मालेराव गुरू जी | वारकरी संप्रदाय : उदय व विकास [पुणे;1972]। |
| माधव अप्पा जी मुले | श्री नामदेव चरित्र [पुणे;1952]। |
| मोरांकेशव दामले | शास्त्रीय मराठी व्याकरण । |
| य. खु. देशपांडे | महानुभावीय मराठी वाड्.मय (यवतमाल; शक संवत 1847)। |
| र. रा. गोसावी [संपा.] | श्री सकल संत गाथा [पुणे; सन् 2000]। |
| ल. र पांगारकर | मराठी वाड्.मयाचा, इतिहास खंड 1-2 [नाशिक; सन् 1932]। |
| वा. न. देशपांडे | स्मृति स्थल। |
| वि. का. राजवाडे | नामादि शब्द व्युत्पत्ति कोश। |
| शं. गो. तुलपुले | (क) पाँच संत कवी [पुणे; 1983]। |
| | (ख) प्राचीन मराठी कोरीव लेख [पुणे]। |
| | (ग) मराठी वाड्.मयाचा इतिहास, खंड पहिला [पुणे; 1984]। |
| शं. दा. पेंडसे (डा.) | ज्ञानदेव आणि नामदेव [पुणे; 1970]। |
| शं. वा. दांडेकर (प्रो.) | वारकारी संप्रदायाचा इतिहास, [पुणे; 1927]। |
| सं. पु. जोशी | पंजाबतील नामदेव [मुंबई; 1940]। |
| सरोजिनी बाबर (संपा.) | (क) कुलदैवत [पुणे; 1992]। |
| | (ख) श्रावण-भाद्रपद [पुणे; 1990]। |

| | |
|---|---|
| सिद्धेश्वर शास्त्री चित्राव | मध्ययुगीन चरित्र कोश [पुणे; 1937]। |
| ह. श्री शोणालीकर | प्राचीन मराठी वाङ्मयाचे स्वरूप। |
| हे. वि. इनामदार | संत नामदेव [पुणे; 1970]। |

हिन्दी

| | |
|---|---|
| अजरानंद (सं.) | गरीबदास बाणी (1924)। |
| अनंतदास | (क) त्रिलोचन जी की प्रचई [पां. सं. 30313 (7); रा. प्रा. वि. प्रतिष्ठान जोधपुर]। (ख) नामदेव जी की प्रचई [पां सं 22463 उपर्युक्त]। |
| कपिलदेव पांडेय (डॉ.) | मध्यकालीन साहित्य में अवतारवाद [वाराणसी; 1963]। |
| गणेश प्रसाद द्विवेदी (सं.) | हिन्दी संत काव्य-संग्रह [इलाहाबाद; 1974]। |
| गार्सा. द तासी (अनुवादक लक्ष्मी सागर वार्ष्णेय) | हिन्दुई साहित्य का इतिहास [इलाहाबाद; 1953]। |
| गोवर्धन भट्ट | भारतीय दर्शन की रूपरेखा। |
| जगमोहन सिंह परिहार (डॉ.) | राजस्थानी भक्ति साहित्य [जय नारायण व्यास विश्वविद्यालय, जोधपुर का डी. लिट. का शोध प्रबंध]। |
| जय नारायण कौशिक (डॉ.) | हरियाण्वी-हिन्दी कोश [चण्डीगढ़; 1985]। |
| दीनदयाल गुप्त | अष्ठछाप और वल्लभ संप्रदाय [प्रयाग; 1950]। |
| द्वारिका दास पारीख (सं.) | चौरासी वैष्णवन साहित्य का तुलनात्मक अध्ययन। |
| नरहरि चिंतामणि जोगलेकर | हिंदी और मराठी वैष्णव साहित्य का तुलनात्मक अध्ययन (पुणे) |
| नवरत्न कपूर (डॉ.) | ख़ालसा पंथ : विकास-यात्रा और मानव-हितैषी |
| आदर्श | [पटियाला; सन् 2003]। |
| नाभादास | भक्त माल (रूप कला टीका)। |
| परशुराम चतुर्वेदी | उत्तर भारत की संत परंपरा [प्रयाग; संवत् 1950]। |
| पूर्णचन्द पन्त | उपनिषदों में योग-विज्ञान [नाहन; (हिमाचल प्रदेश) 1995]। |
| भगवान दास | अनुभव वाणी। |
| भगीरथ मिश्र | संत नामदेव की हिन्दी पदावली [पुणे; 1964]। |
| मनमोहन सहगल (डॉ.) | गुरू गोबिन्द सिंह की आध्यात्मिक विचारधारा (नई दिल्ली; 1999)। |
| मोहन सिंह दीवाना (डॉ.) | भक्त शिरोमणि नामदेव जी की नई जीवनी तथा नई पदावली। |

रज्जब (संत) (1) सरबंगी [महेन्द्र कॉलेज, पटियाला में सुरक्षित पांडुलिपि]।
(2) रज्जब जी कवित्त [पांडुलिपि सं. 28363 ; रा. प्रा. वि. प्रति., जोधपुर ]।
राम कुमार वर्मा (डॉ.) हिन्दी साहित्य का आलोचनात्मक इतिहास [प्रयाग; 1958]।
रामचंद्र मिश्र संत नामदेव और हिन्दी-पद साहित्य।
रामचंद्र वर्मा मानक हिन्दी कोश [वाराणसी; संवत् 2008]।
रामचंद्र शुक्ल हिन्दी साहित्य का इतिहास [वाराणसी; सं. 2022]।
विनय मोहन शर्मा हिन्दी को मराठी संतों की देन [पटना; 1957]।
व्रज लाल वर्मा संत कवि रज्जब [जोधपुर; 1965]।
शं. के. आडकर हिन्दी निर्गुण काव्य का प्रारंभ और नामदेव की हिन्दी कविता [इलाहाबाद; 1972]।
श्रीपाद जोशी अभिनव हिन्दी-मराठी कोश [पुणे; 2002]।
संपूर्णानंद (डॉ.) योग-दर्शन [लखनऊ; 1965]।
सुखानंद नाथ शब्दार्थ चिन्तामणि (संस्कृत) कोश: [सन् 1940]।
हज़ारी प्रसाद द्विवेदी (डॉ.) नाथ संप्रदाय [इलाहाबाद; 1950]।

**अप्रकाशित पांडुलिपियाँ**

गवर्मेण्ट महेन्द्रा कॉलेज, पटियाला [संत रज्जब : सरबंगी]।
**राजस्थान प्राच्य विद्या प्रतिष्ठन जोधपुर** : (क) गुटका (पां. सं. 15609)
(ख) नरसी जी के मायरो (पां. सं. 25152)।
(ग) पद संग्रह (पां. सं. 15848; 15609)।
(घ) फुटकर पद संग्रह (पां. सं. 22463 तथा 30601 )।
(ङ.) रज्जब जी का कवित्त (पां. सं. 28363)।

**पत्र पत्रिकाएँ**

कल्याण; गीता प्रेस, गोरखपुर; वर्ष 47, अंक 1 ।
पंजाब सौरभ; भाषा विभाग, पटियाला; मई 2003।
भारत इतिहास संशोधक मंडल, पुणे [त्रैमासिक (मराठी) पत्रिका] वर्ष 7; अंक 1-4 ।
मराठी संशोधन पत्रिका, [त्रैमासिक (मराठी) पत्रिका]; मुंबई; अक्तूबर 1953 ।
महाराष्ट्राची सत्तवधारा, अंक 72 ।
युगवाणी, दिसंबर 1975 - जनवरी 1976 ।
राष्ट्रवाणी, अक्तूबर 1970 (संत नामदेव विशेषांक)।
रिपोर्ट मरदुम शुमारी राज मारवाड़, ज़ोधपुर; सन् 1891 ई. ।
लोक शिक्षण (मासिक) पत्रिका, पुणे; नवंबर 1932 ।

स. सं. पत्रिका, वर्ष 26, अंक 4 ।
सेन भक्ति पीठ संदेश, पुष्कर (राजस्थान); स्मारिका, 2001 ।
Indian Express, Pune; 20th July, 2003 and 18th, August, 2003 Poona Orientalist Part 22 & 26.

ਲੇਖਕ ਦੇ ਖੋਜ ਪੱਤਰ

(1) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਰਤੀ ਸੰਸਕ੍ਰਿਤੀ ਨੂੰ ਦੇਣ (Gobind Sadan Institute for Advanced studies in Comparative Religion, New Delhi ਵਿਖੇ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਦੀ ਚੌਥੀ ਸ਼ਤਾਬਦੀ" ਨੂੰ ਸਮਰਪਿਤ 7-8 ਨਵੰਬਰ, 2003 ਵਾਲੇ ਸੈਮੀਨਾਰ ਵਿੱਚ ਪੇਸ਼ ਕੀਤਾ)।

(2) ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਾਸ਼ਾਈ ਸੁਮੇਲ (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ 7-9 ਜਨਵਰੀ, 2004 ਨੂੰ ਆਯੋਜਿਤ 20 ਵੀਂ ਅੰਤਰ ਰਾਸ਼ਟਰੀ ਪੰਜਾਬੀ ਵਿਕਾਸ ਕਾਨਫ੍ਰੰਸ ਵੇਲੇ ਪੇਸ਼ ਕੀਤਾ)। ਡਾ. ਜਸਬੀਰ ਕੌਰ ਦੁਆਰਾ ਸੰਪਾਦਿਤ "ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ" ਵਿੱਚ ਸੰਕਲਿਤ [ਪੰਜਾਬੀ ਯੂਨੀਵਰਸਿਟੀ, ਪਟਿਆਲਾ; 2005]

(3) भक्त नामदेव के समकालीन श्री गुरु ग्रंथ साहिब वाले अन्य मराठी भक्त [International Seminar Papers on Teachings of Guru Granth Sahib with special focus on Bhagat Namdev, held on 7-9th July, 2005; Published by University of Pune.]